10—FORESTS

**1. Thakur Mehar Singh :**

That the demand be reduced by Rs 100.

**2. Chaudhri Sumer Singh :**

That the demand be reduced by Rs 100.

**3. Pandit Ram Kishan Bharolian :**
**4. Sardar Achhar Singh Chhina :**
**5. Chaudhri Hukam Singh Comrade :**
**6. Dr. Bhag Singh :**
**7. Chaudhri Inder Singh :**
**8. Shri Phul Singh Kataria :**
**9. Sardar Jangir Singh Comrade :**

That the demand be reduced by Rs 100.

**10. Raja Raghuvir Singh :**

That the demand be reduced by Re 1.

**11. Shrimati Sarla Devi Sharma :**

That the demand be reduced by Re 1.

ਡਾਕਟਰ ਭਾਗ ਸਿੰਘ (ਗੜ੍ਹਸ਼ੰਕਰ—ਜਨਰਲ) : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੋ ਰਕਮਾਂ ਦੀ ਮੰਗ ਕੀਤੀ ਹੈ—ਖੇਤੀ ਬਾੜੀ ਲਈ ਕਰੀਬ 2 ਕਰੋੜ ਰੁਪਏ ਦੀ ਅਤੇ ਜੰਗਲਾਤ ਲਈ ਕਰੀਬ ਇਕ ਕਰੋੜ ਦੇ ਉਪਰ ਰੁਪਏ ਦੀ । ਇਹ ਮਸਲਾ ਸਾਡੇ ਸੂਬੇ ਲਈ ਅਤੇ ਸਾਡੇ ਦੇਸ਼ ਲਈ ਬਹੁਤ ਅਹਿਮ ਹੈ । ਉਸ ਦੀ ਵਜ੍ਹਾ ਇਹ ਹੈ ਕਿ ਸੂਬੇ ਦੇ ਤੌਰ ਉਪਰ ਵੇਖ ਲੌ ਤਾਂ ਭੀ ਅਤੇ ਦੇਸ਼ as a whole ਦੇ ਤੌਰ ਤੇ ਵੀ ਵੇਖ ਲੌ ਤਾਂ ਵੀ ਸਾਡਾ ਸੂਬਾ ਵੀ ਜ਼ਰਾਇਤ ਪ੍ਰਧਾਨ ਹੈ ਅਤੇ ਦੇਸ਼ ਵੀ ਜ਼ਰਾਇਤ ਪ੍ਰਧਾਨ ਹੈ । ਸਾਡੇ ਦੇਸ਼ ਵਿਚ ਵੀ ਅਤੇ ਸਾਡੇ ਸੂਬੇ ਵਿਚ ਵੀ industry ਉਸਾਰੀ ਜਾ ਰਹੀ ਹੈ—All India ਪੈਮਾਨੇ ਉਪਰ ਵੀ ਅਤੇ ਪੰਜਾਬ ਦੇ ਪੈਮਾਨੇ ਉਪਰ ਵੀ—ਲੇਕਿਨ ਸਾਡੀ ਸਨਅਤ ਅਜੇ ਬਚਪਨ ਵਿਚ ਹੀ ਹੈ । ਜਦੋਂ plans ਤਿਆਰ ਕੀਤੇ ਜਾਂਦੇ ਹਨ ਤਾਂ ਇਸ ਗਲ ਦਾ ਖਿਆਲ ਰਖਿਆ ਜਾਂਦਾ ਹੈ ਕਿ ਸਾਡੇ ਦੇਸ਼ ਦੀ ਅਨਾਜ ਦੀ ਪੈਦਾਵਾਰ ਕਾਫੀ ਹੋਵੇ । ਅਜ 12 ਸਾਲ ਹੋ ਗਏ ਹਨ ਸਾਡੇ ਦੇਸ਼ ਵਿਚ ਕਾਂਗ੍ਰਸ ਪਾਰਟੀ ਦੀ ਹਕੂਮਤ ਕਾਇਮ ਹੋਈ ਨੂੰ, ਪਰ ਅਨਾਜ ਦੀ ਪੈਦਾਵਾਰ ਦੇਸ਼ ਵਿਚ ਐਨੀ ਨਹੀਂ ਹੋਈ ਜਿਸ ਦੇ ਨਾਲ ਦੇਸ਼ ਦਾ ਗੁਜ਼ਾਰਾ ਹੋ ਸਕੇ । ਮੈਂ ਸਾਰੇ ਹਿੰਦੁਸਤਾਨ ਦੀ ਗਲ ਨਹੀਂ ਕਰਦਾ, ਮੈਂ ਆਪਣੇ ਪੰਜਾਬ ਦੇ ਬਾਰੇ ਵਿਚ ਹੀ ਕਹਿੰਦਾ ਹਾਂ ਕਿ ਸਾਡੇ ਸੂਬੇ ਦਿਆਂ ਕਿਸਾਨਾਂ ਨੂੰ ਗਾਹੇ ਬਗਾਹੇ tribute pay ਕੀਤਾ ਜਾਂਦਾ ਹੈ ਕਿ ਉਨ੍ਹਾਂ ਦੀ ਮਿਹਨਤ ਅਤੇ ਜਾਨਫਿਸ਼ਾਨੀ ਨਾਲ ਸੂਬੇ ਦੀ ਪੈਦਾਵਾਰ ਵਧੀ ਹੈ । ਉਹਦੇ ਵਿਚ ਸਰਕਾਰ ਨੇ ਵੀ ਹਿਸਾ ਪਾਇਆ ਹੈ । ਨਤੀਜੇ ਦੇ ਤੌਰ ਉਪਰ ਸਾਡੇ ਸੂਬੇ ਦੀ ਪੈਦਾਵਾਰ ਕਾਫੀ ਵਧੀ ਹੈ । ਅਤੇ ਰਿਪੋਰਟ ਤੋਂ ਜ਼ਾਹਿਰ ਹੁੰਦਾ ਹੈ ਕਿ ਟੀਚੇ ਤੋਂ ਵੀ ਅਗੇ ਵਧ ਗਈ ਹੈ । 1956 ਵਿਚ ਜਿਥੇ ਸਾਡੀ ਪੈਦਾਵਾਰ 45 ਲਖ ਟਨ ਸੀ ਉਥੇ ਉਹ ਪੈਦਾਵਾਰ ਹੁਣ 60 ਲਖ ਟਨ ਹੋ ਗਈ ਹੈ, 15 ਲਖ ਟਨ ਦਾ ਵਾਧਾ ਹੋਇਆ ਹੈ । ਮੈਂ ਇਸ ਸਬੰਧ ਵਿਚ

[ਡਾਕਟਰ ਭਾਗ ਸਿੰਘ]

ਸਾਰੇ ਦੇਸ਼ ਦੀ figure ਵੀ ਦੇਣਾ ਚਾਹੁੰਦਾ ਹਾਂ ਤਾਕਿ ਇਸ ਮਸਲੇ ਦੀ ਅਹਿਮੀਅਤ ਸਾਡੇ ਸਾਹਮਣੇ ਆ ਜਾਵੇ । 1952 ਵਿਚ ਅਨਾਜ ਦੀ ਪੈਦਾਵਾਰ ਸਾਰੇ ਹਿੰਦੁਸਤਾਨ ਦੀ 5 ਕਰੋੜ ਬਾਰਾਂ ਲੱਖ ਟਨ ਸੀ । 1958-59 ਵਿਚ ਇਹੋ ਪੈਦਾਵਾਰ 7 ਕਰੋੜ 30 ਲਖ ਟਨ ਹੋਈ—ਡਿਓੜੀ production ਹੋ ਗਈ । ਪਰ ਮੈਨੂੰ ਆਪਣੇ ਇਕ ਹਮਸਾਏ ਦੇਸ਼ ਦਾ ਖਿਆਲ ਆਉਂਦਾ ਹੈ ਤਾਂ ਪਤਾ ਲਗਦਾ ਹੈ ਕਿ ਉਸ ਨੇ ਬਹੁਤ ਤਰੱਕੀ ਕੀਤੀ ਹੈ । ਮੈਂ ਚੀਨ ਦਾ ਹਵਾਲਾ ਦੇਣਾ ਚਾਹੁੰਦਾ ਹਾਂ । 1949 ਵਿਚ ਚੀਨ ਦੀ ਪੈਦਾਵਾਰ 10 ਕਰੋੜ 64 ਲਖ ਟਨ ਸੀ । ਮੈਂ ਕੇਵਲ ਆਜ਼ਾਦੀ ਦੇ period ਦਾ comparison ਕਰਨਾ ਚਾਹੁੰਦਾ ਹਾਂ। 1959 ਵਿਚ ਉਨ੍ਹਾਂ ਨੇ 52 ਕਰੋੜ ਟਨ ਅਨਾਜ ਪੈਦਾ ਕੀਤਾ । ਉਨ੍ਹਾਂ ਨੇ ਐਡੀ ਵੱਡੀ ਛਾਲ ਮਾਰੀ ਕਿ ਪੰਜ ਗੁਨਾ ਤਰੱਕੀ ਕੀਤੀ । ਉਨ੍ਹਾਂ ਨੇ ਛਾਲ ਮਾਰੀ, ਛਾਲ ਤਾਂ ਅਸਾਂ ਵੀ ਮਾਰੀ । ਪਰ ਪੰਜ ਕਰੋੜ ਤੋਂ ਸੱਤ ਕਰੋੜ ਟਨਾਂ ਤਕ ਹੀ ਪਹੁੰਚੇ—ਇਹ ਬੜੀ ਛੋਟੀ ਜਿਹੀ ਛਾਲ ਹੈ । ਮੈਂ ਜਿਸ ਚੀਜ਼ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਉਹ ਇਹ ਹੈ ਕਿ ਸਾਡਾ ਦੇਸ਼ deficit ਹੈ । All-India basis ਤੇ ਕਦੀ 30 ਲਖ ਅਤੇ ਕਦੀ 35 ਲਖ ਟਨ ਅਨਾਜ ਦੀ deficit ਹੁੰਦੀ ਹੈ । ਜਿਹੜਾ ਅਨਾਜ ਅਸੀਂ ਬਾਹਰੋਂ ਮੰਗਵਾਉਂਦੇ ਹਾਂ ਉਸ ਦੇ ਬਦਲੇ ਸਾਨੂੰ ਅਰਬਾਂ ਰੁਪੈ foreign exchange ਦੇ ਦੇਣੇ ਪੈਂਦੇ ਹਨ ਮੈਨੂੰ ਦੁਖ ਇਸ ਗਲ ਦਾ ਹੈ । ਇਹ ਗਲ ਮੈਨੂੰ ਚੁਭਦੀ ਹੈ ਮੈਂ ਸਮਝਦਾ ਹਾਂ ਕਿ ਸਭ ਨੂੰ ਹੀ ਚੁਭਦੀ ਹੋਵੇਗੀ ਕਿ ਐਨਾ ਰੁਪਿਆ ਬਾਹਰ ਭੇਜਣਾ ਪੈਂਦਾ ਹੈ । Foreign Exchange ਵਿਚ ਪਾਈ ਪਾਈ ਦੀ ਲੋੜ ਹੈ । ਅਨਾਜ ਦੀ ਹਰ ਪਾਈ ਬਚਾ ਕੇ ਸਾਨੂੰ industry ਤੇ ਖਰਚਣੀ ਚਾਹੀਦੀ ਹੈ । ਅਨਾਜ ਦੀ ਪੈਦਾਵਾਰ ਐਨੀ ਹੋਣੀ ਚਾਹੀਦੀ ਹੈ ਕਿ ਲੋੜਾਂ ਪੂਰੀਆਂ ਕਰ ਕੇ ਅਨਾਜ ਬਚ ਵੀ ਜਾਏ । ਅੰਨ ਦੀ ਪੈਦਾਵਾਰ ਖਪਤ ਤੋਂ ਜ਼ਿਆਦਾ ਹੋਣੀ ਚਾਹੀਦੀ ਹੈ । ਤਾਂ ਜੋ ਅਸੀਂ ਬਾਹਰ ਭੇਜ ਸਕੀਏ ਅਤੇ industry ਲਈ ਮਾਲ ਲਿਆ ਸਕੀਏ । ਸਾਡੇ ਸੂਬੇ ਦੀ ਜ਼ਮੀਨ ਸੋਨਾ ਉਗਲਦੀ ਹੈ, ਕਿਸਾਨ ਬਹੁਤ ਮਿਹਨਤੀ ਹਨ । Third Five-Year Plan ਲਈ ਜਿਹੜਾ ਖਾਕਾ ਬਣਾਇਆ ਗਿਆ ਹੈ ਮੈਂ ਮੰਗ ਕੀਤੀ ਸੀ ਕਿ ਉਸ ਦੀ ਵਾਕਫਿਅਤ ਕਰਵਾਈ ਜਾਏ ਤਾਂ ਜੋ ਅਸੀਂ ਕੁਝ suggestion ਦੇ ਸਕੀਏ । ਜ਼ਿਆਦਾ ਨਾ ਜਾਣਦਾ ਹੋਇਆ ਵੀ ਮੈਂ ਕੁਝ suggestions ਦੇਣੀਆਂ ਚਾਹੁੰਦਾ ਹਾਂ । ਮੈਂ ਦਸਣਾ ਚਾਹੁੰਦਾ ਹਾਂ ਕਿ ਆਪਣੀ ਰਫ਼ਤਾਰ ਨੂੰ ਤੇਜ਼ ਕਰਕੇ ਇਸ 30 ਲਖ ਟਨ ਦੇ ਘਾਟੇ ਨੂੰ ਅਸੀਂ ਪੂਰੀ ਹੀ ਨਹੀਂ ਕਰ ਸਕਦੇ ਬਲਕਿ ਸਾਡੀ ਸਰਕਾਰ, ਪੰਜਾਬ ਦੀ ਜਨਤਾ ਇਸ ਕੰਮ ਲਈ ਵੀ aspire ਕਰ ਸਕਦੀ ਹੈ ਕਿ ਮੁਲਕ ਵਿਚ ਅਗੇ ਵਧਕੇ ਸ਼ਾਬਾਸ਼ੀ ਲਵੇ । ਆਖਰ ਪੰਜਾਬ ਹਮੇਸ਼ਾ granary of India ਕਹਾਉਂਦਾ ਰਿਹਾ ਹੈ। ਇਸ ਲਈ ਇਸ deficit ਨੂੰ ਪੂਰਾ ਕਰਨ ਲਈ ਸਾਨੂੰ ਇਕ ਟੀਚਾ ਬਨਾਉਣਾ ਚਾਹੀਦਾ ਹੈ । ਸਾਨੂੰ ਇਹ ਐਲਾਨ ਕਰਨਾ ਚਾਹੀਦਾ ਹੈ ਕਿ ਤੀਜੀ ਪੰਜ ਸਾਲਾ ਪਲਾਨ ਵਿਚ ਅਸੀਂ ਇਸ 30 ਲਖ ਟਨ ਦੇ ਘਾਟੇ ਨੂੰ ਪੂਰਾ ਕਰਾਂਗੇ। ਠੀਕ ਹੈ ਕਿ ਇਸ ਟੀਚੇ ਨੂੰ ਪੂਰਾ ਕਰਨ ਲਈ ਸਾਨੂੰ ਹਰ ਪਾਸਿਉਂ ਆਪਣੇ ਆਪ ਨੂੰ ਕੁਝ ਦਸਣਾ ਵੀ ਪਵੇਗਾ । ਪਰ ਉਸ ਲਈ ਵੀ ਮੈਂ ਆਪ ਦੀ ਰਾਹੀਂ ਸਰਕਾਰ ਨੂੰ ਤਜਵੀਜ਼ਾਂ ਦੇਵਾਂਗਾ—ਕਿ ਕਿਸ ਤਰ੍ਹਾਂ ਨਾਲ ਉਸ ਟੀਚੇ ਨੂੰ ਪੂਰਾ ਕੀਤਾ ਜਾ ਸਕਦਾ ਹੈ । ਮੈਂ ਤੁਹਾਨੂੰ ਦਸਾਂਗਾ ਕਿ ਜਿਸ ਤਰ੍ਹਾਂ ਪੰਜਾਬ ਨੇ ਛਾਲ ਮਾਰ ਕੇ ਹਿਸਾਰ ਨੂੰ ਰਾਜ ਕਲਸ ਲੈ ਕੇ ਦਿੱਤਾ ਹੈ ਇਸੇ ਤਰ੍ਹਾਂ ਕੁੱਲ ਦੇਸ਼ ਦੀ 30 ਲਖ ਟਨ ਦੇ ਘਾਟੇ ਨੂੰ ਪੂਰਾ ਕਰਕੇ ਅਸੀਂ ਪੰਜਾਬ ਨੂੰ ਰਾਸ਼ਟਰ ਕਲਸ ਲੈ ਕੇ ਵੀ ਦੇ ਸਕਦੇ ਹਾਂ ।

ਸਾਡੇ ਮੁਲਕ ਵਿਚ ਜਿਹੜੀ ਅਨਾਜ ਦੀ ਘਟ ਪੈਦਾਵਾਰ ਹੁੰਦੀ ਹੈ, ਉਸ ਬਾਰੇ ਮੇਰੀ ਨਾਕਸ ਰਾਏ ਦਾ ਭਾਵੇਂ ਖਿਆਲ ਨਾ ਕਰੋ ਮੈਂ ਆਪ ਦਾ ਧਿਆਨ ਉਸ expert ਦੀ ਰਾਏ ਵਲ ਦਵਾਉਣਾ ਚਾਹੁੰਦਾ ਹਾਂ ਜਿਹੜਾ ਕਿ Ford Foundation ਵਲੋਂ representative ਦੇ ਤੌਰ ਤੇ ਸਾਡੇ ਦੇਸ਼ ਵਿਚ ਰਿਹਾ। ਮੈਂ ਉਸ ਦਾ ਨਾਉਂ ਨਹੀਂ ਲੈਂਦਾ। ਉਸ ਨੇ ਇਸ ਸਬੰਧ ਵਿਚ ਹਿੰਦੁਸਤਾਨ ਦੇ ਸਾਰੇ ਹਾਲਾਤ ਉਤੇ ਤਬਸਰਾ ਕੀਤਾ ਹੈ। ਉਸ ਨੇ ਇਸ ਬਾਰੇ ਸਾਡੀਆਂ party ਬਾਜ਼ੀਆਂ ਤੋਂ ਬਾਲਾਤਰ ਰਹਿ ਕੇ ਕੁਝ ਇਸਲਾਹਾਤ ਦੀਆਂ suggestions ਦਿਤੀਆਂ ਹਨ ਉਸਨੇ ਆਖਿਆ।

> "India has won political freedom. India needs rededicating itself to winning new freedom, freedom from hunger".

ਫਿਰ ਉਸਨੇ ਇਸ ਦਾ ਇਲਾਜ ਕੀ ਦਸਿਆ? ਇਹ 10 12 ਸਾਲ ਦਾ ਸਮਾਂ ਉਸ ਦੇ ਵੀ ਸਾਹਮਣੇ ਸੀ। ਉਸ ਨੇ ਸੋਚਿਆ ਕਿ ਕਰਨਾ ਕੀ ਚਾਹੀਦਾ ਹੈ, ਤਾਂ ਜੋ ਅਸੀਂ ਇਤਨਾ ਅਨਾਜ ਪੈਦਾ ਕਰ ਸਕੀਏ। ਬਾਕੀਆਂ ਇਸਲਾਹਾਤ ਦੀਆਂ ਗਲਾਂ ਤਾਂ ਇਥੇ ਵੀ ਕਾਫ਼ੀ ਹੁੰਦੀਆਂ ਰਹਿੰਦੀਆਂ ਹਨ, ਪਰ ਇਕ ਖਾਸ ਗਲ ਜਿਸ ਦਾ ਇਸ expert ਨੇ ਜ਼ਿਕਰ ਕੀਤਾ ਹੈ ਉਹ ਇਹ ਹੈ ਕਿ producer ਨੂੰ ਜਿਹੜਾ ਕਿ ਅਨਾਜ ਪੈਦਾ ਕਰਦਾ ਹੈ ਅਜੇ ਤਕ ਕੋਈ incentive ਨਹੀਂ ਮਿਲਿਆ। Producer ਨੂੰ fair price ਦੀ ਕੋਈ guarantee ਨਹੀਂ ਦਿੱਤੀ ਗਈ। ਉਸ ਨੂੰ ਜੇ ਇਹ guarantee ਮਿਲ ਜਾਵੇ ਤਾਂ ਉਹ ਹੋਰ ਵੀ ਜ਼ਿਆਦਾ ਮਿਹਨਤ ਕਰਕੇ ਜ਼ਿਆਦਾ ਅਨਾਜ ਪੈਦਾ ਕਰੇ। ਸਾਡਾ ਕਿਸਾਨ ਬੜਾ ਜਫ਼ਾਕਸ਼ ਹੈ, ਮਿਹਨਤੀ ਹੈ ਇਸ ਲਈ ਜੇ ਉਸ ਨੂੰ ਇਹ guarantee ਮਿਲ ਜਾਏ ਤਾਂ ਹੀ ਉਸ ਦੀ ਮਿਹਨਤ ਨਾਲ ਨਿਆਂ ਹੋ ਸਕਦਾ ਹੈ। ਦੂਜੇ ਪਾਸੇ by the way ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ consumer ਨੂੰ ਵੀ fair price ਦੀ guarantee ਹੋਣੀ ਚਾਹੀਦੀ ਹੈ ਕਿ ਜਿਹੜੀ black market ਹੁੰਦੀ ਹੈ ਉਹ ਇਕ ਹਦ ਤੇ ਰੋਕੀ ਜਾ ਸਕੇ ਤਾਕਿ consumer ਉਤੇ ਜ਼ਿਆਦਾ ਸੱਟ ਨਾ ਵਜੇ। ਜ਼ਰੂਰੀ ਹੈ ਕਿ prices ਦੀ guarantee ਦੇ ਕੇ producer ਨੂੰ incentive ਦਿੱਤਾ ਜਾਵੇ। ਉਸ ਪਾਸੇ ਅਗੇ ਹੀ ਕਾਫ਼ੀ ਸਿਆਣੇ ਬੈਠੇ ਹੋਏ ਹਨ। Opposition ਵਲੋਂ ਤੇ ਕੋਈ ਗਲ ਕੀਤੀ ਜਾਵੇ ਤਾਂ ਕਹਿ ਦਿੰਦੇ ਹਨ ਕਿ Opposition ਦਾ ਕੰਮ ਹੀ ਮੁਖ਼ਾਲਫ਼ਤ ਕਰਨਾ ਹੈ ਔਰ Opposition ਦੀ ਰਾਏ ਨੂੰ correct ਹੁੰਦਿਆਂ ਹੋਇਆਂ ਵੀ ਨਹੀਂ ਮੰਨਦੇ। ਮੈਂ ਮੰਨਦਾ ਹਾਂ ਕਿ ਇਹ ਬੜੇ ਸਿਆਣੇ ਹਨ। ਪਰ ਆਪ ਦੀ ਰਾਹੀਂ ਇਕ ਹੋਰ expert ਦੀ ਰਾਏ ਇਨ੍ਹਾਂ ਦੇ ਸਾਹਮਣੇ ਪੇਸ਼ ਕਰਦਾ ਹਾਂ। ਉਹ expert ਡਾਕਟਰ ਕਲਾਡ ਹਨ।

Dr. Claud—A well-known authority in the field—recently returned from an agricultural survey carried out on behalf of the U.N. throughout the E.C.A.F.E. region says :—

> "There is growing awareness of the benefits of agrarian reforms throughout Asia, but progress tends to be slow, and resistance from landlords is strong. In some cases, the promulgation and implementation of legislation has been delayed unduly."

ਇਹ ਜੋ ਖਾਕਾ ਉਨ੍ਹਾਂ ਨੇ ਖਿਚਿਆ ਹੈ ਇਸ ਨੂੰ ਮੈਂ ਪੂਰ ਕਰ ਦੇਂਦਾ ਹਾਂ ਕਿ ਪੰਜਾਬ ਵਿਚ landlords ਕਿਸ ਤਰ੍ਹਾਂ hindrance ਬਣੇ। ਪੰਜਾਬ ਵਿਚ land reforms ਦਾ ਕਿੱਸਾ ਬਹੁਤ ਲੰਬਾ ਚੌੜਾ ਹੈ। ਗੌਰਮੈਂਟ ਤਾਂ ਫੇਰ ਵੀ ਕੁਝ ਉਦਮ ਕਰਨਾ ਚਾਹੁੰਦਾ ਹੈ ਪਰ ਵਡੇ ਵਡੇ landlords ਔਰ ਜਾਗੀਰਦਾਰ ਉਸ ਨੂੰ ਕਦਮ ਨਹੀਂ ਚੁਕਣ ਦਿੰਦੇ। ਜਿਸ ਵੇਲੇ ਉਹ ਇਸ ਉਤੇ ਜ਼ੋਰ ਪਾਉਂਦੇ ਹਨ ਤਾਂ ਫਿਰ ਗੌਰਮੈਂਟ ਢਿਲੀ ਹੋਣ ਵਿਚ ਜ਼ਰਾ ਵੀ ਇਨਕਾਰ ਨਹੀਂ

[ਡਾਕਟਰ ਭਾਗ ਸਿੰਘ]

ਕਰਦੀ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ surplus area ਕਢੱਣ ਦਾ ਇਥੇ ਕਾਫੀ ਕਿੱਸਾ ਚਲਿਆ । ਇਹ ਵੀ ਖਪ ਪਈ ਕਿ ਜ਼ਮੀਨ ਦੀ ਹਦ ਬੰਦੀ ਹੋਣੀ ਚਾਹੀਦੀ ਹੈ । ਗਲ ਇਸ point ਤੇ ਆਕੇ ਮੁੱਕੀ ਕਿ 30 standard acres ਦੀ ਹਦ ਰਖਕੇ ਬਾਕੀ surplus ਕਢ ਲਈ ਜਾਵੇ ਅਤੇ ਉਸ ਨੂੰ ਕਾਸ਼ਤ ਲਈ ਗਰੀਬਾਂ ਵਿਚ ਵੰਡਿਆ ਜਾਵੇ । ਇਸ ਉਤੇ ਸਾਹਮਣੇ ਬੈਠੇ ਜਾਗੀਰਦਾਰਾਂ ਨੇ ਵਾਵੇਲਾ ਕੀਤਾ ਕਿ 30 standard ਏਕੜ ਮੁਕੱਰਰ ਕਰ ਦੇਣ ਨਾਲ ਸਾਨੂੰ ਬੜੀ ਤੰਗੀ ਹੋਵੇਗੀ, ਸਾਡਾ ਤੇ ਗੁਜ਼ਾਰਾ ਨਹੀਂ ਹੋਣ ਲਗਾ, ਅਸੀਂ ਆਪਣੇ ਬਚਿਆਂ ਨੂੰ ਵਲੈਤ ਕਿਵੇਂ ਭੇਜਾਂਗੇ ? ਇਸ ਉਤੇ ਉਨ੍ਹਾਂ ਨੇ ਠੋਕ ਕੇ representation ਕੀਤੀ । ਜਿਸ ਦਾ ਨਤੀਜਾ ਇਹ ਨਿਕਲਿਆ ਕਿ ਅਜੇ ਤਕ ਇਸ ਹਦਬੰਦੀ ਦੇ ਟੀਚੇ ਉਤੇ ਗੌਰਮੈਂਟ ਵਲੋਂ ਅਮਲਦਰਾਮਦ ਨਹੀਂ ਹੋਇਆ । ਇਸ ਦਾ ਸਬੂਤ ਇਹ ਹੈ ਕਿ ਅਜ ਤਕ surplus area ਕੋਈ ਨਹੀਂ ਨਿਕਲਿਆ । ਉਹ zero ਹੈ ਔਰ ਅਗਲੇ ਪੰਜਾਂ ਸਾਲਾਂ ਵਿਚ ਵੀ zero ਨੂੰ zero ਨਾਲ ਜਰਬ ਦੇ ਕੇ zero ਹੀ ਨਿਕਲੇਗਾ । ਫੇਰ land utilization ਦਾ ਮਸਲਾ ਆਇਆ । ਪਹਿਲੇ ਕਾਨੂੰਨ ਸੀ ਕਿ ਜਿਹੜਾ 6 ਫਸਲਾਂ ਨਾ ਵਾਹੇਗਾ ਉਸ ਦੀ ਜ਼ਮੀਨ acquire ਕਰ ਲਈ ਜਾਵੇਗੀ । ਫਿਰ ਇਹ ਮਸਲਾ ਚਾਰ ਫਸਲਾਂ ਤੇ ਆਇਆ । ਉਧਰੋਂ ਫੇਰ landlords ਵਲੋਂ ਏਤਰਾਜ਼ ਹੋਇਆ । ਪਹਿਲੇ ਤਾਂ ਕਹਿੰਦੇ ਸਨ ਕਿ ਅਸੀਂ ਮੁੰਡੇ ਕਿਵੇਂ ਵਲੈਤ ਭੇਜਾਂਗੇ ਹੁਣ ਕਹਿਣ ਲਗੇ ਜੇ ਵੇਹਲੀ ਪਈ ਜ਼ਮੀਨ ਲੈ ਲਈ ਤਾਂ ਸਾਡੇ ਡੰਗਰ ਕਿਥੇ ਚਰਨਗੇ। ਆਪਣੇ ਮੁੰਡਿਆਂ ਔਰ ਡੰਗਰਾਂ ਦਾ ਤਾਂ ਇਨ੍ਹਾਂ ਨੂੰ ਖਿਆਲ ਆ ਗਿਆ ਪਰ ਮੁਲਕ ਦੇ ਭੁਖੇ ਮਰ ਰਹੇ ਕਰੋੜਾਂ ਆਦਮੀਆਂ ਦਾ ਇਨ੍ਹਾਂ ਦੇ ਦਿਲ ਵਿਚ ਜ਼ਰਾ ਵੀ ਖਿਆਲ ਨਾ ਆਇਆ । ਇਸ ਲਈ ਮੈਂ ਆਪਣੇ ਮੂੰਹੋਂ ਇਹ ਗਲ ਕਢਣ ਲਈ ਮਜਬੂਰ ਹਾਂ ਕਿ ਸਾਹਮਣੇ ਬੈਠੇ ਹੋਏ ਇਕ ਖਾਸ section ਨੇ ਸਾਰੇ ਮੁਲਕ ਦੀ ਤਰੱਕੀ ਹੀ block ਕਰ ਛੱਡੀ ਹੋਈ ਹੈ । ਸਭ ਕਹਿੰਦੇ ਹਨ ਕਿ ਜ਼ਰਈ ਇਸਲਾਹਾਤ ਹੋਣੀਆਂ ਚਾਹੀਦੀਆਂ ਹਨ ਪਰ ਇਹ section ਉਨ੍ਹਾਂ ਦੇ ਰਸਤੇ ਵਿਚ ਰੋੜਾ ਬਣ ਕੇ ਬੈਠਾ ਹੋਇਆ ਹੈ । ਇਸ ਲਈ ਜੇ ਇਨ੍ਹਾਂ ਇਸਲਾਹਾਤ ਨੂੰ ਮੰਨ ਲਿਆ ਜਾਵੇ ਤਾਂ ਨਾ ਸਿਰਫ ਮੁਲਕ ਦੀ ਪੈਦਾਵਾਰ ਵਧ ਸਕਦੀ ਹੈ, ਨਾ ਸਿਰਫ ਗਰੀਬ ਕਿਸਾਨਾਂ ਦੀ ਹਾਲਤ ਬੇਹਤਰ ਹੋ ਸਕਦੀ ਹੈ ਬਲਕਿ ਤੀਜੇ ਪੰਜ ਸਾਲਾ ਪਲਾਨ ਦੇ ਖਤਮ ਹੋਣ ਤਕ ਅਸੀਂ ਮੁਲਕ ਭਰ ਦੇ ਅਨਾਜ ਦੇ deficit ਨੂੰ ਵੀ ਪੂਰਾ ਕਰ ਸਕਦੇ ਹਾਂ। ਪਰ ਸਰਕਾਰ ਇਸ ਮਾਮਲੇ ਵਿਚ ਬੜੀ ਢਿਲ ਕਰ ਰਹੀ ਹੈ । ਜੋ allocation ਇਸ ਮਦ ਵਿਚ ਪਿਛਲੇ ਪਲਾਨ ਵਿਚ ਹੋਈ ਉਸ ਵਿਚ 75 ਲਖ 54 ਹਜ਼ਾਰ ਰੁਪਏ ਦੀ shortfall ਹੋਈ । ਸਰਕਾਰ budgeted allocation ਨੂੰ ਵੀ utilize ਨਹੀਂ ਕਰਨਾ ਚਾਹੁੰਦੀ । ਇਸ ਚੀਜ਼ ਉਤੇ ਜਿਤਨਾ ਅਫਸੋਸ ਔਰ ਇਤਰਾਜ਼ ਕੀਤਾ ਜਾਏ ਥੋੜਾ ਹੈ। ਇਸ ਤੋਂ ਇਲਾਵਾ minor irrigation schemes ਨੂੰ ਵੀ ਵਧਾਉਣ ਦੀ ਲੋੜ ਹੈ ਲੇਕਿਨ ਉਨ੍ਹਾਂ ਤੇ ਵੀ ਮਨਜ਼ੂਰ ਹੋਇਆ ਪੈਸਾ ਖਰਚ ਨਹੀਂ ਕੀਤਾ ਜਾ ਰਿਹਾ । ਇਸ ਵਿਚ ਵੀ 23 ਲਖ ਦੀ ਰਕਮ lapse ਹੋਈ । ਇਸੇ ਤਰ੍ਹਾਂ ਨਵੀਆਂ ਮੰਡੀਆਂ ਖੋਲਣ ਦਾ ਮਾਮਲਾ ਹੈ, ਉਨ੍ਹਾਂ ਲਈ roads ਦੇ provision ਦਾ ਮਾਮਲਾ ਹੈ । ਲੇਕਿਨ roads ਵਿਚੋਂ ਵੀ 53 ਲਖ ਦੀ ਬਚੱਤ ਕੀਤੀ ਗਈ—ਖਰਚ ਨਹੀਂ ਕੀਤਾ ਗਿਆ । ਇਨ੍ਹਾਂ ਚੀਜ਼ਾਂ ਨੂੰ ਸਾਹਮਣੇ ਰਖ ਕੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਉਹ ਕਿਸ ਰਫਤਾਰ ਨਾਲ ਜ਼ਰਈ ਇਸਲਾਹਾਤ ਕਰ ਰਹੀ ਹੈ । ਕੀ ਜਿਹੜਾ ਟੀਚਾ ਮੁਕੱਰਰ ਕੀਤਾ ਹੈ

ਉਸ ਨੂੰ ਪੂਰਾ ਕਰ ਰਹੀ ਹੈ ? ਇਸ ਲਈ ਮੈਂ ਕੋਈ ਕਰੜਾ ਲਫ਼ਜ਼ ਤਾਂ ਨਹੀਂ ਕਹਿੰਦਾ ਲੇਕਿਨ ਪੰਜਾਬੀ ਵਿਚ ਇਕ ਹੌਲਾ ਜਿਹਾ ਲਫ਼ਜ਼ ਕਹਿੰਦਾ ਹਾਂ ਕਿ ਉਸ ਪਾਸੇ ਛਾਲ ਮਾਰਣ ਦੀ ਥਾਂ ਇਹ ਗੌਰਮੈਂਟ ਘੀਸੀ ਜ਼ਰੂਰੀ ਕਰ ਰਹੀ ਹੈ । (ਘੰਟੀ) ਸਪੀਕਰ ਸਾਹਿਬ ਮੈਂ ਤਾਂ ਅਜੇ ਬਹੁਤ ਕੁਝ ਹੋਰ ਕਹਿਣਾ ਹੈ।

ਸ੍ਰੀ ਸਪੀਕਰ : ਜਿਸ ਵਕਤ bell ਹੋ ਜਾਵੇ ਤਾਂ ਸਮਝੋ ਕਿ time ਹੋ ਗਿਆ । (When the bell is sounded, it may be understood that the time is over.)

ਡਾਕਟਰ ਭਾਗ ਸਿੰਘ : ਅਛਾ ਜੀ, ਮੈਂ details ਵਿਚ ਨਹੀਂ ਜਾਂਦਾ, ਜ਼ਿਆਦਾ ਟੀਕਾ ਟਿਪੱਣੀ ਨਹੀਂ ਕਰਦਾ, ਜ਼ਰੂਰੀ points ਅਰਜ਼ ਕਰਦਾ ਹਾਂ । ਜਨਾਬ, ਖੇਤੀ ਬਾੜੀ ਲਈ ਤਿੰਨ stages ਹੁੰਦੀਆਂ ਹਨ । ਫ਼ਸਲ ਨੂੰ ਬੀਜਣਾ, ਉਸ ਨੂੰ ਪਾਲਣਾ ਅਤੇ ਤੀਜੀ stage ਪੱਕੀ ਹੋਈ ਫਸਲ ਨੂੰ ਕਟਕੇ ਸੰਭਾਲਣਾ। ਇਨ੍ਹਾਂ ਤਿੰਨਾਂ stages ਤੇ ਕਿਸਾਨ ਦੀ ਮਦਦ ਕਰਨ ਦੀ ਭਾਰੀ ਲੋੜ ਹੈ । ਸਰਦਾਰ ਭੁਪਿੰਦਰ ਸਿੰਘ ਮਾਨ ਮੇਰੀ ਗਵਾਹੀ ਦੇਣਗੇ ਕਿ ਜੋ ਚੰਗੇ ਬੀਜ ਸਰਕਾਰ ਨੇ ਸਪਲਾਈ ਕੀਤੇ ਉਹ ਜੰਮੇ ਹੀ ਨਹੀਂ, fertilizer ਖਰੀਦਣ ਦੀ ਗਰੀਬ ਕਿਸਾਨਾਂ ਦੀ ਸਮਰੱਥਾ ਨਹੀਂ । Chemical ਖਾਦ ਉਹ 38 ਰੁਪਏ ਮਣ ਨਹੀਂ ਖਰੀਦ ਸਕਦੇ । ਉਨ੍ਹਾਂ ਨੂੰ ਸਰਕਾਰ ਵਲੋਂ cheap fertilizers ਦਿਤੇ ਜਾਣੇ ਚਾਹਦੇ ਹਨ ਜਾਂ ਇਸ ਮਕਸਦ ਲਈ ਕੋਈ subsidy ਦਿੱਤੀ ਜਾਣੀ ਚਾਹੀਦੀ ਹੈ। Late sowing variety ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਇਸ ਸਾਲ ਅਜੇਹੇ ਬੀਜ ਦੀ ਸਖ਼ਤ ਲੋੜ ਸੀ ਕਿਉਂਕਿ ਇਸ ਸਾਲ ਹਾੜੀ ਲੇਟ ਬੀਜੀ ਗਈ ਹੈ । ਖੇਤੀ ਬਾੜੀ ਦੇ implements ਉਨ੍ਹਾਂ ਕੋਲ ਉਹੀ ਬਾਬਾ ਆਦਮ ਦੇ ਵੇਲੇ ਦੇ ਹਨ, ਓਹੀ ਢੱਗੇ, ਓਹੀ ਝੋਟੇ, ਓਹੀ ਹਲ। ਇਸ ਦਾ ਇਹ ਨਤੀਜਾ ਹੁੰਦਾ ਹੈ ਕਿ ਉਹ ਜ਼ਿਆਦਾ ਝਾੜ ਨਹੀਂ ਕਢ ਸਕਦੇ । ਮੈਂ comparison ਕਰਕੇ ਦਸਦਾ ਹਾਂ । ਮਿਸਾਲ ਦੇ ਤੌਰ ਤੇ ਚਾਵਲ ਨੂੰ ਲੈ ਲਓ। ਜਾਪਾਨ ਵਿਚ per ਏਕੜ ਝਾੜ 62 ਮਣ ਹੈ, ਚੀਨ ਵਿਚ 54 ਮਣ ਤੇ ਸਾਡੇ ਪਿਛੜੇ ਹੋਏ ਮੁਲਕ ਵਿਚ ਸਿਰਫ਼ 16 ਮਣ।

ਦੂਜੀ stage ਫਸਲਾਂ ਦੇ ਪਾਲਣ ਦੀ ਆਉਂਦੀ ਹੈ । ਸਾਡੇ ਬਜਟ ਵਿਚ ਹਰ ਸਾਲ minor irrigation ਸਕੀਮਾਂ ਦਾ ਜ਼ਿਕਰ ਜ਼ਰੂਰ ਹੁੰਦਾ ਹੈ ਅਤੇ ਗੜ੍ਹ ਸ਼ੰਕਰ ਦੇ ਇਲਾਕੇ ਵਾਸਤੇ tube-wells ਦੀ ਸਕੀਮ ਪਾਸ ਹੋਈ ਸੀ ਕਿ ਇਤਨੇ ਲੱਖ ਰੁਪਿਆ ਮਨਜ਼ੂਰ ਹੋ ਗਿਆ ਹੈ। ਲੇਕਿਨ Minister for Irrigation ਸਾਹਿਬ ਨੇ ਇਹ ਕਿਹਾ ਹੈ ਕਿ ਉਹ ਸਕੀਮ ਹਾਲਾਂ ਉਸ ਵਕਤ ਤਕ ਵਟੇ ਖਾਤੇ ਵਿਚ ਪਈ ਰਹੇਗੀ ਜਦੋਂ ਤਕ....... (ਘੰਟੀ ਦੀ ਆਵਾਜ਼)

श्री अध्यक्ष : काफी time आप ने ले लिया है । एक demand पर general discussion on the Budget वाली बातें तो हो नहीं सकती (The hon. Member has taken enough time on a specific demand. It is not possible to allow general discussion as on the Budget.)

**ਡਾਕਟਰ ਭਾਗ ਸਿੰਘ :** ਸਪੀਕਰ ਸਾਹਿਬ, ਬਾਕੀ ਮੈਂ ਮੰਡੀਆਂ ਦੇ ਮੁਤਲੱਕ ਅਰਜ਼ ਕਰਨਾ ਚਾਹੁੰਦਾ ਹਾਂ। ਜਿਥੇ ਨਵੀਆਂ ਨਹਿਰਾਂ ਕਢੀਆਂ ਗਈਆਂ ਹਨ ਉਥੇ ਨਵੀਆਂ ਮੰਡੀਆਂ ਖੋਲੀਆਂ ਜਾ ਰਹੀਆਂ ਹਨ। ਇਸ ਵੇਲੇ ਮੈਂ ਸਿਰਫ ਇਕ ਮੰਡੀ ਦੀ ਗੱਲ ਕਹਾਂਗਾ ਤੇ ਬਾਕੀ ਦੀਆਂ ਮੰਡੀਆਂ ਦਾ ਹਾਲ ਵੀ ਉਸੇ ਤਰ੍ਹਾਂ ਦਾ ਸਮਝ ਲੈਣਾ। ਸਾਡਾ ਹੁਸ਼ਿਆਰ ਪੁਰ ਦਾ ਜ਼ਿਲਾ deficit ਜ਼ਿਲਾ ਹੈ। ਹੁਣ ਗੜ੍ਹ ਸ਼ੰਕਰ ਵਿਚ ਇਕ ਮੰਡੀ ਖੋਲ੍ਹਣ ਦਾ ਫੈਸਲਾ ਕੀਤਾ ਗਿਆ ਹੈ। ਮੁਕੇਰੀਆਂ ਅਗੇ ਛੋਟੇ ਦੀ ਮੰਡੀ ਹੈ। ਗੜ੍ਹ ਸ਼ੰਕਰ ਵਿਚ ਇਹ ਮੰਡੀ ਇਸ ਵਾਸਤੇ ਕਾਮਯਾਬ ਨਹੀਂ ਹੋ ਸਕਦੀ ਕਿਉਂਕਿ ਉਥੇ ਦੇ ਹੇਠਲੇ ਇਲਾਕੇ ਵਿਚ ਜਿਸ ਵੇਲੇ ਮੀਂਹ ਪੈ ਜਾਂਦਾ ਹੈ ਤਾਂ ਉਥੇ water-logging ਹੋ ਜਾਂਦੀ ਹੈ ਇਸ ਲਈ ਛੋਈਂ ਦੇ ਇਲਾਕੇ ਵਿਚੋਂ ਅਨਾਜ ਗੜ੍ਹ ਸ਼ੰਕਰ ਨੂੰ ਨਹੀਂ ਆ ਸਕਦਾ। ਫਿਰ ਉਸ ਨਹਿਰ ਦੇ ਪਾਣੀ ਤੋਂ ਉਸ ਇਲਾਕੇ ਨੂੰ ਕੋਈ ਖਾਸ ਫਾਇਦਾ ਹੋ ਹੀ ਨਹੀਂ ਰਿਹਾ। ਪਰ ਇਹ ਇਲਾਕਾ ਬੜੀ ਭਾਰੀ ਪੈਦਾਵਾਰ ਦੇਣ ਵਾਲਾ ਹੈ। ਇਸ ਇਲਾਕੇ ਦੇ ਮੋਰਾਂ ਵਾਲੀ ਅਤੇ ਡਗਾਮ ਵਰਗੇ ਪਿੰਡਾਂ ਨੂੰ ਗੜ੍ਹ ਸ਼ੰਕਰ ਮੰਡੀ ਨਾਲ ਜੋੜਨਾ ਜ਼ਰੂਰੀ ਹੈ। ਹੋਰ ਕਿਤੇ ਵੀ ਕੋਈ ਖਾਸ ਫਸਲ ਨਹੀਂ ਹੁੰਦੀ। ਉਨ੍ਹਾਂ ਪਿੰਡਾਂ ਦਾ ਮਾਲ ਇਸ ਮੰਡੀ ਵਿਚ ਤਦ ਹੀ ਆ ਸਕਦਾ ਹੈ ਜੇਕਰ ਨਹਿਰ ਦੀ ਪਟੜੀ ਪੱਕੀ ਕੀਤੀ ਜਾਵੇ ਤੇ ਉਨ੍ਹਾਂ ਪਿੰਡਾਂ ਨੂੰ ਲਿੰਕ ਰੋਡਜ਼ ਦਿਤੀਆਂ ਜਾਣ। ਇਹ ਪਿੰਡ ਪਹਿਲੇ ਬੰਗੇ ਦੀ ਮੰਡੀ ਨਾਲ ਲਗੇ ਹੋਏ ਹਨ ਕਿਉਂਕਿ ਬੰਗਾ ਗੜ੍ਹ ਸ਼ੰਕਰ ਤੋਂ ਕੁਲ ਦਸ ਮੀਲ ਦੂਰ ਹੈ। ਜਿਤਨੇ ਤਕ ਉਹ ਸੜਕ ਪੱਕੀ ਨਹੀਂ ਕੀਤੀ ਜਾਂਦੀ ਉਤਨੇ ਤਕ ਗੜ੍ਹ ਸ਼ੰਕਰ ਦੀ ਮੰਡੀ ਵਿਚ ਮਾਲ ਨਹੀਂ ਆ ਸਕਦਾ ਕਿਉਂਕਿ ਹਰ ਕੋਈ ਸੋਚਦਾ ਹੈ ਕਿ ਉਹ ਕਿਉਂ ਢੱਗਿਆਂ ਦੀਆਂ ਲੱਤਾਂ ਤੁੜਾਵੇ। ਇਸ ਮੰਡੀ ਨੂੰ ਕਾਮਯਾਬ ਕਰਨ ਲਈ ਇਕ ਤਾਂ ਸਨਤੋਖ ਗੜ੍ਹ ਤੇ ਗੜ੍ਹ ਸ਼ੰਕਰ ਦੇ ਵਿਚ ਸਿਧੀ ਪੱਕੀ ਸੜਕ ਬਣਾਈ ਜਾਣੀ ਚਾਹੀਦੀ ਹੈ ਤੇ ਕੰਢੀ ਦੇ ਇਲਾਕੇ ਵਿਚ tube-wells ਲਗਾਏ ਜਾਣ ਤਾਂਕਿ ਉਸ ਇਲਾਕੇ ਵਿਚ ਵਧੇਰੀ ਪੈਦਾਵਾਰ ਹੋਏ ਤੇ ਉਥੋਂ ਦਾ ਸਾਰਾ ਮਾਲ ਇਸ ਮੰਡੀ ਵਿਚ ਆਏ। ਦੂਜਾ ਬੰਗਾ ਤੋਂ ਗੜ੍ਹ ਸ਼ੰਕਰ ਨੂੰ ਆਉਣ ਵਾਲੀ ਸੜਕ ਪੱਕੀ ਬਣਾਈ ਜਾਵੇ ਤਾਂ ਹੀ ਇਹ ਮੰਡੀ ਕਾਮਯਾਬ ਹੋ ਸਕੇਗੀ ਵਰਨਾ ਨਹੀਂ। ਇਸੇ ਤਰ੍ਹਾਂ ਜਿਹੜੀਆਂ ਦੂਜੀਆਂ ਮੰਡੀਆਂ ਬਣਾਈਆਂ ਜਾ ਰਹੀਆਂ ਹਨ ਉਨ੍ਹਾਂ ਦੀ ਹਾਲਤ ਵੀ ਇਹੋ ਜਹੀ ਹੀ ਹੋਵੇਗੀ।

**ਸਰਦਾਰ ਉਮਰਾਓ ਸਿੰਘ (ਨਕੋਦਰ ਜਨਰਲ) :** ਸਪੀਕਰ ਸਾਹਿਬ, ਅਜ Agriculture ਦੀ demand ਹਾਉਸ ਦੇ ਸਾਹਮਣੇ ਹੈ। ਮੈਨੂੰ ਇਹ ਦੇਖ ਕੇ ਬੜਾ ਅਫਸੋਸ ਹੋਇਆ ਹੈ ਕਿ ਇਸ ਵੇਲੇ ਸਾਡੀ Cabinet ਦੇ ਸਾਰੇ ਮਨਿਸਟਰ ਸਿਵਾਏ ਇਕ ਮਿਨਿਸਟਰ ਤੇ ਚੰਦ ਇਕ ਡਿਪਟੀ ਮਿਨਿਸਟਰਾਂ ਦੇ ਅਤੇ ਸਿਵਾਏ ਪੁਰੀ ਸਾਹਿਬ ਅਤੇ ਇਕ ਹੋਰ ਮਾਨਯੋਗ ਮੈਂਬਰ ਦੇ ਬਾਕੀ ਸਾਰੇ front benchers ਹਾਉਸ ਵਿਚ ਹਾਜ਼ਰ ਨਹੀਂ ਹਨ। ਸਾਡੇ ਸੂਬੇ ਦੇ ਜਿਹੜੇ ਵਾਹੀਕਾਰ ਹਨ ਸਾਨੂੰ ਉਨ੍ਹਾਂ ਤੇ ਬੜਾ ਮਾਨ ਹੈ ਮਗਰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਸਾਡੇ ਵਾਹੀਕਾਰਾਂ ਦੀ ਮੰਗ ਤੇ ਜਿਸ ਤੇ ਅੱਜ ਅਸਾਂ ਵਿਚਾਰ ਕਰਨਾ ਹੈ ਉਸ ਵਿਚ ਕੋਈ interest ਨਹੀਂ ਲਿਆ ਜਾ ਰਿਹਾ। ਮੈਂ ਸਮਝਦਾ ਹਾਂ ਕਿ ਇਸ ਵਿਚ ਸਾਡਾ ਆਪਣਾ ਕਸੂਰ ਹੈ।

ਇਹ ਠੀਕ ਹੈ ਕਿ ਕੁਝ ਸਮੇਂ ਤੋਂ ਸਾਡੀ ਗੌਰਮੈਂਟ ਵਲੋਂ ਇਸ ਮਹਿਕਮੇ ਦੀ ਉਨੱਤੀ ਲਈ ਕੁਝ ਚੰਗੇ ਕੰਮ ਕਰਨ ਦੇ ਯਤਨ ਕੀਤੇ ਗਏ ਹਨ। ਪਰ ਜੇਕਰ ਇਸ ਮਹਿਕਮੇ ਦੀ ਉਨੱਤੀ

ਦੀਆਂ ਸਕੀਮਾਂ ਦੀ ਜਿਸ ਤੇ ਸੂਬੇ ਦੀ 80 ਫੀਸਦੀ ਆਬਾਦੀ ਦਾ ਇਨਹਸਾਰ ਹੈ, ਦੂਜਿਆਂ ਮਹਿਕਮਿਆਂ ਦੀਆਂ ਉਨਤੀ ਦੀਆਂ ਸਕੀਮਾਂ ਨਾਲ ਜਿਹੜੀਆਂ ਕਿ ਇਸ ਬਜਟ ਵਿਚ ਦਰਜ ਹਨ, comparative study ਕੀਤੀ ਜਾਵੇ ਤਾਂ ਇਹ ਪਤਾ ਲਗਦਾ ਹੈ ਕਿ ਇਸ ਮਹਿਕਮੇ ਦੀਆਂ ਸਕੀਮਾਂ ਦੀ percentage ਬੜੀ ਘੱਟ ਆਉਂਦੀ ਹੈ । ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੇ ਮੁਕਾਬਲੇ ਵਿਚ negligible ਹਨ, ਹਾਲਾਂ ਕਿ ਇਸ ਸੂਬੇ ਦੀ 80 ਫੀ ਸਦੀ ਆਬਾਦੀ ਦਾ ਇਨਹਿਸਾਰ ਜ਼ਰਾਇਤ ਤੇ ਹੈ । ਅਸਾਂ ਵੇਖਦੇ ਹਾਂ ਕਿ ਭਾਵੇਂ ਕੋਈ ਕਿਸਾਨ ਹੈ, ਭਾਵੇਂ ਉਹ ਹਰੀਜਨ ਹੈ ਜਾਂ ਹੋਰ ਕੋਈ ਕੰਮੀ ਹੈ, ਭਾਵੇਂ ਉਹ ਕਿਸੇ ਵੀ ਕੌਮ ਨਾਲ ਤਾਲੁਕ ਰਖਦਾ ਹੈ ਉਸ ਦੀ ਇਹ ਖਾਹਿਸ਼ ਹੈ ਕਿ ਜ਼ਮੀਨਾਂ ਦਾ ਮਾਲਕ ਬਣੇ ਅਤੇ ਜ਼ਿਮੀਦਾਰ ਕਹਾਏ ਅਤੇ ਇਹ ਖਾਹਿਸ਼ ਸੂਬੇ ਦੀ 80 ਫੀਸਦੀ ਆਬਾਦੀ ਦੀ ਹੈ । ਅਤੇ ਪਿੰਡਾਂ ਦੇ ਰਹਿਣ ਵਾਲੇ ਅੱਜ ਇਸ ਚੀਜ਼ ਨੂੰ ਵੇਖਣਾ ਚਾਹੁੰਦੇ ਹਨ ਕਿ ਗੌਰਮੈਂਟ ਵਲੋਂ ਕਿਤਨਾ ਪੈਸਾ ਇਸ ਮਹਿਕਮੇ ਤੇ ਖਰਚ ਕੀਤਾ ਜਾਂਦਾ ਹੈ ਅਤੇ ਕਿਤਨੀ encouragement ਉਨ੍ਹਾਂ ਨੂੰ ਦਿੱਤੀ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਸਾਰੇ ਬਜਟ ਵਿਚ ਇਸ ਸੂਬੇ ਦੀ 80 ਫੀ ਸਦੀ ਆਬਾਦੀ ਦੇ ਹਿਸੇ ਵਿਚ ਕੁਲ 10 per cent ਆਉਂਦਾ ਹੈ । ਇਸ ਵਾਸਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਮਹਿਕਮੇ ਵਾਸਤੇ ਅਤੇ ਵਾਹੀਕਾਰਾਂ ਦੀ ਉਨਤੀ ਵਾਸਤੇ ਸਾਡੀ ਗੌਰਮੈਂਟ ਵਲੋਂ ਪੂਰਾ ਧਿਆਨ ਨਹੀਂ ਦਿੱਤਾ ਜਾਂਦਾ । ਇਹ ਠੀਕ ਹੈ ਕਿ ਅਗੇ ਨਾਲੋਂ ਕੁਝ ਵਧੇਰੀਆਂ facilities ਦਿੱਤੀਆਂ ਗਈਆਂ ਹਨ, better seeds ਦਿਤੇ ਗਏ ਹਨ, ਖੇਤੀ ਬਾੜੀ ਕਰਨ ਲਈ better ਰਾਏ ਦਿੱਤੀ ਗਈ ਹੈ ਅਤੇ better cultivation ਦੀਆਂ ਸਕੀਮਾਂ ਚਾਲੂ ਕੀਤੀਆਂ ਗਈਆਂ ਹਨ । ਪਰ ਮੈਂ ਕਹਿੰਦਾ ਹਾਂ ਕਿ ਇਹ ਚੀਜ਼ਾਂ ਕਾਫੀ ਨਹੀਂ ਜਿਨ੍ਹਾਂ ਨਾਲ ਸਾਡੇ ਸੂਬੇ ਦੀ population ਦੀ majority ਦੀ ਜ਼ਰੂਰਤ ਨੂੰ ਪੂਰਾ ਕੀਤਾ ਜਾ ਸਕੇ ਜਾਂ ਜਿਹੜੀ ਸਾਡੇ ਦੇਸ਼ ਦੀ ਜ਼ਰੂਰਤ ਹੈ ਉਸ ਨੂੰ ਪੂਰਾ ਕੀਤਾ ਜਾ ਸਕੇ । ਅੱਜ ਇਹ ਚੀਜ਼ ਵੇਖਣ ਦੀ ਜ਼ਰੂਰਤ ਹੈ ਕਿ ਕੀ ਆਬਾਦੀ ਦੀ ratio ਦੇ ਹਿਸਾਬ ਨਾਲ ਉਨ੍ਹਾਂ ਲਈ ਜੋ ਰੁਪਿਆ ਬਜਟ ਵਿਚ ਰਖਿਆ ਗਿਆ ਹੈ ਕੀ ਇਹ ਪੂਰਾ ਹੈ ਜਾਂ ਪੂਰਾ ਨਹੀਂ ਹੈ ਅਤੇ ਮੁਕਾਬਲਤਨ ਘੱਟ ਹੈ । ਇਸ ਬਾਰੇ ਮੈਂ ਕਹਿੰਦਾ ਹਾਂ ਕਿ ਇਹ ਬੜਾ ਘੱਟ ਹੈ ਤੇ ਇਸ ਵਾਸਤੇ ਜਿਤਨੀ ਕੋਸ਼ਸ਼ ਕੀਤੀ ਜਾਵੇ ਉਤਨੀ ਘੱਟ ਹੋਵੇਗੀ ।

ਇਸ ਮਹਿਕਮੇ ਨੂੰ ਜਿਤਨੀ importance ਦਿਤੀ ਜਾ ਰਹੀ ਹੈ ਉਹ ਇਸ ਗੱਲ ਤੋਂ ਹੀ ਜ਼ਹਿਰ ਹੋ ਜਾਂਦੀ ਹੈ ਕਿ ਤਿਨ ਸਾਲ ਹੋਏ ਨੇ ਇਸ ਅਸੈਂਬਲੀ ਦੀ election ਹੋਏ ਨੂੰ ਪਰ ਇਸ ਮਹਿਕਮੇ ਦੇ ਵਜ਼ੀਰ ਇਨ੍ਹਾਂ ਤਿੰਨਾਂ ਸਾਲਾਂ ਵਿਚ ਕਈ ਵਾਰੀ ਬਦਲਦੇ ਰਹੇ ਨੇ । ਇਕ ਸਾਲ ਜੇਕਰ ਇਹ ਮਹਿਕਮਾ ਇਕ ਵਜ਼ੀਰ ਕੋਲ ਸੀ ਤਾਂ ਦੂਜੇ ਸਾਲ ਇਹ ਹੋਰ ਵਜ਼ੀਰ ਨੂੰ ਦਿੱਤਾ ਗਿਆ ਤੇ ਤੀਜੇ ਸਾਲ ਇਹ ਹੋਰ ਵਜ਼ੀਰ ਪਾਸ ਚਲਿਆ ਗਿਆ । ਇਹ ਬੜੇ ਅਫਸੋਸ ਦਾ ਮਕਾਮ ਹੈ ਕਿ ਇਸ ਮਹਿਕਮੇ ਨੂੰ ਬਿਲਕੁਲ ਉਹ importance ਨਹੀਂ ਦਿਤੀ ਜਾ ਰਹੀ ਜਿਹੜੀ ਕਿ ਇਸ ਨੂੰ ਦਿੱਤੀ ਜਾਣੀ ਚਾਹੀਦੀ ਹੈ ਜਦ ਕਿ ਸਾਡੇ ਦੇਸ਼ ਦਾ ਭਵਿਸ਼ ਹੀ ਇਸ ਮਹਿਕਮੇ ਤੇ ਨਿਰਭਰ ਕਰਦਾ ਹੈ । ਇਸੇ ਮਹਿਕਮੇ ਨੇ ਹੀ ਦੇਸ਼ ਨੂੰ ਅਨਾਜ ਦੇ ਮਾਮਲੇ ਵਿਚ ਖੁਦਕਫੇਲ ਕਰਨਾ ਹੈ । ਜਿਤਨੇ ਤਕ ਅਸਾਂ ਅਨਾਜ ਵਿਚ ਖੁਦਕਫੇਲ ਨਹੀਂ ਹੋ ਜਾਂਦੇ ਉਤਨੇ ਤਕ ਸਾਨੂੰ ਅਨਾਜ ਬਾਹਰੋਂ ਮੰਗਾਉਣਾ ਪਏਗਾ ।

ਇਸ ਲਈ ਮੈਂ ਕਹਾਂਗਾ ਕਿ ਜਿਸ ਤਰ੍ਹਾਂ ਸਾਡੇ Ministers for Industries ਨੇ ਕੁਝ ਰਿਆਇਤਾਂ industrialists ਲਈ announce ਕੀਤੀਆਂ ਸਨ, ਉਸੇ

[ਸਰਦਾਰ ਉਮਰਾਓ ਸਿੰਘ]

ਤਰ੍ਹਾਂ ਸਾਡੇ Ministers for Agriculture ਵੀ ਵਾਹੀਕਾਰਾਂ ਨੂੰ ਅਗਲੇ ਸਾਲ ਵਿਚ ਕੁਝ ਰਿਆਇਤਾਂ ਦੇਣ ਦਾ ਇਲਾਨ ਕਰਨ । ਉਹ ਇਲਾਨ ਕਰਨ ਕਿ Octroi duty ਜਿਸ ਲਈ ਕਿ ਅਸਾਂ ਹਰ ਸਾਲ ਕਹਿੰਦੇ ਆ ਰਹੇ ਹਾਂ ਉਹ ਵਾਹੀਕਾਰਾਂ ਤੋਂ ਵਸੂਲ ਨਹੀਂ ਕੀਤੀ ਜਾਏਗੀ । ਇਸੇ ਤਰ੍ਹਾਂ Electricity duty ਜਿਹੜੀ ਉਸ ਬਿਜਲੀ ਤੇ ਲਗਦੀ ਹੈ ਜਿਹੜੀ ਕਿ agricultral purposes ਵਾਸਤੇ ਇਸਤੇਮਾਲ ਹੁੰਦੀ ਹੈ ਉਹ ਹਟਾਈ ਜਾਏਗੀ । ਫਿਰ ਸਾਡੀ ਇਕ ਇਹ ਮੰਗ ਹੈ ਕਿ ਜਿਹੜੀ duty ਉਸ Diesel Oil ਤੇ ਲਗਦੀ ਹੈ ਜਿਹੜਾ ਕਿ agricultural puposes ਵਾਸਤੇ ਇਸਤੇਮਾਲ ਹੁੰਦਾ ਹੈ ਉਹ ਖਤਮ ਹੋ ਜਾਣੀ ਚਾਹੀਦੀ ਹੈ । ਫਿਰ tractor ਸਸਤੇ ਮਿਲਣੇ ਚਾਹੀਦੇ ਹਨ । ਸਸਤੇ ਮਿਲਣੇ ਤਾਂ ਇਕ ਥਾਂ ਤੇ ਰਿਹਾ ਇਸ ਵੇਲੇ ਤਾਂ ਇਹ position ਬਣੀ ਹੋਈ ਹੈ ਕਿ ਲੋਕਾਂ ਨੂੰ ਇਕ ਇਕ ਦੋ ਦੋ ਸਾਲ ਕੋਸ਼ਸ਼ ਮਗਰੋਂ ਉਹ ਮਿਲਦੇ ਹਨ ਫਿਰ ਜਿਹੜੇ tractor ਖਰਾਬ ਹੋ ਜਾਂਦੇ ਹਨ ਉਨ੍ਹਾਂ ਦੇ ਪੁਰਜ਼ੇ ਇਥੇ ਨਹੀਂ ਮਿਲਦੇ ਜਿਸ ਕਰਕੇ ਉਹ ਕਿਤਨੇ ਕਿਤਨੇ ਚਿਰ idle ਪਏ ਰਹਿੰਦੇ ਹਨ ਅਤੇ ਇਸ ਤਰ੍ਹਾਂ ਉਨ੍ਹਾਂ ਦੀ ਜਿਹੜੀ utility ਹੈ ਉਹ ਖਤਮ ਹੋ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਵਾਹੀਕਾਰਾਂ ਨਾਲ ਇਸ ਤਰ੍ਹਾਂ ਦੀ ਧੱਕੇਸ਼ਾਹੀ ਹੋ ਰਹੀ ਹੈ । ਅੱਜ ਸਾਨੂੰ ਇਸ ਗੱਲ ਦੀ ਬੜੀ ਚਾਹ ਹੈ ਕਿ ਸਾਡੇ Minister for Agriculture ਵੀ ਵਾਹੀਕਾਰਾਂ ਨੂੰ ਕੁਝ ਰਿਆਇਤਾਂ ਦੇਣ ਦਾ ਉਸੇ ਤਰ੍ਹਾਂ ਇਲਾਨ ਕਰਨ ਜਿਸ ਤਰ੍ਹਾਂ ਕਿ ਉਸ ਦਿਨ Minister for Industries ਨੇ industrialists ਲਈ ਰਿਆਇਤਾਂ ਦੇਣ ਦਾ ਕੀਤਾ ਸੀ । ਅੱਜ ਸਾਡੇ ਸੂਬੇ ਦੀ 80 ਫੀ ਸਦੀ ਆਬਾਦੀ ਦਾ ਇਨਹਸਾਰ ਹੀ agriculture ਤੇ ਹੈ । ਅਸਾਂ ਹਰ ਸਾਲ ਇਥੇ Agricultural University ਕਾਇਮ ਕਰਨ ਲਈ ਕਹਿੰਦੇ ਰਹੇ ਹਾਂ । ਖੈਰ ਇਸ ਸਾਲ ਸਾਡੀ ਗੌਰਮੈਂਟ ਨੇ ਇਹ ਬਣਾਉਣੀ ਮਨ ਲਈ ਹੈ । ਪਰ ਮੈਂ ਇਸ ਬਜਟ ਦੀ ਕਿਤਾਬ ਦੇ ਵਰਕੇ ਫੋਲ੍ਹਕੇ ਵੇਖੇ ਹਨ ਅਤੇ ਮੈਨੂੰ ਕੋਈ ਐਸੀ provision ਇਸ University ਲਈ ਨਜ਼ਰ ਨਹੀਂ ਆਈ ਜਿਸ ਤੋਂ ਇਹ ਪਤਾ ਲਗੇ ਕਿ ਕੋਈ additional equipment ਜਾਂ ਕੁਝ ਹੋਰ ਇਸ University ਵਾਸਤੇ ਲਈ ਜਾਣੀ ਹੋਵੇ ।

ਸਪੀਕਰ ਸਾਹਿਬ, ਸਾਡੇ ਪਾਸਿਉਂ ਇਹ ਮੰਗ ਕੀਤੀ ਗਈ ਹੈ ਕਿ ਜ਼ਿਮੀਂਦਾਰਾਂ ਨੂੰ ਜੋ fertilizers ਜਾਂ ਬੀਜ ਦਿਤੇ ਜਾਂਦੇ ਹਨ, ਉਹ ਬੜੇ ਮਹਿੰਗੇ ਦਿਤੇ ਜਾਂਦੇ ਹਨ, ਇਹ subsidise ਕੀਤੇ ਜਾਣੇ ਚਾਹੀਦੇ ਹਨ । ਜਿਥੇ ਕਣਕ 14, 15 ਰੁਪਏ ਵੇਚ ਕੇ ਕਿਸਾਨ ਨੂੰ 20, 25 ਰੁਪਏ ਮਣ ਬੀਜ ਲੈਣਾ ਪਵੇ ਉਥੇ ਕਿਹੜਾ ਜ਼ਿਮੀਂਦਾਰ ਇਹ ਬੀਜ ਵਗੈਰਾ ਖਰੀਦ ਸਕਦਾ ਹੈ । ਅਸੀਂ ਇਸ ਰਿਵਾਜ ਨੂੰ ਰਾਇਜ ਕਰਨਾ ਹੈ ਇਸ ਕਰਕੇ ਕਿਸਾਨ ਨੂੰ ਕੋਈ incentive ਦੇਣਾ ਚਾਹੀਦਾ ਹੈ । ਕਿਸਾਨ ਨੂੰ ਇਹ ਚੀਜ਼ਾਂ ਰਿਆਇਤ ਤੇ subsidise ਕਰਕੇ ਦਿਤੀਆਂ ਜਾਣਗੀਆਂ ਤਾਂ ਹੀ ਇਨ੍ਹਾਂ ਚੀਜ਼ਾਂ ਦਾ ਰਿਵਾਜ ਪਿੰਡਾਂ ਵਿਚ ਪਵੇਗਾ । ਤਕਾਵੀਆਂ ਦੀ ਵਸੂਲੀ ਦੇ ਸਿਲਸਲੇ ਵਿਚ ਕਿਸਾਨਾਂ ਤੇ ਜ਼ੁਲਮ ਹੋ ਰਿਹਾ ਹੈ । ਜਿਹੜੇ ਤਰੀਕੇ ਜੁਰਮਾਨੇ ਦੀ ਵਸੂਲੀ ਵਿਚ ਵਰਤੇ ਜਾਂਦੇ ਹਨ ਉਹੀ ਤਰੀਕੇ ਤਕਾਵੀਆਂ ਦੀ ਵਸੂਲੀ ਵਿਚ ਵੀ ਵਰਤੇ ਜਾਂਦੇ ਹਨ, ਉਨ੍ਹਾਂ ਲੋਕਾਂ ਦੇ ਪਸ਼ ਨੀਲਾਮ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਧੱਕੇ ਮਾਰ ਕੇ ਜੇਲਾਂ ਵਿਚ ਸੁਟਿਆ ਜਾਂਦਾ ਹੈ ਅਤੇ ਘਸੀਟਿਆ ਜਾਂਦਾ ਹੈ । ਜੇ ਕਰ ਅਜਿਹੀਆਂ ਗੱਲਾਂ ਹੀ ਕਰਨੀਆਂ ਹਨ ਤਾਂ ਅਸੀਂ ਹੱਥ ਜੋੜਦੇ ਹਾਂ ਕਿ ਸਾਨੂੰ ਇਨ੍ਹਾਂ ਤਕਾਵੀਆਂ

ਤੋਂ ਬਚਾਇਆ ਜਾਵੇ । Partition ਹੋਈ ਤਾਂ ਕਿਸਾਨ ਉਜੜਿਆ ਹੁਣ water logging ਨੇ ਉਸ ਨੂੰ ਦੁਬਾਰਾ ਉਜਾੜ ਦਿਤਾ ਹੈ । Floods ਨੇ ਉਨ੍ਹਾਂ ਨੂੰ ਤਬਾਹ ਕਰ ਦਿਤਾ ਹੈ । ਉਨ੍ਹਾਂ ਲੋਕਾਂ ਨੂੰ ਮੁੜ ਵਸਾਉਣ ਦੀ ਜ਼ਰੂਰਤ ਹੈ ਅਤੇ ਉਨ੍ਹਾਂ ਦੇ ਜ਼ਖਮਾਂ ਤੇ ਮਲ੍ਹਮ ਪੱਟੀ ਕਰਨ ਦੀ ਲੋੜ ਹੈ ਜਦ ਕਿ ਇਨ੍ਹਾਂ ਤੇ ਨਮਕ ਛਿੜਕਿਆ ਜਾ ਰਿਹਾ ਹੈ । ਕਿਸਾਨ ਇਨ੍ਹਾਂ ਤਰੀਕਿਆਂ ਨਾਲ ਆਪਣੀ ਹਕੂਮਤ ਤੋਂ ਵੀ ਖੁਸ਼ ਨਹੀਂ ਹੋ ਸਕਦੇ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਵਕਤ ਨੂੰ ਪਛਾਣੇ । ਇਸ ਸਮੇਂ ਜ਼ਿਮੀਂਦਾਰਾਂ ਪਾਸ ਤਕਾਵੀਆਂ ਵਾਪਸ ਕਰਨ ਲਈ ਪੈਸਾ ਨਹੀਂ ਹੈ। ਜੇ ਕਿਸੇ ਨੇ ਗੰਨਾ ਮਿਲ ਵਿਚ ਵੀ ਸੁਟਿਆ ਹੋਇਆ ਹੈ ਤਾਂ ਉਸ ਨੂੰ ਪੈਸਾ ਅਪਰੈਲ ਜਾਂ ਮਈ ਵਿਚ ਮਿਲਣਾ ਹੈ । ਇਸ ਕਰਕੇ ਤਕਾਵੀਆਂ ਦੀ ਵਸੂਲੀ ਦੋ, ਤਿੰਨ ਮਹੀਨੇ ਪਿਛੇ ਪਾਈ ਜਾਵੇ ।

ਹੁਣ ਸੁਣਦੇ ਹਾਂ ਕਿ crop insurance ਦੀ ਸਕੀਮ ਲਾਗੂ ਕੀਤੀ ਜਾ ਰਹੀ ਹੈ। ਇਹ ਬੜੀ ਖੁਸ਼ੀ ਦੀ ਗਲ ਹੈ। ਇਸ ਦੀ ਮੰਗ ਸਭ ਤੋਂ ਪਹਿਲਾਂ ਮੈਂ ਇਸ House ਵਿਚ ਕੀਤੀ ਸੀ । ਪਰ ਮੈਨੂੰ ਇਸ ਗਲ ਦੀ ਚਿੰਤਾ ਹੈ ਕਿ ਇਹ ਸਕੀਮ ਕਾਮਯਾਬ ਨਹੀਂ ਹੋਣ ਦਿਤੀ ਜਾਏਗੀ । Secretariat ਵਿਚ ਜਿਸ ਤਰ੍ਹਾਂ ਦੇ ਲੋਕ ਬੈਠੇ ਹਨ ਅਤੇ ਵਾਹੀਕਾਰਾਂ ਨਾਲ ਜਿਹੜਾ treatment ਕਰਦੇ ਹਨ ਉਸ ਤੋਂ ਇਹ ਡਰ ਪੈਦਾ ਹੁੰਦਾ ਹੈ ਕਿ ਇਹ ਸਕੀਮ ਕਾਮਯਾਬ ਨਹੀਂ ਹੋਣ ਦਿਤੀ ਜਾਵੇਗੀ । ਬਜਟ ਵਿਚ ਇਸ scheme ਲਈ 48,000 ਰੁਪਿਆ General Administration ਹੇਠਾਂ ਅਤੇ 5 ਲਖ Agriculture ਦੀ ਮਦ ਹੇਠਾਂ ਰਖਿਆ ਗਿਆ ਹੈ । ਮੈਨੂੰ ਸਮਝ ਨਹੀਂ ਆਈ ਕਿ General Administration ਦਾ crop insurance ਦੀ ਸਕੀਮ ਦੇ ਨਾਲ ਕੀ ਤੱਅਲਕ ਹੈ । ਫਿਰ 75 ਲਖ ਰੁਪਿਏ ਦਾ reserve fund ਕਾਇਮ ਕਰਨਾ ਹੈ । ਇਸ ਮੰਤਵ ਲਈ ਸਿਰਫ ਇਕ ਲਖ ਰੁਪਿਆ ਰਖਿਆ ਗਿਆ ਹੈ। 15, 20 ਲਖ ਰੁਪਿਆ ਰਖਿਆਂ ਜਾਂਦਾ ਤਾਂ ਜ਼ਿਮੀਂਦਾਰ ਖੁਸ਼ ਹੁੰਦੇ ਅਤੇ ਉਨ੍ਹਾਂ ਨੂੰ ਤਸੱਲੀ ਹੁੰਦੀ ਕਿ ਇਹ ਸਕੀਮ ਸਕਰਾਰ ਸਿਰੇ ਚੜ੍ਹਾਉਣਾ ਚਾਹੁੰਦੀ ਹੈ । ਹੁਣ ਵਜ਼ੀਰ ਸਾਹਿਬ House ਨੂੰ assurance ਦਿਵਾਉਣ ਕਿ ਇਸ ਸਕੀਮ ਨੂੰ ਕਾਮਯਾਬ ਬਨਾਉਣ ਲਈ ਪੰਜਾਬ ਸਰਕਾਰ ਪੂਰਾ ਯਤਨ ਕਰੇਗੀ ।

ਫਿਰ ਸੁਣਿਆ ਹੈ ਕਿ ਸਾਡੇ Director of Agriculture, Government of India ਵਿਚ ਜਾ ਰਹੇ ਹਨ । ਸਾਨੂੰ ਖੁਸ਼ੀ ਹੈ ਅਤੇ ਮਾਨ ਹੈ ਕਿ ਸਾਡੇ ਅਫਸਰ ਚੰਗੇ ਹੋਣ ਕਰਕੇ Government of India ਅਤੇ ਦੂਜੀਆਂ states ਵਿਚ deputation ਤੇ ਜਾਂਦੇ ਹਨ । ਪਰ ਇਸ ਦੇ ਨਾਲ ਹੀ ਸੁਣਦੇ ਹਾਂ ਕਿ ਸਾਡੀ ਸਰਕਾਰ ਵਿਚਾਰ ਕਰ ਰਹੀ ਹੈ ਕਿ ਚੂੰਕਿ ਮਹਿਕਮੇ ਵਿਚ ਕੋਈ ਲਾਇਕ ਆਦਮੀ ਨਹੀਂ ਹੈ ਇਸ ਲਈ ਕੋਈ I. C. S. ਦਾ ਜਾਂ ਕੋਈ ਹੋਰ ਆਦਮੀ Director ਬਣਾ ਦਿਤਾ ਜਾਵੇ । ਮੈਂ ਸਮਝਦਾ ਹਾਂ ਕਿ ਇਹ ਗਲ ਕਿਸਾਨਾਂ ਅਤੇ ਉਨ੍ਹਾਂ ਆਦਮੀਆਂ ਨਾਲ, ਜਿਨ੍ਹਾਂ ਦਾ ਕਿਸਾਨਾਂ ਨਾਲ ਵਾਹ ਪੈਂਦਾ ਹੈ, ਧੱਕਾ ਹੈ । ਜਦੋਂ ਸਾਡੇ Engineers ਅਤੇ Agriculture ਦੇ ਆਫਸਰ ਬਿਹਤਰੀਨ ਸਮਝੇ ਜਾਂਦੇ ਹਨ ਤਾਂ ਕਿਉਂ ਨਾ ਕਿਸੇ ਇਥੇ ਦੇ ਯੋਗ ਅਫਸਰ ਨੂੰ ਇਸ post ਤੇ ਲਾਇਆ ਜਾਵੇ ਤਾਕਿ ਇਹ ਜੋ ਦਿਹਾਤੀਆਂ ਦਾ ਆਪਣਾ ਮਹਿਕਮਾ ਹੈ ਇਸ ਨੂੰ ਉਹ ਚੰਗੀ ਤਰ੍ਹਾਂ ਚਲਾ ਕੇ ਸੂਬੇ ਦੀ ਸੇਵਾ ਕਰ ਸਕੇ ।

**Shri D. D. Puri** (Sadhaura) : Shri Abdul Ghani Dar, in his speech on the 4th March, 1960, raised the question of the supply of machinery for two Co-operative Sugar Mills at Rohtak and Bhogpur. He stated that the person who was entrusted by the Government with the task of purchasing the machinery turned an agent himself and in addition machine parts weighing 500 tons were manufactured in his own factory. He also raised the matter of Cess on sugar factories and alleged that a factory had been favoured by reduction in the amount of cess. The allegation evidently related to my sugar factory. In my personal explanation I briefly stated the position of Cess and said that I would make a fuller statement on the points in due course. I have since verified the position and have consulted my papers with regard to both these matters.

As far as the orders for sugar factories are concerned, the facts are that Chaudhri Lahri Singh who was the then Minister Incharge, requested me to be one of the members of the Committee appointed by him for advising the Co-operative Societies on the selection of the machinery and scrutiny of tenders for the proposed sugar factories. The Committee consisted of several members including highly qualified technical experts of the Government of India and officers of the Punjab Government. I was the Managing Director of a Public Limited Company engaged in the manufacture of sugar machinery in the Punjab. It was the policy of the Government of India that all items of sugar machinery which could be manufactured within the country should be manufactured here and not imported from abroad. As the machinery was required for factories to be installed in the Punjab, it was very likely that the successful foreign tenderer, whosoever he might be, would approach my company for supply of the items which could not be imported because of the Government of India's policy of not issuing import licences in this behalf. I wrote a letter to Ch. Lahri Singh informing him of this position and also stated that if I was on the Committee, I would feel embarrassed if the successful tenderer approached me for the manufacture of Indian components. Ch. Lahri Singh assured me that it would make no difference. He said that there were other technically qualified advisers on the Committee. He also told me that he would welcome the largest number of items to be manufactured not only in India but in the Punjab itself. When the matter was considered in the Committee, notable amongst the members present were Shri Bhargava then Officiating Head of the Engineering Department of the Indian Institute of Sugar Technology and a representative of the Technical Department of the Government of India, besides the Secretary Co-operation, Registrar, Co-operative Societies and Directors of the two Mills. Chaudhri Lahri Singh himself presided over the meetings. I may also point out here that Shri Bhargava, one of the members of the Committee, was subsequently appointed as Government of India's Technical Adviser for all Co-operative Sugar Factories for the whole of India and his main functions are connected with specifications and selection of machinery and its working.

The tenders were considered by this Committee which came to a unanimous conclusion and recommended placement of the orders with a certain firm. After that this firm sounded the Government of India about Import Licences. They were told that no licence would be issued in respect of items which were being manufactured in India. They, then approached us for the manufacture of these items, as I had anticipated.

Even then I wrote to the Minister-Incharge, Chaudhri Lahri Singh and obtained his permission in writing before accepting this order from this firm.

I categorically state that neither I nor my company were the agents of this firm, i.e., the suppliers of the machinery either at the time of acceptance of their tender or thereafter as far as the supply of these two Mills is concerned and we have absolutely no interest in the machinery supplied by this firm to the Societies direct. As far as my factory is concerned, we supplied all the machinery sub-let to us by this firm according to specifications and there is absolutely no dispute about its being according to those specifications.

I would now deal with the question of Cess. Shri Abdul Ghani Dar said that in 1956-57 the Sugar Mill had paid Rs 7 lakhs as Cess on sugarcane but during the present regime the Cess was reduced to Rs 2,27,000. I do not understand from where Shri Abdul Ghani got his figures. Actually my factory paid a cess of Rs 7,37,105 for the season 1956-57, Rs 8,24,177 for the season 1957-58 and Rs 7,55,829 for the season 1958-59. The Cess is payable on the quantity of cane purchased in the Punjab and my factory has paid Cess in full.

Cess was being levied in the Punjab by a notification for each season. After the expiry of the notification for the season 1956-57, the notification imposing the Cess was issued on 31st March, 1958. As the factories had started for the season 1957-58 long before 31st March, 1958 the Government could not levy any Cess for the period prior to 31st March, 1958 because the Punjab Surgarcane (Regulation of Purchase and Supply) Act which authorised this levy did not empower the State Government to impose the Cess with retrospective effect. Accordingly, no Cess was paid on cane purchased from the beginning of the season 1957-58, till 30th March, 1958. Ultimately, the Law Department of the State agreed with the interpretation of the factories about the retrospective applicability of the notification and thereafter an amending Act was passed on 5th May, 1959 making the notification applicable from the beginning of the season. After this was done, my factory paid the Cess for the whole of the season 1957-58 which as I have stated before was not due to be paid before the amendment.

If the hon. Members would refer to Budget Estimates for 1959-60, it will be observed that the income from this source was estimated as Rs 22,00,000 whereas the revised estimates for that year show a figure of Rs 42,53,360. The increase of about Rs 20 lakhs is apparently because of the fact that the Cess for the season 1957-58 became realiseable in 1959-60 after the amendment of the Act on 5th May, 1959. In this connection, I would also like to point out that my factory is the only factory in the State which has paid all the Cess dues.

ਚੌਧਰੀ ਬਲਬੀਰ ਸਿੰਘ (ਹੁਸ਼ਿਆਰਪੁਰ ਜਨਰਲ) : ਸਪੀਕਰ ਸਾਹਿਬ, ਅਜ ਐਗਰੀਕਲਚਰ ਦੀ ਮੰਗ ਪੇਸ਼ ਕੀਤੀ ਗਈ ਹੈ । ਇਸ ਨੂੰ ਵਿਚਾਰਨ ਤੋਂ ਪਹਿਲਾਂ ਇਹ ਵੇਖਣ ਦੀ ਲੋੜ ਹੈ ਕਿ ਕੀ ਇਸ ਮਦ ਹੇਠ ਰਕਮ ਜੋ ਰਖੀ ਗਈ ਹੈ ਖਰਚ ਵੀ ਕੀਤੀ ਜਾਂਦੀ ਹੈ ਜਾਂ ਨਹੀਂ । ਸਰਕਾਰ ਵਲੋਂ ਹਰ ਤਰੀਕੇ ਨਾਲ ਪਰਚਾਰ ਕੀਤਾ ਜਾਂਦਾ ਹੈ ਅਤੇ ਪੰਬਾਬ ਤੋਂ ਬਾਹਰ ਵੀ ਇਸ ਗਲ ਦਾ ਪਰਚਾਰ ਕੀਤਾ ਜਾਂਦਾ ਹੈ ਕਿ ਅਸੀਂ ਪੰਜਾਬ ਵਿਚ

(ਚੌਧਰੀ ਬਲਬੀਰ ਸਿੰਘ)

ਐਗਰੀਕਲਚਰ ਵਲ ਪੂਰਾ ਧਿਆਨ ਲਾ ਰਹੇ ਹਾਂ ਅਤੇ ਇਸ ਅਧੀਨ ਜੋ ਨਿਸ਼ਾਨੇ ਮਿਥੇ ਗਏ ਹਨ ਉਨ੍ਹਾਂ ਨੂੰ ਪੂਰਿਆਂ ਕੀਤਾ ਜਾ ਰਿਹਾ ਹੈ। ਮੈਂ ਇਸ ਗਲ ਵਲ ਸਰਕਾਰ ਦਾ ਧਿਆਨ ਦਿਵਾਵਾਂਗਾ ਕਿ ਪੰਜਾਬ ਦੀ ਸਰਕਾਰ ਵਲੋਂ ਜੋ ਕੁਝ ਕੀਤਾ ਜਾ ਰਿਹਾ ਹੈ ਉਸ ਅਨੁਸਾਰ ਅਸਲੀਅਤ ਵਿਚ ਕੰਮ ਨਹੀਂ ਕੀਤਾ ਜਾ ਰਿਹਾ। ਮੈਂ ਇਸ ਗਲ ਵਲ ਬਜਟ ਤੇ ਜਨਰਲ ਤਕਰੀਰ ਕਰਦਿਆਂ ਸਰਕਾਰ ਦਾ ਧਿਆਨ ਦਿਵਾਇਆ ਸੀ। ਇਸ ਗਲ ਦਾ ਅੰਦਾਜ਼ਾ ਤੁਸੀਂ ਇਸ ਗਲ ਤੋਂ ਲਗਾ ਸਕਦੇ ਹੋ ਕਿ ਇਹ ਜੋ ਰਕਮ ਸਕੀਮਾਂ ਲਈ ਰਖੀ ਗਈ ਹੈ ਉਸ ਨੂੰ ਖਰਚ ਨਹੀਂ ਕੀਤਾ ਜਾਂਦਾ। ਕਿਸੇ ਮਹਿਕਮੇ ਦੀ efficiency ਦਾ ਪਤਾ ਇਸ ਗਲ ਤੋਂ ਚੰਗੀ ਤਰ੍ਹਾਂ ਲਗ ਸਕਦਾ ਹੈ ਕਿ ਉਹ ਖਰਚ ਕਿਸ ਤਰ੍ਹਾਂ ਅਤੇ ਕਿਨ੍ਹਾਂ ਸਕੀਮਾਂ ਤੇ ਖਰਚ ਕਰਦੀ ਹੈ। ਆਮ ਤੌਰ ਤੇ ਸ਼ਿਕਾਇਤ ਇਹ ਕੀਤੀ ਜਾਂਦੀ ਹੈ ਕਿ ਰੁਪਿਆ ਹੈ ਨਹੀਂ ਇਸ ਲਈ ਸਕੀਮਾਂ ਨੂੰ ਚਾਲੂ ਨਹੀਂ ਕੀਤਾ ਜਾ ਸਕਿਆ ਪਰ ਇਸ ਮਹਿਕਮੇ ਵਿਚ ਪਤਾ ਨਹੀਂ ਕੀ ਹੋਇਆ ਕਿ ਰੁਪਿਆ ਪਿਆ ਹੈ ਅਤੇ ਜੋ ਰਕਮ ਦੂਜੀ ਪੰਜ ਸਾਲਾ ਪਲਾਨ ਵਿਚ ਖਰਚਨ ਲਈ ਰਖੀ ਗਈ ਸੀ ਉਹ ਖਰਚ ਨਹੀਂ ਕੀਤੀ ਗਈ। ਜਿੰਨਾ ਰੁਪਿਆ allccate ਕੀਤਾ ਗਿਆ ਸੀ ਉਹ ਦੂਜੀ ਪੰਜ ਸਾਲਾ ਪਲਾਨ ਦੇ ਹੁਣ ਤਕ ਗੁਜ਼ਰ ਚੁਕੇ 3/4 ਸਾਲਾਂ ਵਿਚ 50 ਫੀ ਸਦੀ ਵੀ ਖਰਚ ਨਹੀਂ ਕਰ ਸਕੀ। ਬਾਕੀ ਹੁਣ ਸਾਲ ਸਵਾ ਸਾਲ ਵਿਚ 50 ਫੀ ਸਦੀ ਖਰਚ ਕਰਨਾ ਹੈ। ਰੁਪਿਆ ਨਾ ਹੋਣ ਤੇ ਸਕੀਮਾਂ ਰਹਿ ਜਾਣ ਤਾਂ ਹੋਰ ਗਲ ਹੈ ਅਤੇ ਸਰਕਾਰ ਕਹਿ ਸਕਦੀ ਹੈ ਕਿ ਅਸਾਡੇ ਪਾਸ ਕੋਈ ਅਲਾਹਦੀਨ ਦਾ ਚਿਰਾਗ ਤਾਂ ਨਹੀਂ ਕਿ ਅਸੀਂ ਇਨ੍ਹਾਂ ਸਾਰੀਆਂ ਲਾਭਦਾਇਕ ਸਕੀਮਾਂ ਨੂੰ ਚਾਲੂ ਕਰ ਸਕੀਏ। ਇਹ ਕਹਿ ਸਕਦੇ ਹਨ ਕਿ ਜੇਕਰ ਇਨ੍ਹਾਂ ਸਕੀਮਾਂ ਨੂੰ ਚਾਲੂ ਕਰਨ ਲਈ ਟੈਕਸ ਲਗਾਂਦੇ ਹਾਂ ਤਾਂ ਲੋਕ ਪਿਟਦੇ ਹਨ ਇਸ ਲਈ ਸਰਕਾਰ ਕਿਸਤਰਾਂ ਇਨਾਂ ਸਕੀਮਾਂ ਨੂੰ ਚਾਲੂ ਕਰ ਸਕਦੀ ਹੈ। ਪਰ ਅਫਸੋਸ ਇਸ ਗਲ ਤੇ ਹੁੰਦਾ ਹੈ ਕਿ ਰੁਪਿਆ ਸਰਕਾਰ ਪਾਸ ਮੌਜੂਦ ਹੈ ਪਰ ਇਹ ਖਰਚ ਨਹੀਂ ਕਰ ਸਕੀ। ਇਸ ਦਾ ਇਨ੍ਹਾਂ ਪਾਸ ਕੀ ਜਵਾਬ ਹੈ ਕਿ ਕਿਉਂ ਇਹ ਰੁਪਿਆ ਖਰਚਿਆ ਨਹੀਂ ਜਾ ਸਕਿਆ ?

ਪਿੰਡਾਂ ਵਿਚ ਖਾਦ ਲਈ, ਬੀਜ ਲਈ ਅਤੇ ਹੋਰ ਇਸ ਤਰ੍ਹਾਂ ਦੀਆਂ ਚੀਜ਼ਾਂ ਲਈ ਵਕਤ ਸਿਰ ਰੁਪਿਆ ਨਹੀਂ ਦਿਤਾ ਗਿਆ ਅਤੇ ਨਤੀਜਾ ਇਹ ਹੁੰਦਾ ਹੈ ਕਿ ਰੁਪਿਆ laps ਹੋ ਜਾਂਦਾ ਹੈ। ਮੇਰੇ ਵੀਰ ਦੀਵਾਨਾ ਸਾਹਿਬ ਰੋਜ਼ ਇਸ ਗਲ ਤੇ ਜ਼ੋਰ ਦਿੰਦੇ ਹਨ ਕਿ ਸਰਕਾਰ ਖੇਤੀ ਬਾੜੀ ਲਈ ਕਾਫੀ ਤਰੱਕੀ ਕਰ ਰਹੀ ਹੈ। ਇਹ tube-wells ਦਾ ਵੀ ਜ਼ਿਕਰ ਕਰਿਆ ਕਰਦੇ ਹਨ ਪਰ ਮੈਂ ਸਪੀਕਰ ਸਾਹਿਬ ਆਪ ਦੀ ਰਾਹੀਂ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਨੇ ਵੀ tube-wells ਸਰਕਾਰ ਨੇ ਲਗਵਾਏ ਹਨ ਉਨ੍ਹਾਂ ਨੂੰ ਚਾਲੂ ਨਹੀਂ ਕੀਤਾ ਜਾ ਸਕਿਆ ਕੇਵਲ ਇਸ ਲਈ ਕਿ ਸਰਕਾਰ ਨੇ ਇਨੇ ਮਹਿੰਗੇ rates ਰਖੇ ਕਿ ਜ਼ਿਮੀਂਦਾਰ ਨੇ ਇਹ ਕਹਿ ਦਿਤਾ ਕਿ ਇਨੇ ਉਚੇ rates ਤੇ ਉਨ੍ਹਾਂ ਨੂੰ ਪਾਣੀ ਨਹੀਂ ਪੁਗਦਾ। ਲੱਖਾਂ ਰੁਪਏ ਇਸ ਕੰਮ ਤੇ ਖਰਚ ਕੀਤੇ ਗਏ ਪਰ ਕਿਸੇ ਕੰਮ ਨਾ ਆਏ। ਕਿਸੇ ਨੂੰ ਕੋਈ ਫਾਇਦਾ ਨਹੀਂ ਹੋ ਸਕਿਆ। tubewells ਚਲਾਏ ਨਹੀਂ ਜਾ ਸਕੇ। ਇਸੇ ਤਰ੍ਹਾਂ ਬਿਜਲੀ ਦਾ ਹਾਲ ਹੈ। ਇਸ ਤੇ ਇਨਾਂ ਖਰਚ ਆਉਂਦਾ ਹੈ ਕਿ ਪਿੰਡਾਂ ਵਿਚ ਇਸ ਨਾਲ ਕੋਈ ਲਾਭ ਨਹੀਂ ਉਠਾਇਆ ਜਾ ਸਕਿਆ। ਇਸੇ ਤਰ੍ਹਾਂ ਖਾਦ ਦੇ ਮੁਤਾਲਿਕ ਹਾਲ ਕੀਤਾ ਗਿਆ ਹੈ। ਆਏ ਸਾਲ ਇਹ ਕਹਿ ਦਿਤਾ ਜਾਂਦਾ ਹੈ ਕਿ ਖਾਦ ਦਿਆਂਗੇ।

ਜਿਨੀਆਂ ਵੀ meetings Development Committee ਦੀਆਂ ਹੁੰਦੀਆਂ ਹਨ ਉਨ੍ਹਾਂ ਵਿਚ ਇਸ ਗਲ ਤੇ ਜ਼ੋਰ ਦਿਤਾ ਜਾਂਦਾ ਹੈ । ਇਸ ਦੇ ਸਬੰਧ ਵਿਚ ਬਾਕੀ ਜ਼ਿਲਿਆਂ ਬਾਰੇ ਤਾਂ ਸਪੀਕਰ ਸਾਹਿਬ, ਹੋਰ ਮੈਂਬਰ ਦਸਣਗੇ ਪਰ ਮੈਂ ਆਪਣੇ ਜ਼ਿਲੇ ਹੁਸ਼ਿਆਰਪੁਰ ਦੇ ਬਾਰੇ ਵਿਚ ਦਸਾਂਗਾ ਕਿ ਹਾੜੀ ਬੀਜ ਦਿਤੀ ਗਈ ਪਰ ਖਾਦ ਨਹੀਂ ਮਿਲੀ । ਇਸੇ ਤਰ੍ਹਾਂ ਜਿਸ ਵੇਲੇ ਖਾਦ ਦੀ ਲੋੜ ਪਈ ਨਹੀਂ ਮਿਲ ਸਕੀ । ਇਹ ਕਹਿ ਦਿਤਾ ਗਿਆ ਕਿ ਖਤਮ ਹੋ ਗਈ ਹੈ ਪਤਾ ਨਹੀਂ ਲਗ ਸਕਿਆ ਕਿ ਖਾਦ ਕਿਥੇ ਗਈ । ਕਿਤੇ ਤਾਂ ਇਹ ਪਰਚਾਰ ਕੀਤਾ ਗਿਆ ਕਿ ਖਾਦ ਘਟ ਕੀਮਤ ਤੇ ਮਿਲੇ ਪਰ ਇਥੇ ਪੂਰੀ ਕੀਮਤ ਤੇ ਵੀ ਨਹੀਂ ਮਿਲੀ ਅਤੇ ਲੋਕਾਂ ਨੇ ਪੈਸੇ ਨਕਦ ਦੇਣੇ ਕੀਤੇ ਤਾਂ ਵੀ ਨਹੀਂ ਦਿਤੀ ਗਈ । ਹੁਸ਼ਿਆਰਪੁਰ ਦੇ ਜ਼ਿਲੇ ਨੂੰ ਖਾਦ ਨਹੀਂ ਮਿਲ ਸਕੀ । ਬਾਕੀ ਜ਼ਿਲਿਆਂ ਦੇ ਬਾਰੇ ਵਿਚ ਮੈਂ ਨਹੀਂ ਦਸ ਸਕਦਾ ਕਿ ਉਥੇ ਕੀ ਹਾਲ ਰਿਹਾ ਹੈ । ਆਲੂਆਂ ਦੀ ਬਿਜਾਈ ਲਈ ਸਪੀਕਰ ਸਾਹਿਬ, ਖਾਦ ਦੀ ਲੋੜ ਸੀ । ਇਨ੍ਹਾਂ ਦੇ ਮਹਿਕਮੇ ਦੇ ਇਨਸਪੈਕਟਰ ਜਾਂਦੇ ਸਨ ਅਤੇ ਕਹਿੰਦੇ ਸਨ ਕਿ ਖਾਦ ਪਾਓ ਪਰ ਖਾਦ ਹੈ ਨਹੀਂ । (ਵਿਘਨ) ਸਰਦਾਰ ਉਮਰਾਓ ਸਿੰਘ ਇਸ ਤਰ੍ਹਾਂ ਵਿਘਨ ਪਾਉਂਦੇ ਹਨ । ਇਨ੍ਹਾਂ ਨੇ ਤਾਂ ਕੋਈ ਕੁਆਪ੍ਰੇਟਿਵ ਸੁਸਾਇਟੀ ਬਣਾ ਲਈ ਅਤੇ ਖਾਦ ਹਜ਼ਮ ਕਰ ਗਏ ਹੋਣ ਤਾਂ ਮੈਂ ਕਹਿ ਨਹੀਂ ਸਕਦਾ ਪਰ ਪੰਜਾਬ ਦੇ ਕਿਸਾਨ ਨੂੰ ਖਾਦ ਨਹੀਂ ਮਿਲੀ । ਅਸੀਂ ਹਾਉਸ ਵਿਚ ਵੀ ਇਸ ਦਾ ਜ਼ਿਕਰ ਕੀਤਾ ਅਤੇ Development Committee ਦੀ ਮੀਟਿੰਗ ਵਿਚ ਵੀ ਰੌਲਾ ਪਾਇਆ । ਇਸ ਬਾਰੇ ਮੇਰੇ ਮਿਤੱਰ ਭੜੋਲੀਆਂ ਸਾਹਿਬ ਦਸਣਗੇ ਕਿ ਕਿਸ ਤਰ੍ਹਾਂ ਅਸੀਂ development ਕਮੇਟੀ ਦੀ ਮੀਟਿੰਗ ਵਿਚ ਇਸ ਗਲ ਤੇ ਜ਼ੋਰ ਦਿਤਾ ਪਰ ਖਾਦ ਨਹੀਂ ਮਿਲ ਸਕੀ । ਇਹ ਕੁਆਪ੍ਰੇਟਿਵ ਸੁਸਾਇਟੀਆਂ ਤਾਂ loans ਲੈ ਕੇ ਜਾਂ ਤਕਾਵੀਆਂ ਲੈ ਕੇ ਖਾਦ ਲੈ ਜਾਂਦੀਆਂ ਹੋਣਗੀਆਂ ਪਰ ਇਥੇ ਨਕਦ ਪੈਸੇ ਦੇਣ ਤੇ ਵੀ ਖਾਦ ਨਹੀਂ ਮਿਲ ਸਕੀ । ਫਿਰ ਇਸ ਦੇ ਨਾਲ ਹੈਰਾਨੀ ਇਸ ਗਲ ਦੀ ਹੈ ਸਪੀਕਰ ਸਾਹਿਬ, ਕਿ ਇਹ ਕੰਮ ਕਿਸੇ ਕਲਾਸ ਦੇ ਹੱਥ ਵਿਚ ਨਹੀਂ ਦਿਤਾ ਗਿਆ । ਖਾਦ ਦੀ ਤਕਸੀਮ ਦਾ ਕੰਮ ਸਰਕਾਰ ਦੇ ਆਪਣੇ ਹੱਥ ਵਿਚ ਸੀ ਅਤੇ ਸਾਰੀ ਦੀ ਸਾਰੀ ਤਕਸੀਮ ਸਾਡੇ ਜ਼ਿਲੇ ਵਿਚ Whole Sale Co-operative Society ਦੀ ਰਾਹੀਂ ਕੀਤੀ ਗਈ । ਫਿਰ ਪਤਾ ਨਹੀਂ ਖਾਦ ਕਿਧਰ ਚਲੀ ਗਈ । ਜੇਕਰ ਕਿਸੇ ਹੋਰ ਪਾਸ ਇਸ ਖਾਦ ਦੀ ਵੰਡ ਦਾ ਕੰਮ ਸਰਕਾਰ ਵਲੋਂ ਦਿਤਾ ਜਾਂਦਾ ਤਾਂ ਇਹ ਸਮਝਿਆ ਜਾਂਦਾ ਕਿ ਇਸ ਵਿਚ ਜ਼ਰੂਰ ਬਲੈਕ ਕੀਤੀ ਗਈ ਹੋਣੀ ਹੈ ਪਰ ਇਥੇ ਤਾਂ ਕਿਸੇ ਬਲੈਕ ਮਾਰਕਿਟ ਹੋਣ ਦਾ ਸਵਾਲ ਨਹੀਂ ਸੀ ਕਿਉਂਕਿ ਸਰਕਾਰ ਨੇ ਇਸ ਦੀ ਵੰਡ ਨੂੰ ਆਪਣੇ ਹੱਥਾਂ ਵਿਚ ਰਖਿਆ ਹੋਇਆ ਸੀ । ਇਹ ਪਤਾ ਨਹੀਂ ਕਿ ਸਰਦਾਰ ਉਮਰਾਉ ਸਿੰਘ ਜਾਂ ਇਨ੍ਹਾਂ ਦੇ ਭਾਈਆਂ ਰਾਹੀਂ ਕੋਈ ਗੜ ਬੜ ਕੀਤੀ ਗਈ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ। ਹੁਸ਼ਿਆਰਪੁਰ ਦੀ ਖਾਦ ਕਿਥੇ ਗਈ ਇਸ ਦਾ ਪਤਾ ਨਹੀਂ ਲਗ ਸਕਿਆ । ਵੇਲੇ ਸਿਰ ਨਹੀਂ ਆਈ । ਫਿਰ, ਸਪੀਕਰ ਸਾਹਿਬ, ਜੋ figures ਦਿਤੀਆਂ ਗਈਆਂ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਹੁਣ ਤਕ ਕੇਵਲ 50% ਖਰਚ ਕੀਤਾ ਗਿਆ ਹੈ । ਮੈਂ, ਸਪੀਕਰ ਸਾਹਿਬ, ਆਪ ਦਾ ਧਿਆਨ 2nd Five Year Plan ਦੇ ਸਫਾ 7 ਵਲ ਦਿਵਾਂਦਾ ਹਾਂ ਜਿਸ ਵਿਚ Agriculture Department ਦੇ ਮੁਤਲਿਕ ਲਿਖਿਆ ਹੈ: —

> "A budget provision of Rs 119.35 lakhs was originally made in the year 1959-60, which was subsequently reduced to Rs 100.60 lakhs and an expenditure of Rs 33.42 lakhs has been incurred from April, 1959 to December, 1959, making a total of Rs 171.82 lakhs for the entire period till the end of December, 1959."

[ਚੌਧਰੀ ਬਲਬੀਰ ਸਿੰਘ]

ਇਨ੍ਹਾਂ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਇਹ ਪੂਰਾ ਖਰਚ ਨਹੀਂ ਕਰ ਸਕੇ। ਪਹਿਲਾ ਤਾਂ ਇਕ ਕਰੋੜ 19 ਲਖ ਰੁਪਏ ਦੀ ਰਕਮ ਰਖੀ ਗਈ ਸੀ। ਫਿਰ ਇਸ ਨੂੰ ਘਟਾ ਕੇ ਇਕ ਕਰੋੜ ਕਰ ਦਿਤਾ ਗਿਆ ਪਰ ਪਿਛਲੇ ਨੌਂ ਮਹੀਨਿਆਂ ਵਿਚ ਕੇਵਲ 33 ਲਖ ਖਰਚ ਕੀਤਾ ਜਾ ਸਕਿਆ ਹੈ। ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਸਾਰੀ allocation ਦਾ 33 ਫੀ ਸਦੀ ਖਰਚ ਕੀਤਾ ਜਾ ਸਕਿਆ ਹੈ। ਬਾਕੀ ਦਾ 67 ਲਖ ਪਿਆ ਹੈ ਜੋ ਖਰਚ ਹੋਣ ਵਾਲੀ ਰਕਮ ਹੈ। ਇਸ ਨਾਲ ਸਪੀਕਰ ਸਾਹਿਬ, ਆਪ ਜਾਣਦੇ ਹੋ ਕਿ ਕੀ ਹੋਣਾ ਹੈ! ਸੈਕਟਰੀ ਵਲੋਂ ਹੇਠਾਂ ਹੁਕਮ ਚਲਿਆ ਜਾਂਦਾ ਹੈ ਕਿ ਇਹ ਰਕਮ ਕਿਉਂ ਨਹੀਂ ਖਰਚ ਕੀਤੀ ਗਈ। ਇਹ 67 ਲਖ ਕਿਵੇਂ ਪਿਆ ਰਿਹਾ, ਇਸ ਨੂੰ ਖਰਚ ਕੀਤਾ ਜਾਵੇ। ਫਿਰ, ਸਪੀਕਰ ਸਾਹਿਬ, ਹੁੰਦਾ ਕੀ ਹੈ ਕਿ ਹੇਠਾਂ ਮਹਿਕਮੇ ਵਾਲੇ ਕੁਝ ਐਮ. ਐਲ. ਏਜ਼ ਨਾਲ ਸਲਾਹ ਕਰਕੇ ਦਬਾ ਸਟ ਕੁਝ ਸਕੀਮਾਂ ਬਣਾ ਲੈਂਦੇ ਹਨ। Ruling Party ਦੇ M. L. As. ਨਾਲ ਹੀ ਸਲਾਹ ਕਰਦੇ ਹਨ opposition ਵਾਲਿਆਂ ਨਾਲ ਸਲਾਹ ਨਹੀਂ ਕਰਦੇ। ਫਿਰ ਉਟ ਪਟਾਂਗ ਸਕੀਮਾਂ ਤਿਆਰ ਕਰ ਲਈਆਂ ਜਾਂਦੀਆਂ ਹਨ ਅਤੇ ਇਹ ਰੁਪਿਆ ਜੋ ਹਰ ਸਾਲ ਰਹਿ ਜਾਂਦਾ ਹੈ ਇਸ ਤਰ੍ਹਾਂ ਖਰਚ ਕੀਤਾ ਜਾਂਦਾ ਹੈ। ਹੁਣ ਇਨ੍ਹਾਂ ਤਿੰਨਾਂ ਮਹੀਨਿਆਂ ਵਿਚ ਇਹ 67 ਲਖ ਰੁਪਏ ਦੀ ਰਕਮ ਖਰਚ ਕੀਤੀ ਜਾਣੀ ਹੈ। ਜਿਸ ਢੰਗ ਨਾਲ ਇਹ ਰਕਮ ਖਰਚ ਕੀਤੀ ਜਾਵੇਗੀ ਇਸ ਨਾਲ ਕੋਈ ਫਾਇਦਾ ਨਹੀਂ ਹੋਣ ਲਗਾ। ਇਹ ਮਨਿਆ ਜਾਂਦਾ ਹੈ ਕਿ ਪੰਜਾਬ ਦੇ ਕਿਸਾਨ ਬਹਾਦਰ ਹਨ ਅਤੇ ਮਿਹਨਤਕਸ਼ ਹਨ ਪਰ ਇਸ ਦਾ ਕੀ ਫਾਇਦਾ ਜੇਕਰ ਉਨ੍ਹਾਂ ਨੂੰ incentive ਨਾ ਮਿਲੇ? ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀਆਂ ਸਹੂਲਤਾਂ ਨਾ ਮਿਲਣ ਤਾਂ ਕੀ ਫਾਇਦਾ?

ਅਜ ਕਿਸਾਨ ਗੰਨਾ ਪੈਦਾ ਕਰਦਾ ਹੈ ਅਤੇ ਉਹ ਮਿਲ ਦੇ ਕੰਢੇ ਤੇ ਦੋ ਦੋ ਦਿਨ ਖੜ੍ਹਾ ਰਹਿੰਦਾ ਹੈ। ਇਸ ਬਾਰੇ ਮੈਂ Cane Commissioner ਨੂੰ ਵੀ ਤਾਰਾਂ ਦਿੱਤੀਆਂ ਹਨ। ਪਰ ਉਨ੍ਹਾਂ ਨੇ ਕੋਈ ਜਵਾਬ ਨਹੀਂ ਦਿਤਾ। ਮੈਂ ਉਨ੍ਹਾਂ ਨੂੰ ਫੇਰ telephone ਕੀਤਾ ਕਿ ਸਿਆਲ ਦੇ ਮੌਸਮ ਵਿਚ ਜਦੋਂ ਗੱਡੇ ਆਉਂਦੇ ਹਨ ਦਸੰਬਰ ਅਤੇ ਜਨਵਰੀ ਦੇ ਮਹੀਨਿਆਂ ਵਿੱਚ ਇਹ ਪਸ਼ੂ ਅਤੇ ਆਦਮੀ ਬਗੈਰ ਕਿਸੇ ਛਤ ਦੇ ਇੰਤਜ਼ਾਮ ਤੋਂ ਤਿੰਨ ਤਿੰਨ ਰਾਤਾਂ ਖੜ੍ਹੇ ਰਹਿੰਦੇ ਹਨ। ਤੁਸੀਂ ਇਨ੍ਹਾਂ ਦਾ ਕਿਉਂ ਕੋਈ ਇੰਤਜ਼ਾਮ ਨਹੀਂ ਕਰਦੇ। ਉਸ ਦਿਨ ਮੇਰੀ ਵਿਚਾਰ ਤੇ ਕੋਈ ਅਮਲ ਨਹੀਂ ਹੋਇਆ। ਜਦੋਂ ਮੈਂ ਦੋਬਾਰਾ ਫਿਰ ਉਨ੍ਹਾਂ ਨੂੰ ਟੈਲੀਫੋਨ ਕੀਤਾ ਕਿ ਜਦੋਂ ਮਿਲਾਂ ਵਿਚ ਗੱਡੇ ਖੜ੍ਹਾਉਣ ਦੀ ਇਜਾਜ਼ਤ ਹੀ ਨਹੀਂ ਹੈ ਤੁਸੀਂ ਕਿਉਂ unnecessarily ਇਨ੍ਹਾਂ ਗੱਡਿਆਂ ਵਾਲਿਆਂ ਨੂੰ ਖੜ੍ਹਾ ਕਰ ਦਿੰਦੇ ਹੋ। ਮੇਰੇ ਬਾਰ ਬਾਰ ਕਹਿਣ ਤੇ ਉਨ੍ਹਾਂ ਨੇ ਇਹ ਗੱਲ ਤਾਂ ਮੰਨ ਲਈ ਗੱਡੇ ਰੋਕਣੋਂ ਹਟ ਗਏ। ਪਰ ਮੈਂ ਇਤਨਾ ਜ਼ਰੂਰ ਅਰਜ਼ ਕਰਾਂਗਾ ਕਿ ਜਿਹੜਾ producer ਹੈ ਉਸ ਨੂੰ ਉਸ ਦੀ ਸਹੀ ਕੀਮਤ ਨਹੀਂ ਮਿਲਦੀ ਅਤੇ ਨਾ ਹੀ ਉਸ ਦਾ ਮਾਲ ਪੂਰੇ ਤੋਲ ਹੀ ਤੁਲਦਾ ਹੈ।

4 p. m.

ਇਕ ਗੱਲ ਜੋ ਹੋਸ਼ਿਆਰਪੁਰ ਵਿਚ ਹੋਈ ਉਹ ਇਹ ਹੈ ਕਿ Agricultural Produce Act ਅਜੇ ਪਾਸ ਨਹੀਂ ਹੋਇਆ। ਹੋਸ਼ਿਆਰਪੁਰ ਵਿਚ ਜਿਹੜੇ ਆਲੂ ਵਿਕਦੇ ਹਨ ਇਹ ਮਣ ਪਿਛੇ 42 ਸੇਰ ਆਲੂ ਲੈਂਦੇ ਹਨ ਜਿਥੇ ਕਿ Marketing

Committee ਨੇ ਵੀ ਕਿਹਾ ਹੈ ਕਿ ਤੁਸੀਂ 40 ਸੇਰ ਦੇ ਮਣ ਅਨੁਸਾਰ ਹੀ ਕੋਈ ਚੀਜ਼ ਲੈ ਸਕਦੇ ਹੋ । ਅੱਜ ਕਈ ਚੀਜ਼ਾਂ enforce ਕੀਤੀਆਂ ਜਾਂਦੀਆਂ ਹਨ । ਸਪੀਕਰ ਸਾਹਿਬ, ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਕਿਸਾਨਾਂ ਨੂੰ ਆਪਣੀ produce ਦਾ ਸਹੀ ਮੁਲ ਨਹੀਂ ਮਿਲਦਾ । ਤਕੜੀ ਵਿਚ ਹੋਸ਼ਿਆਰੀ ਕੀਤੀ ਜਾਂਦੀ ਹੈ ਅਤੇ ਕੁਝ ਭਾਉ ਵਿਚ ਹੇਰ ਫੇਰ ਕੀਤੇ ਜਾਂਦੇ ਹਨ । ਜੇ ਫ਼ਸਲ ਬਹੁਤੀ ਹੋਵੇ ਤਾਂ ਮੁਲ ਗਿਰਾ ਦਿਤੇ ਜਾਂਦੇ ਹਨ । ਪਰ ਹੋਰਨਾਂ ਬਾਹਰਲੇ ਮੁਲਕਾਂ ਵਿਚ ਜਦੋਂ ਕੋਈ ਫਸਲ ਜ਼ਿਆਦਾ ਹੋ ਜਾਵੇ ਤਾਂ ਜ਼ਿਮੀਂਦਾਰ ਦੀ ਪੂਰੀ ਤਰ੍ਹਾਂ protection ਕੀਤੀ ਜਾਂਦੀ ਹੈ । Government ਖੁਦ ਫਾਲਤੂ ਫਸਲ ਖਰੀਦਦੀ ਹੈ । ਜੇ ਉਸ ਨੂੰ ਜ਼ਰੂਰਤ ਨਾ ਹੋਵੇ ਤਾਂ ਉਹ ਚੀਜ਼ destroy ਕਰ ਦਿੱਤੀ ਜਾਂਦੀ ਹੈ ਤਾਕਿ ਚੀਜ਼ ਦਾ ਮੁਲ ਨਾ ਗਿਰੇ । ਪਰ producer ਨੂੰ incentive ਨਹੀਂ ਦਿੱਤਾ ਜਾਂਦਾ । ਏਧਰ ਇਕ ਪਾਸੇ ਤਾਂ ਆਪਣੀ ਜ਼ਰੂਰਤਾਂ ਮਹਿੰਗੇ ਮੁਲ ਤੇ ਖਰੀਦਦਾ ਹੈ ਅਤੇ ਦੂਸਰੇ ਪਾਸੇ ਉਹ ਸਸਤੇ ਮੁਲ ਤੇ ਆਪਣੀ ਫਸਲ ਬੇਚ ਦਿੰਦਾ ਹੈ । ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ producer ਨੂੰ ਉਸਦੀ ਮਿਹਨਤ ਦਾ ਮੁਲ ਜ਼ਰੂਰ ਮਿਲਣਾ ਚਾਹੀਦਾ ਹੈ । ਜੇ ਵੇਖਿਆ ਜਾਏ ਉਸ ਚੀਜ਼ ਦੇ ਮੁਲ ਪਿਛੇ ਉਸ ਦੇ ਬੀਜ ਦਾ ਮੁਲ, ਉਸ ਤੇ ਕੀਤੀ ਹੋਈ ਮਿਹਨਤ ਅਤੇ ਉਸ ਦੇ ਪਸ਼ੂਆਂ ਦਾ ਖਰਚ ਕੀਤਾ ਹੋਇਆ ਹੁੰਦਾ ਹੈ । ਇਹ ਇਸ ਤੇ ਉਸ ਵਕਤ ਤਕ ਖਰਚ ਹੀ ਖਰਚ ਕਰਦਾ ਹੈ ਜਦੋਂ ਤਕ ਕਿ market ਵਿਚ ਚੀਜ਼ ਆ ਨਹੀਂ ਜਾਂਦੀ । ਇਸ ਲਈ ਜਿਤਨਾ ਉਸ ਨੇ ਖਰਚ ਕੀਤਾ ਹੈ produce ਦਾ ਮੁਲ ਉਸ ਨੂੰ ਉਸ ਤੋਂ ਵਧ ਮਿਲਣਾ ਚਾਹੀਦਾ ਹੈ । ਮੰਡੀਆਂ ਵਿਚ producer ਨਾਲ ਕੀ ਹੁੰਦਾ ਹੈ ? ਜਦੋਂ ਮਾਰਕਿਟ ਵਿਚ ਚੀਜ਼ ਆਉਂਦੀ ਹੈ ਤਾਂ ਉਸ ਦਾ ਭਾਅ ਸਸਤੇ ਤੋਂ ਸਸਤਾ ਕਰ ਦਿਤਾ ਜਾਂਦਾ ਹੈ । ਮਸਲਨ ਜੇ ਕੋਈ ਚੀਜ਼ ਸ਼ੁਰੂ ਸ਼ੁਰੂ ਵਿਚ 2/8 ਰੁਪਏ ਮਣ ਮਿਲਦੀ ਹੈ ਜਾਂ 3/ ਰੁਪਏ ਮਣ ਮਿਲਦੀ ਹੈ ਤਾਂ ਜਦੋਂ ਉਹ ਚੀਜ਼ ਦੁਕਾਨਦਾਰ ਆਪਣੇ ਪਾਸ stock ਕਰ ਲੈਂਦੇ ਹਨ ਤਾਂ ਉਸ ਦਾ 10—15 ਦਿਨ ਬਾਅਦ ਭਾਅ 8/, 10/, 12/ ਅਤੇ 15/ ਰੁਪਏ ਤਕ ਹੋ ਜਾਂਦਾ ਹੈ । ਪਰ producer ਨੂੰ ਕੋਈ incentive ਨਹੀਂ ਦਿੱਤਾ ਜਾਂਦਾ । ਪਿਛੇ ਜਿਹੇ ਗਵਰਨਰ ਸਾਹਿਬ ਨੇ ਕਿਹਾ ਸੀ ਕਿ ਪੰਜਾਬ ਦਾ ਸਭ ਤੋਂ ਵਡਾ ਮਾਲ ਖਾਣ ਵਾਲਾ stray cattle ਹੈ ਜਿਹੜਾ ਕਿ ਉਸ ਨੂੰ ਹੈਰਾਨ ਕਰਦਾ ਹੈ । ਇਹ producer ਨੂੰ frustrate ਕਰਦਾ ਹੈ । ਇਸੇ ਤਰ੍ਹਾਂ ਇਹ 120—122 M. L. A.s ਹਨ ਜਿਹੜੇ ਉਸ ਨੂੰ frustration ਲਾਈ ਰਖਦੇ ਹਨ । Producer ਦੀ ਫਾਇਦੇ ਦੀ ਕੋਈ ਗੱਲ ਨਹੀਂ ਕਰਦੇ । ਉਹ ਵਿਚਾਰਾ ਦਿਨੋਂ ਦਿਨ ਪਿਸਦਾ ਜਾ ਰਿਹਾ ਹੈ । ਇਨ੍ਹਾਂ ਨੇ ਇਕ ਗੋ ਸਦਣ ਬਣਾਇਆ ਹੈ ਪਰ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਕ ਗੋ ਸਦਨ ਨਾਲ ਕੁਝ ਨਹੀਂ ਬਣਨਾ ਜਦੋਂ ਤਕ ਹਰ ਜ਼ਿਲ੍ਹੇ ਵਿਚ ਗੋ ਸਦਨ ਨਾ ਬਣਾ ਦਿਤਾ ਜਾਵੇ । ਤਾਂ ਹੀ producer ਦੀ ਫਸਲ stray cattle ਤੋਂ ਬਚ ਸਕਦੀ ਹੈ । ਪਰ ਸਰਕਾਰ ਇਸ ਪਾਸੇ ਕੋਈ ਧਿਆਨ ਨਹੀਂ ਰਖਦੀ । ਹਿੰਦ ਸਰਕਾਰ ਨੇ ਕੁਝ pamphlets ਛਪਵਾਏ ਜਿਨ੍ਹਾਂ ਵਿਚ ਅਕਸਰ ਕਿਸਾਨਾਂ ਨੂੰ ਫਸਲ ਬਚਾਉਣ ਤੇ ਜ਼ਿਆਦਾ ਪੈਦਾ ਕਰਨ ਦੇ ਢੰਗ ਦੱਸੇ ਜਾਂਦੇ ਹਨ । ਇਹ ਉਰਦੂ ਅਤੇ ਅੰਗਰੇਜ਼ੀ ਆਦਿ ਜ਼ਬਾਨਾਂ ਵਿਚ ਹੁੰਦੇ ਹਨ । ਏਥੇ ਜਿਹੜੇ ਹਿੰਦੀ ਪੰਜਾਬੀ ਦੇ ਝਗੜੇ ਹੁੰਦੇ ਹਨ ਉਹ ਕਦੇ ਨਹੀਂ ਕਹਿੰਦੇ ਕਿ ਇਹ ਤੁਸੀਂ ਪੰਜਾਬੀ ਵਿਚ ਛਪਵਾ ਕੇ ਜਾਂ ਹਿੰਦੀ ਵਿਚ ਛਪਵਾ ਕੇ ਲੋਕਾਂ

[ਚੌਧਰੀ ਬਲਬੀਰ ਸਿੰਘ]

ਨੂੰ ਵੰਡੋ ਤਾਂ ਜੋ ਕਿਸਾਨ ਦਾ ਭਲਾ ਹੋਵੇ । ਇਸ ਤੋਂ ਇਲਾਵਾ ਉਨ੍ਹਾਂ ਨੂੰ ਆਪਣੇ ਮਾਲ ਦੀ ਪੂਰੀ price ਮਿਲਣੀ ਚਾਹੀਦੀ ਹੈ । ਉਨ੍ਹਾਂ ਨੇ ਜਿਹੜੀ ਵੀ plan ਬਣੇ ਉਸ ਦੀ ਪੂਰੀ ਪੂਰੀ ਵਾਕਫੀਅਤ ਹੋਣੀ ਚਾਹੀਦੀ ਹੈ ਜਿਸ ਨੂੰ ਕਿ ਉਹ ਪੂਰੀ ਤਰ੍ਹਾਂ ਸਮਝ ਸਕਣ । ਜ਼ਿਮੀਦਾਰਾਂ ਨੂੰ ਜਿਹੜੇ implements ਮਿਲਦੇ ਹਨ ਉਨ੍ਹਾਂ ਦਾ ਵੀ ਕੁਝ ਖਿਆਲ ਨਹੀਂ ਕੀਤਾ ਜਾਂਦਾ । ਏਥੇ ਵੱਡੀਆਂ ਵੱਡੀਆਂ ਗੱਲਾਂ tractors ਦੀਆਂ ਹੋਈਆਂ ਕਿ ਉਨ੍ਹਾਂ ਨੇ tractors ਦੇ ਆਰਡਰਜ਼ ਦਿੱਤੇ ਹਨ ਜਿਹੜੇ supply ਨਹੀਂ ਕੀਤੇ ਜਾਂਦੇ । ਮੈਂ ਅਰਜ਼ ਕਰਦਾ ਹਾਂ ਕਿ ਛੋਟੇ ਜ਼ਿਮੀਦਾਰਾਂ ਦੇ ਜਿਹੜੇ implements ਹਨ ਉਨ੍ਹਾਂ ਬਾਰੇ ਕੋਈ ਖਿਆਲ ਨਹੀਂ ਰੱਖਿਆ ਜਾਂਦਾ । ਮੈਂ ਡਾਇਰੈਕਟਰ ਸਾਹਿਬ ਨੂੰ ਵੀ ਮਿਲਿਆ ਹਾਂ ਅਤੇ ਦੱਸਿਆ ਹੈ ਕਿ ਲੁਧਿਆਣੇ ਵਿਚ ਆਲੂ ਦੀ ਔਲੀ ਬਨਾਉਣ ਵਾਸਤੇ ਕੋਈ ਔਜ਼ਾਰ ਨਹੀਂ ਤਾਕਿ ਉਹ ਲੋਕ ਇਸਤੇਮਾਲ ਵਿਚ ਔਲੀ ਨੂੰ ਲਿਆ ਸਕਣ । ਜਿਸ ਤਰ੍ਹਾਂ ਦੇ ਉਹ ਔਜ਼ਾਰ ਬਣਾਉਂਦੇ ਹਨ ਉਹ ਸਾਨੂੰ ਕੰਮ ਨਹੀਂ ਦਿੰਦੇ । ਜ਼ਰੂਰਤ ਇਸ ਗੱਲ ਦੀ ਹੈ ਕਿ ਸਸਤੀ ਕੀਮਤ ਤੇ ਲੋਕਾਂ ਨੂੰ ਔਜ਼ਾਰ ਦਿੱਤੇ ਜਾਣ । ਫੇਰ ਜੇ ਕੋਈ ਚੀਜ਼ ਦਿੱਤੀ ਜਾਂਦੀ ਹੈ ਉਹ ਵਕਤ ਸਿਰ ਨਹੀਂ ਦਿੱਤੀ ਜਾਂਦੀ, ਜੇ ਮਿਲਦੀ ਹੈ ਤਾਂ ਬਹੁਤ ਮਹਿੰਗੀ ਮਿਲਦੀ ਹੈ । ਟਿੰਡਾਂ ਖਰੀਦਣ ਵੇਲੇ ਟਿੰਡਾਂ ਨਹੀਂ ਮਿਲਦੀਆਂ । Producers ਨੂੰ ਕੋਈ ਨਾ ਕੋਈ incentive ਜ਼ਰੂਰ ਮਿਲਣਾ ਚਾਹੀਦਾ ਹੈ । ਇਹ ਜਿਹੜੇ ਪਿੰਡਾਂ ਵਿਚ ਜਾਕੇ Agricultural Officer ਕਹਾਉਂਦੇ ਹਨ ਮੈਂ ਉਨ੍ਹਾਂ ਨੂੰ ਸਮਝਾਇਆ ਹੈ ਕਿ ਇਹ ਜਿਹੜਾ ਤੁਹਾਡੀ post ਅਗੇ officer ਦਾ ਲਫਜ਼ ਲਿਖਿਆ ਹੈ ਦਰਅਸਲ ਤੁਸੀਂ officer ਨਹੀਂ ਹੋ ਤੁਸੀਂ ਤਾਂ ਉਨ੍ਹਾਂ ਦੇ guides ਹੋ, ਉਨ੍ਹਾਂ ਨੂੰ ਇਤਲਾਹ ਦੇਣ ਵਾਲੇ ਹੋ ਜਾਂ ਉਨ੍ਹਾਂ ਦੀ ਇਮਦਾਦ ਕਰਨ ਵਾਲੇ ਹੋ । ਪਰ ਇਹ ਮਹਿਕਮੇ ਦੇ ਲੋਕ ਆਪਣੇ ਆਪ ਨੂੰ Agricultural Officer ਕਹਾਉਂਦੇ ਹਨ । (ਘੰਟੀ ਦੀ ਅਵਾਜ਼) ਸਪੀਕਰ ਸਾਹਿਬ, ਮੈਂ ਬਹੁਤ ਵਕਤ ਨਹੀਂ ਲੈਂਦਾ ਸਿਰਫ ਦੋ ਤਿੰਨ ਚੀਜ਼ਾਂ ਕਹਿਣੀਆਂ ਚਾਹੁੰਦਾ ਹਾਂ ।

**ਸ੍ਰੀ ਸਪੀਕਰ :** ਇਹ ਜ਼ਰੂਰੀ ਨਹੀਂ ਕਿ ਜਦੋਂ ਮੈਂ ਘੰਟੀ ਦਿਆਂ ਤੁਸੀਂ ਜ਼ਰੂਰ ਹੀ ਕਹੋ ਕਿ ਮੈਂ ਤਾਂ ਅੱਜੇ ਬੋਲਣਾ ਹੈ (It is not necessary that whenever the bell is sounded, the hon. Member must say that he has yet to speak on certain matters.)

**ਚੌਧਰੀ ਬਲਬੀਰ ਸਿੰਘ :** ਮੈਂ ਜਨਾਬ Forest Department ਦੇ ਮੁਤਾਲਿਕ ਇਕ ਚੀਜ਼ ਕਹਿਣੀ ਹੈ ।

ਪੈਪਸੂ ਦੇ ਬਣਨ ਵੇਲੇ ਇਕ ਗੱਲ ਹੋਈ ਸੀ ਪਰ ਉਸ ਤੇ ਸਰਕਾਰ ਨੇ ਕੋਈ action ਨਹੀਂ ਲਿਆ ਔਰ ਚੀਲਾਂ ਦੇ ਦਰਖਤਾਂ ਨੂੰ 12 ਆਨਾ per ਦਰਖਤ ਦੇ ਦਿੱਤਾ ਜਦ ਕਿ ਇਕ ਇਕ ਦਰਖਤ ਦੀ ਕੀਮਤ 2 ਰੁਪਏ ਸੀ । ਅਤੇ ਜਿਹੜੀ ਗੜ-ਬੜ ਹੋਈ ਉਸ ਦੀ ਕੋਈ enquiry ਨਹੀਂ ਕੀਤੀ । ਇਕ ਠੇਕੇਦਾਰ ਲਛਮਣ ਸਿੰਘ ਨੂੰ ਇਹ ਸਾਰੇ ਚੀਲਾਂ ਦੇ ਦਰਖਤ ਦੇ ਦਿਤੇ । ਇਹ ਠੇਕੇਦਾਰ ਉਹ ਆਦਮੀ ਹੈ ਜਿਸ ਨੇ smuggling ਕੀਤੀ ਔਰ ਪਾਕਿਸਤਾਨ ਨੂੰ ਬਾਂਸ ਸਪਲਾਈ ਕੀਤੇ । ਉਸ ਨੂੰ ਗੌਰਮਿੰਟ ਨੇ ਬਗੈਰ ਕਿਸੇ ਨੀਲਾਮੀ ਦੇ ਜੰਗਲਾਤ ਦੇ ਦਿੱਤੇ ।

**श्री अध्यक्ष :** जब इसी particular case के बारे मिनिस्टर ने statement दे कर clear कर दिया फिर इसकी क्या जरूरत है । (There is no need to refer to this particular case when the Minister has already clarified the position through a statement )

**ਚੌਧਰੀ ਬਲਬੀਰ ਸਿੰਘ :** ਕੀ ਸਰਕਾਰ guarantee ਦਿੰਦੀ ਹੈ ਕਿ ਜਿਸ ਨੂੰ ਘਾਟਾ ਹੋ ਗਿਆ ਉਸ ਨੂੰ compensate ਕੀਤਾ ਜਾਏਗਾ ? Position clear ਕਰਨ ਦਾ ਕੀ ਫਾਇਦਾ ? (ਘੰਟੀ) ਮੈਂ ਸਰਕਾਰ ਨੂੰ ਸਪੀਕਰ ਸਾਹਿਬ ਤੁਹਾਡੇ ਰਾਹੀਂ ਇਹ ਕਹਾਂਗਾ ਕਿ ਜਿਥੇ ਗੜਬੜ ਹੋਵੇ ਉਥੇ vigilant ਰਹਿਣਾ ਚਾਹੀਦਾ ਹੈ ।

**ਸਰਦਾਰ ਗੁਰਮੀਤ ਸਿੰਘ ਮੀਤ** (ਬਾਘਾ ਪੁਰਾਨਾ, ਜਨਰਲ) : ਸਪੀਕਰ ਸਾਹਿਬ, ਮੈਂ ਆਪਣੇ ਸੂਬੇ ਦੇ Agriculture Minister ਸਾਹਿਬ ਨੂੰ ਇਸ ਗੱਲ ਤੇ ਮੁਬਾਰਕਬਾਦ ਦਿੰਦਾ ਹਾਂ ਕਿ ਤਿੰਨ ਚਾਰ ਇਨਕਲਾਬੀ ਤਬਦੀਲੀਆਂ ਜ਼ਰਾਇਤ ਦੀ ਤਰੱਕੀ ਦੇ ਮੈਦਾਨ ਵਿਚ ਇਕ ਮੀਲ ਪੱਥਰ ਦੇ ਤੌਰ ਤੇ ਕੀਤੀਆਂ ਜਾਣਗੀਆਂ ਅਤੇ ਉਹ ਤਬਦੀਲੀਆਂ Agriculture Minister ਸਾਡੇ ਸਾਹਮਣੇ ਲੈ ਆਏ ਹਨ । ਜਿਹੜੇ suggestions ਮੈਂਬਰਾਂ ਵਲੋਂ ਦਿੱਤੇ ਗਏ ਹਨ, ਉਨ੍ਹਾਂ ਨਾਲ ਸਕੀਮਾਂ ਨੂੰ ਹੋਰ ਸੁਧਾਰਿਆ ਜਾ ਸਕਦਾ ਹੈ ਲੇਕਿਨ ਮੈਂ ਵੀ ਕੁਝ suggestions ਸਪੀਕਰ ਸਾਹਿਬ, ਤੁਹਾਡੀ ਰਾਹੀਂ, ਮਹਿਕਮਾ ਨੂੰ ਦੇਣਾ ਚਾਹੁੰਦਾ ਹਾਂ । ਤਬਦੀਲੀਆਂ ਜਿਨ੍ਹਾਂ ਕਰਕੇ ਵਜ਼ੀਰ ਸਾਹਿਬ ਮੁਬਾਰਕਬਾਦ ਦੇ ਮੁਸਤਹਕ ਹਨ ਇਹ ਹਨ:—

1. Crop Insurance (ਫਸਲਾਂ ਦਾ ਬੀਮਾ),
2. Agriculture University (ਖੇਤੀ ਬਾੜੀ ਯੂਨੀਵਰਸਟੀ),
3. Refresher Course for farmers (ਕਿਸਾਨਾਂ ਲਈ ਟ੍ਰੇਨਿੰਗ ਕੋਰਸ) ।

ਪਹਿਲੀ suggestion ਹੈ Refresher Course for farmers ਦੇ ਸੰਬੰਧ ਵਿਚ । ਜਿਥੇ Farmer leaders ਨੂੰ ਜਾਂ ਕਿਸਾਨ youth ਨੂੰ ਸਿਰਫ 2, 3, ਜਾਂ 4 ਦਿਨ ਦੀ training ਦੇਣ ਦਾ ਵਿਚਾਰ ਹੈ । ਉਸ ਦੀ ਥਾਂ seasonal ਸਕੂਲਾਂ ਨੂੰ ਚਲਾਇਆ ਜਾਏ ਅਤੇ ਸੌ-ਸੌ, ਦੋ ਦੋ ਸੌ ਦੀ ਗਿਣਤੀ ਵਿਚ ਉਨ੍ਹਾਂ ਨੂੰ training ਦੇਣ ਦਾ ਪ੍ਰਬੰਧ ਕੀਤਾ ਜਾਏ ਅਤੇ ਬਜਾਏ ਦੋ ਚਾਰ ਦਿਨਾਂ ਦੇ ਦੋ-ਦੋ, ਤਿੰਨ-ਤਿੰਨ ਹਫਤਿਆਂ ਦਾ ਜਾਂ ਮਹੀਨਿਆਂ ਦਾ ਉਨ੍ਹਾਂ ਨੂੰ ਵਕਤ ਦੇ ਕੇ train ਕੀਤਾ ਜਾਏ । ਇਸ ਦੇ ਨਤੀਜੇ ਦੇ ਤੌਰ ਤੇ agriculture ਦੀ ਉਨਤੀ ਵਿਚ ਵਾਧਾ ਹੋ ਸਕੇਗਾ ਔਰ ਇਸ ਸਿਲਸਿਲੇ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਸਾ, ਅਬੋਹਰ ਤੇ ਫੀਰੋਜ਼ਪੁਰ ਆਦਿ ਸਭ agriculture farms ਤੇ ਅਜਿਹੇ ਸਕੂਲ ਖੋਲ੍ਹੇ ਜਾਣ ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ ਅਤੇ ਉਨ੍ਹਾਂ ਦੀ affiliation ਇਸ Agriculture University ਨਾਲ ਕੀਤੀ ਜਾਏ । ਤਾਂ ਮੈਂ ਸਮਝਾਂਗਾ ਕਿ ਇਹ ਯੂਨੀਵਰਸਿਟੀ ਦਾ ਉੱਦਮ ਸਹੀ ਮਾਨਿਆਂ ਵਿਚ ਸਫਲ ਹੋਵੇਗਾ ।

ਹੁਣ ਮੈਂ ਇਸ ਤੋਂ ਅੱਗੇ ਸਕੀਮਾਂ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ । ਸਾਡੀ ਸਰਕਾਰ ਨੇ ਬੜੀਆਂ ਸਕੀਮਾਂ ਸਾਡੇ ਸਾਹਮਣੇ ਰਖੀਆਂ ਹਨ, ਜਿਵੇਂ ਕਿ ਖਾਦ ਦੇ ਮਸਲੇ ਦੇ

[ਸਰਦਾਰ ਗੁਰਮੀਤ ਸਿੰਘ ਮੀਤ]

ਸੰਬੰਧ ਵਿਚ ਅਤੇ ਬੀਜਾਂ ਦੇ ਮਸਲੇ ਦੇ ਸੰਬੰਧ ਵਿਚ, ਜਿਨ੍ਹਾਂ ਤੇ ਕਿ ਗੌਰਮਿੰਟ ਨੇ ਰੁਪਿਆ ਖਰਚ ਕਰਨਾ ਹੈ । ਲੇਕਿਨ ਇਸ ਗੱਲ ਨੂੰ ਸਮਝਣ ਦਾ ਯਤਨ ਨਹੀਂ ਕੀਤਾ ਗਿਆ ਕਿ ਇਨ੍ਹਾਂ ਚੀਜ਼ਾਂ ਨਾਲ ਜਿਤਨਾ incentive ਕਿਸਾਨਾਂ ਨੂੰ ਮਿਲਣਾ ਚਾਹੀਦਾ ਸੀ ਉਹ ਨਹੀਂ ਮਿਲਦਾ । Price-Sub-Committee, Famine Enquiry Commission, 1945, ਤੇ Bombay Planners ਨੇ ਕਿਸਾਨਾਂ ਲਈ ਜਿਹੜੇ suggestions ਦਿੱਤੇ ਸਨ ਜਿਵੇਂ ਕਿ ਕਿਸਾਨਾਂ ਨੂੰ security ਦਿਉ, fair return ਦਿਉ, ਤੇ ਉਨ੍ਹਾਂ ਨੂੰ fair price ਦਿਉ ਲੇਕਿਨ ਸਰਕਾਰ ਨੇ ਇਸ ਜ਼ਰੂਰੀ ਗੱਲ ਵਲ ਧਿਆਨ ਨਹੀਂ ਦਿੱਤਾ । ਇਸੇ ਤਰ੍ਹਾਂ Board of Economic Enquiry ਜਿਹੜਾ ਕਿ ਸਰਕਾਰ ਨੇ constitute ਕੀਤਾ ਹੋਇਆ ਹੈ ਉਸ ਨੇ ਇਹ report ਦਿਤੀ ਸੀ ਕਿ state trading ਕਰਨ ਲਈ 14 ਜਾਂ 15 ਰੁਪਏ ਮਣ ਕਣਕ ਦੀ ਕੀਮਤ ਮੁਕੱਰਰ ਕੀਤੀ ਜਾਏ । ਲੇਕਿਨ ਅੰਮ੍ਰਿਤਸਰ ਔਰ ਫੀਰੋਜ਼ਪੁਰ ਜਿਹੜਾ wheat growing region ਹੈ ਉਸਦੇ ਵਿਚ Rs. 15.57 nP. ਯਾਨੀ 15½ ਰੁਪੈ ਮਣ ਕਣਕ ਦੀ cost of production ਆਈ ; 1954—57 ਵਿਚ ਫੀਰੋਜ਼ਪੁਰ ਜ਼ਿਲ੍ਹੇ ਵਿਚ 185·13 ਰੁਪੈ ਫੀ ਏਕੜ cost ਆਈ ਔਰ ਔਸਤ yield 12 ਮਣ ਫੀ ਏਕੜ ਦੇ ਹਿਸਾਬ ਨਾਲ ਹੋਈ । ਇਸ ਤਰ੍ਹਾਂ ਇਕ ਮਣ ਦੀ ਕੀਮਤ 15½ ਰੁਪਏ ਹੋਈ ਜਿਹੜੀ ਕਿ ਕਿਸਾਨ ਨੂੰ ਘਰ ਪਈ । ਜਿਹੜੀ ਸਰਕਾਰ ਨੇ ਕੀਮਤ fix ਕੀਤੀ, ਉਹ ਸੀ 14, 15 ਰੁਪਏ ਫੀ ਮਣ । ਇਸ ਲਈ ਕਿਸਾਨ ਨੂੰ ਇਕ ਰੁਪਿਆ ਆਪਣੇ ਪੱਲਿਉਂ ਪਾਉਣਾ ਪਿਆ ਫੇਰ ਉਹ ਗੰਦਮ ਮੰਡੀ ਵਿਚ ਵੇਚ ਸਕਿਆ । ਇਸ ਤਰ੍ਹਾਂ ਉਸ ਨੂੰ ਇਕ ਰੁਪਏ ਦਾ ਮਣ ਪਿੱਛੇ ਘਾਟਾ ਹੋਇਆ ਔਰ ਇਹ ਉਸ ਵੇਲੇ ਜਦ ਕਿ ਸਰਕਾਰ ਦੀ appoint ਕੀਤੀ ਹੋਈ ਕਮੇਟੀ ਨੇ ਆਪਣੀ ਇਹ report ਦੇ ਦਿੱਤੀ ਸੀ ਕਿ ਕੀਮਤ ਖਰਚੇ ਤੋਂ ਵੱਧ fix ਕਰਨੀ ਚਾਹੀਦੀ ਹੈ । ਇਸ ਲਈ ਮੇਰੀ suggestion ਇਹ ਹੈ ਕਿ ਸਰਕਾਰ ਨੂੰ ਹੁਣ ਉਹ ਕੀਮਤ fix ਕਰਨੀ ਚਾਹੀਦੀ ਹੈ ਕਿ ਉਨ੍ਹਾਂ ਕਿਸਾਨਾਂ ਦਾ ਘਾਟਾ ਪੂਰਾ ਹੋ ਸਕੇ ਅਤੇ ਕੀਮਤ ਵਿਚ ਇਕ ਰੁਪਿਆ ਹੋਰ ਵਧਾ ਕੇ ਉਨ੍ਹਾਂ ਨੂੰ profit ਦਿੱਤਾ ਜਾਏ ਯਾਨੀ 17 ਰੁਪਏ ਮਣ । ਹੁਣ ਇਹ ਕਿਹਾ ਜਾ ਸਕਦਾ ਹੈ ਕਿ ਜੇ ਇਸ ਤਰ੍ਹਾਂ ਕੀਤਾ ਗਿਆ ਤਾਂ consumer ਤੇ ਅਸਰ ਪਏਗਾ । ਪਰ ਮੈਂ ਕਹਿੰਦਾ ਹਾਂ ਕਿ consumer ਤੇ ਕੋਈ ਅਸਰ ਨਹੀਂ ਪੈਣ ਲਗਾ ਕਿਉਂਕਿ Royal Commission on Agriculture ਦੇ ਚੇਅਰਮੈਨ ਡਾਕਟਰ ਹੁਸੈਨ ਦੀ report ਦੇ ਮੁਤਾਬਿਕ ਜਦ ਕਿਸਾਨ ਮੰਡੀ ਵਿਚ ਆਪਣੀ ਫਸਲ ਲੈ ਜਾਂਦਾ ਹੈ ਉਸ ਵਿਚੋਂ 3, 4 ਰੁਪਏ trader ਕਮਾਈ ਕਰਦਾ ਹੈ । ਇਸ ਲਈ ਜੇ ਕੀਮਤ 17 ਰੁਪਏ ਵੀ fix ਕਰ ਦਿੱਤੀ ਜਾਏ ਤਾਂ ਵੀ consumer ਨੂੰ ਕੋਈ ਨੁਕਸਾਨ ਨਹੀਂ ਹੁੰਦਾ ।

ਮਿਨਿਸਟਰ ਸਾਹਿਬ ਨੇ ਅਤੇ ਕਈ ਮੈਂਬਰ ਸਾਹਿਬਾਨ ਨੇ ਬਹਿਸ ਦੇ ਦੌਰਾਨ ਵਿਚ ਕਿਹਾ ਹੈ ਕਿ ਕਾਟਨ ਦੀ ਪੈਦਾਵਾਰ ਵਿਚ ਪੰਜ ਗੁਣਾ increase ਹੋਈ ਹੈ । ਇਹ ਇਕ credit ਦੀ ਗੱਲ ਹੈ । ਲੇਕਿਨ ਅਫਸੋਸ ਦੀ ਗੱਲ ਹੈ ਕਿ ਹਕੀਕਤ ਵਿਚ 3% ਕਾਟਨ ਦੀ yield per acre ਘੱਟੀ ਹੈ । ਇਸ ਲਈ ਸਿਰਫ figures ਨੂੰ ਵਧਾਕੇ ਦਸ ਕੇ ਜਾਂ ਵਧੇਰੇ ਰਕਬੇ ਤੇ ਬੀਜਨ ਕਾਰਨ ਕਪਾਹ ਦਾ ਝਾੜ ਜਾਂ yield ਵਧੀ ਹੋਈ ਨਹੀਂ

ਕਹੀ ਜਾ ਸਕਦੀ । ਇਹ ਸਰਕਾਰ ਦਾ ਉੱਦਮ ਨਹੀਂ ਕਿਹਾ ਜਾ ਸਕਦਾ, ਨਾ ਹੀ ਕਾਟਨ ਦੀ yield ਨੂੰ ਵਧਾਉਣ ਦਾ ਕੋਈ ਠੋਸ ਉਪਰਾਲਾ ਕੀਤਾ ਹੈ । ਪਰ ਕਿਸਾਨਾਂ ਦੀ ਹੁਣ ਵੀ ਹੌਸਲਾ ਅਫਜ਼ਾਈ ਹੋ ਸਕਦੀ ਹੈ ਤੇ ਪੈਦਾਵਾਰ ਵਧਾਈ ਵੀ ਜਾ ਸਕਦੀ ਹੈ ਜੇ European ਮੁਲਕਾਂ ਵਾਂਗ ਜਿਥੇ ਕਿ ਡੀਜ਼ਲ ਵਾਸਤੇ subsidy ਦਿੱਤੀ ਜਾਂਦੀ ਹੈ, ਉਸੇ ਤਰ੍ਹਾਂ ਇਨ੍ਹਾਂ ਕਿਸਾਨਾਂ ਨੂੰ ਵੀ ਦਿੱਤੀ ਜਾਏ । ਔਰ ਖਾਦ ਲਈ, fertilizers ਲਈ ਵੀ subsidy ਦੇ ਕੇ ਕਿਸਾਨਾਂ ਦੀ ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ ਅਤੇ ਕਿਸਾਨ ਦੇ ਖੇਤਾਂ ਵਿਚ ਪ੍ਰਤੱਖ ਤਜਰਬੇ ਕਰਕੇ ਦੱਸਣ ਵਾਸਤੇ ਜਿਹੜੀ field staff ਦੀ ਕਮੀ ਹੈ ਉਹ ਵੀ ਪੂਰੀ ਕਰਨੀ ਚਾਹੀਦੀ ਹੈ । ਕਿਸਾਨ ਕੇਵਲ ਅੱਖੀਂ ਵੇਖ ਕੇ ਹੀ ਫੀਲਡ ਸਟਾਫ਼ ਤੋਂ ਨਵੇਂ ਢੰਗ ਸਿੱਖ ਸਕਦਾ ਹੈ ।

ਸਪੀਕਰ ਸਾਹਿਬ, poison ਖਰੀਦਣ ਵਾਸਤੇ ਜਿਹੜੀ ਰਕਮ 125 ਹਜ਼ਾਰ ਦੇ ਲਗਭਗ ਰਖੀ ਗਈ ਹੈ ਉਹ ਵਧਾਉਣੀ ਚਾਹੀਦੀ ਹੈ ਤਾਕਿ ਕੀੜੇ ਮਾਰ ਦਵਾਈਆਂ ਤੇ insecticides ਲੋਕਾਂ ਨੂੰ ਮੁਫਤ ਮਿਲ ਸਕਣ । ਇਸ ਦੇ ਨਾਲ ਹੀ ਜਿਹੜੇ ਜੰਗਲਾਂ ਵਿਚ 'ਟੋਡ਼ਾਂ' ਜਾਂ ਇਸੇ ਤਰ੍ਹਾਂ ਦੇ ਹੋਰ ਜਾਨਵਰਾਂ ਦੀ ਟੋਵੜ ਦੀ ਰੇਵੜ ਫਸਲਾਂ ਨੂੰ ਖਾ ਕੇ ਜਾਂ ਖਰਾਬ ਕਰਕੇ ਨੁਕਸਾਨ ਕਰ ਦਿੰਦੇ ਹਨ ਉਨ੍ਹਾਂ ਨੂੰ ਖਤਮ ਕਰਨ ਲਈ ਵੀ ਠੋਸ ਕਦਮ ਚੁਕਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਮਾਰਨ ਲਈ ਇਨਾਮ ਮੁਕੱਰਰ ਕਰਨੇ ਚਾਹੀਦੇ ਹਨ ।

ਫਸਲਾਂ ਦੀ ਬੀਮਾਰੀ ਰੋਕਣ ਤੇ pest control ਕਰਨ ਲਈ ਸਪੀਕਰ ਸਾਹਿਬ, ਇਕ ਲੱਖ ਸੱਤ ਹਜ਼ਾਰ ਰੁਪਿਆ ਰਖਿਆ ਗਿਆ ਹੈ ।

ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਸਾਲ 1,17,000 ਰੁਪਏ ਦੀ subsidy ਵਿਚੋਂ ਪੰਪ supply ਕੀਤੇ ਗਏ ਹਨ ਪਰ ਉਹ ਇਤਨੇ ਕਾਫੀ ਨਹੀਂ ਕਿ ਜਿਨ੍ਹਾਂ ਨਾਲ pest control ਹੋ ਸਕੇ ਇਸ ਕਰਕੇ ਇਸ ਸਾਲ ਇਸ ਨੂੰ ਬਹੁਤ ਵਧਾਇਆ ਜਾਵੇ । ਔਰ ਕੀੜੇ ਮਾਰ ਦਵਾਈਆਂ ਤੇ endrine ਆਦਿ ਲਈ ਵੀ subsidy ਦਿੱਤੀ ਜਾਣੀ ਚਾਹੀਦੀ ਹੈ ਤਾਕਿ ਫਸਲਾਂ ਨੂੰ ਬੀਮਾਰੀ ਦੀ ਤਬਾਹੀ ਤੋਂ ਬਚਾਇਆ ਜਾ ਸਕੇ ਕਿਉਂਕਿ ਜਦ ਤਕ sufficient quantity ਵਿਚ ਇਹ ਦਵਾਈਆਂ ਘੱਟ ਰੇਟ ਤੇ ਨਹੀਂ ਮਿਲਦੀਆਂ ਤਦ ਤਕ ਪੰਪਾਂ ਦੀ ਵਰਤੋਂ ਪੂਰੀ ਪੂਰੀ ਨਹੀਂ ਹੋ ਸਕਦੀ ਤੇ ਫਸਲਾਂ ਬੀਮਾਰੀ ਤੋਂ ਨਹੀਂ ਬਚਾਈਆਂ ਜਾ ਸਕਦੀਆਂ ।

ਸਪੀਕਰ ਸਾਹਿਬ ਅੱਗੇ ਨਾਲੋਂ ਸੰਨ 1957-58 ਵਿਚ ਨਰਮੇ ਦੀ ਪੈਦਾਵਾਰ 114 ਹਜ਼ਾਰ metric ਟਨ ਘੱਟ ਸੀ । ਇਸ ਦਾ ਕਾਰਣ ਇਹ ਹੈ ਕਿ ਜਿਹੜੀਆਂ ਬਿਮਾਰੀਆਂ ਨਰਮੇ ਨੂੰ ਲਗਦੀਆਂ ਹਨ, ਉਨ੍ਹਾਂ ਦੀ ਰੋਕ ਨਹੀਂ ਹੋਈ । ਇਕ ਸਾਲ ਵਿਚ ਜਨਾਬ ਪੰਜਾਬ ਨੂੰ ਇਸ ਘੱਟ ਪੈਦਾਵਾਰ ਕਾਰਨ 12 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ । ਜੇ ਇਨ੍ਹਾਂ ਬੀਮਾਰੀਆਂ ਨੂੰ ਦੂਰ ਕਰਨ ਲਈ ਦਵਾਈਆਂ ਤੇ insecticides ਤੇ 10, 12 ਲੱਖ ਰੁਪਿਆ ਵੀ ਖਰਚ ਕਰ ਦਿੱਤਾ ਜਾਂਦਾ ਤਾਂ ਜਿਹੜਾ ਕਿਸਾਨਾਂ ਨੂੰ 12 ਕਰੋੜ ਦਾ ਨੁਕਸਾਨ ਹੋਇਆ ਹੈ ਉਹ ਨਾ ਹੁੰਦਾ । ਇਸ ਨਾਲ State ਨੂੰ ਵੀ ਲਾਭ ਹੀ ਹੁੰਦਾ । ਇਸ ਲਈ ਸਪੀਕਰ ਸਾਹਿਬ, ਇਸ ਪਾਸੇ ਸਰਕਾਰ ਦੀ ਪੂਰੀ ਪੂਰੀ ਤਵਜੁਹ ਹੋਣੀ ਚਾਹੀਦੀ ਹੈ ।

[ਸਰਦਾਰ ਗੁਰਮੀਤ ਸਿੰਘ ਮੀਤ]

Extra long staple cotton ਦੀ ਪੈਦਾਵਾਰ ਲਈ 80,400 ਰੁਪਏ ਦਾ provision ਰਖਿਆ ਸੀ। ਇਥੇ ਇਹ ਕਿਹਾ ਗਿਆ ਕਿ improved ਬੀਜ supply ਕਰਨ ਨਾਲ 20 ਰੁਪਿਆ ਫੀ ਮਣ ਦੇ ਹਿਸਾਬ ਨਾਲ ਮੁਨਾਫਾ ਹੋਇਆ ਹੈ ਲੇਕਿਨ ਇਹ ਬਿਲਕੁਲ ਗਲਤ ਹੈ। ਇਸ ਸਾਲ ਸਿਰਫ 2, 3 ਰੁਪਿਆ ਫੀ ਮਣ ਦਾ ਮੁਨਾਫਾ ਹੋਇਆ ਹੈ। ਇਸ ਦਾ reason ਇਹ ਹੈ ਕਿ ਜਿਹੜਾ L.L. 54 ਨਰਮੇ ਦਾ ਬੀਜ ਸੀ ਉਸ ਵਿਚ 320 ਆਦਿ ਹੋਰ ਬੀਜ mix ਕਰ ਦਿੱਤਾ ਗਿਆ ਜਿਸ ਦੀ ਜ਼ਿਮੇਵਾਰੀ ਕਰਮਚਾਰੀਆਂ ਤੇ ਆਉਂਦੀ ਹੈ। ਕਾਰਖਾਨਿਆਂ ਵਿਚ ਵੀ ਰੂਈ ਤੇ ਬੀਜ mix ਹੋ ਰਿਹਾ ਹੈ। ਅੱਗੇ ਤੋਂ ਕਿਸੇ ਕਿਸਮ ਦਾ ਬੀਜ ਭੀ ਖਾਲਸ ਨਹੀਂ ਮਿਲਨਾ। ਇਸ ਬੇਈਮਾਨੀ ਨਾਲ ਪੰਜਾਬ ਦੀ ਰੂਈ ਬਦਨਾਮ ਹੋ ਗਈ ਹੈ। ਜਿਸ ਦੇ ਨਾਲ ਪੰਜਾਬ ਦੇ ਕਿਸਾਨ ਦਾ ਨੁਕਸਾਨ ਹੈ। ਸਰਕਾਰ ਇਸ ਨੂੰ ਤੁਰਤ ਰੋਕੇ। ਇਸ ਲਈ ਮੈਂ ਸਰਕਾਰ ਪਾਸ ਇਹ ਦਰਖਾਸਤ ਕਰਾਂਗਾ ਕਿ extra long staple cotton ਦਾ ਜਿਹੜਾ ਖਾਲਸ ਬੀਜ ਹੈ ਉਹੀ ਕਿਸਾਨਾਂ ਨੂੰ supply ਕੀਤਾ ਜਾਏ ਤਾਕਿ ਫਸਲ ਵਿਚ ਵਾਧਾ ਹੋ ਸਕੇ ਔਰ ਕਿਸਾਨ ਨੁਕਸਾਨ ਨਾ ਉਠਾਏ। ਪਰ ਜੇ ਝਾੜ ਘੱਟ ਤੇ ਬੀਮਾਰੀ ਜ਼ਿਆਦਾ ਤੇ ਭਾ ਭੀ ਉਤਨਾ ਹੀ ਰਹੇ ਤਾਂ ਅਜਿਹੀ ਕਿਸਮ ਤੁਰਤ ਬੰਦ ਕਰ ਦਿੱਤੀ ਜਾਏ।

ਸਪੀਕਰ ਸਾਹਿਬ, ਕਿਸਾਨਾਂ ਨੂੰ subsidy ਦੇ ਤੌਰ ਤੇ superphospate ਦੇਣ ਲਈ 40 ਹਜ਼ਾਰ ਰੁਪਏ ਦੀ ਪਰੋਵੀਜ਼ਨ ਕੀਤੀ ਗਈ ਹੈ। ਇਹ ਰਕਮ ਇਕ ਪਿੰਡ ਦੇ ਵਾਸਤੇ ਜਿਸ ਦਾ ਦੋ ਹਜ਼ਾਰ ਏਕੜ ਦਾ ਰਕਬਾ ਹੋਵੇ ਵੀ ਕਾਫੀ ਨਹੀਂ ਹੈ। ਇਸ ਕੰਮ ਦੇ ਵਾਸਤੇ ਹੋਰ ਜ਼ਿਆਦਾ ਰੁਪਏ ਦੀ ਪਰੋਵੀਜ਼ਨ ਕਰਨੀ ਚਾਹੀਦੀ ਸੀ। ਜੇ ਮੇਰੀ ਸਰਕਾਰ ਇਹ ਚਾਹੁੰਦੀ ਹੈ ਕਿ ਅੰਨ ਸੰਕਟ ਨੂੰ ਦੂਰ ਕਰਨਾ ਹੈ ਔਰ ਇਸ ਤੋਂ ਬਿਨਾਂ ਜਿਹੜੀਆਂ ਹੋਰ ਜ਼ਰੂਰੀ ਫਸਲਾਂ ਹਨ ਉਨ੍ਹਾਂ ਦੀ ਪੈਦਾਵਾਰ ਨੂੰ ਵਧਾਉਣਾ ਹੈ ਤਾਂ ਕਿਸਾਨਾਂ ਦੀ ਜ਼ਿਆਦਾ ਤੋਂ ਜ਼ਿਆਦਾ ਮਦਦ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਜਿਹਨਾਂ ਲੋਕਾਂ ਨੇ ਵੱਡੇ ਕਾਰਖਾਨਿਆਂ ਵਿਚ ਆਪਣੇ ਜਨਰੇਟਰ ਲਾਏ ਹੋਏ ਹਨ ਉਹਨਾਂ ਨੂੰ ਮੇਰੀ ਸਰਕਾਰ ਨੇ 11 ਲਖ ਰੁਪਏ ਡੀਊਟੀ ਮੁਆਫ ਕਰ ਦਿੱਤੀ ਹੈ ਲੇਕਿਨ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਜਿਨ੍ਹਾਂ ਕਿਸਾਨਾਂ ਦੀ ਜ਼ਮੀਨ 5, 5-6, 6 ਸਾਲਾਂ ਤੋਂ ਪਾਣੀ ਵਿਚ ਹੈ ਉਨ੍ਹਾਂ ਦੇ ਕੋਲੋਂ ਮਾਲੀਆ ਲਗਾਤਾਰ ਉਗਰਾਇਆ ਜਾ ਰਿਹਾ ਹੈ। ਮੈਂ ਬੇਨਤੀ ਕਰਾਂਗਾ ਕਿ ਜੇ ਤੁਸੀਂ ਸੂਬੇ ਦੀ ਪੈਦਾਵਾਰ ਵਧਾਉਣੀ ਹੈ ਤਾਂ ਵਲੈਤੀ ਖਾਦਾਂ uria ਔਰ ammonium sulphate ਦੇ ਵਾਸਤੇ ਜ਼ਿਆਦਾ ਤੋਂ ਜ਼ਿਆਦਾ subsidy ਦਿਉ ਵਰਨਾ ਕਿਸਾਨ ਦੇ ਵਿਚ ਇਤਨੀ ਹਿੰਮਤ ਨਹੀਂ ਕਿ ਉਹ 38 ਰੁਪਏ ਬੋਰੀ ਦੀ ਮਹਿੰਗੇ ਭਾਉ ਤੇ ammonium sulphate ਖਰੀਦ ਕੇ ਆਪਣੇ ਖੇਤਾਂ ਵਿਚ ਇਸਤੇਮਾਲ ਕਰ ਸਕੇ। ਗੌਰਮੈਂਟ ਨੂੰ ਚਾਹੀਦਾ ਹੈ ਕਿ $\frac{1}{3}$ ਹਿੱਸਾ ਕੀਮਤ ਦਾ ਆਪਣੇ ਕੋਲੋਂ ਭਰੇ ਤਾਕਿ ਕਿਸਾਨ ਨੂੰ 25 ਰੁਪਏ ਬੋਰੀ ਦੇ ਹਿਸਾਬ ਦੇ ਨਾਲ ਮਿਲ ਸਕੇ।

ਸਪੀਕਰ ਸਾਹਿਬ, ਟਰੈਕਟਰ ਕਲਟੀਵੇਸ਼ਨ ਦੇ ਬਾਰੇ ਇਥੋਂ ਤੋਂ ਲੈ ਕੇ ਪਲੈਨਿੰਗ ਕਮਿਸ਼ਨ ਤਕ ਬੜੀ ਗਲਤਫਹਿਮੀ ਪਾਈ ਜਾਂਦੀ ਹੈ। ਇਹ ਕਿਹਾ ਜਾਂਦਾ ਹੈ ਕਿ ਟਰੈਕਟਰ ਕਲਟੀਵੇਸ਼ਨ ਕਰ ਦਿੱਤੀ ਜਾਏ ਤਾਂ ਉਸ ਦੇ ਨਾਲ ਲੋਕਾਂ ਦੇ ਵਿਚ ਬੇਰੋਜ਼ਗਾਰੀ ਵਧ ਜਾਵੇਗੀ। ਲੇਕਿਨ ਇਹ ਗਲ ਗਲਤ ਹੈ। ਟਰੈਕਟਰਾਂ ਦੇ ਨਾਲ ਖੇਤੀ ਕਰਨ ਦੇ ਨਾਲ ਚਾਰਾ ਜ਼ਿਆਦਾ ਬੀਜਨ ਦੀ ਲੋੜ

ਨਹੀਂ ਪੈਂਦੀ ਉਸ ਦੀ ਬਜਾਏ ਕਣਕ ਦੀ ਪੈਦਾਵਾਰ ਜ਼ਿਆਦਾ ਕੀਤੀ ਜਾ ਸਕਦੀ ਹੈ। ਚਾਰੇ ਬਲੇ ਬੀਜਿਆ ਲੱਖਾਂ ਏਕੜ ਰਕਬਾ ਫੇਰ ਕਣਕ ਉਗਾਵੇਗਾ, ਲੇਕਿਨ ਜੇ ਬੈਲਾਂ ਦੇ ਨਾਲ ਖੇਤੀ ਕੀਤੀ ਜਾਵੇ ਤਾਂ ਉਸ ਦੇ ਵਿਚ ਚਾਰਾ ਜ਼ਿਆਦਾ ਬੀਜਣ ਦੀ ਲੋੜ ਪੈਂਦੀ ਹੈ। ਜਿਹੜੀ ਪੰਜਾਬ ਦੀ Economic and statistical organisation ਹੈ ਉਸ ਨੇ ਇਹ ਸਾਬਤ ਕੀਤਾ ਹੈ ਕਿ ਬੈਲਾਂ ਦੇ ਨਾਲ ਖੇਤੀ ਕੀਤੀ ਜਾਵੇ ਤਾਂ ਉਸ ਦੇ ਵਿਚ 20, 25 % hired labour ਦੀ ਲੋੜ ਪੈਂਦੀ ਹੈ ਔਰ ਜੇ ਟਰੈਕਟਰਾਂ ਦੇ ਨਾਲ ਖੇਤੀ ਕੀਤੀ ਜਾਵੇ ਤਾਂ 42.28%, hired labour ਦੀ ਲੋੜ ਪੈਂਦੀ ਹੈ ਜਿਹੜੀ ਕਿ ਉਸ ਦੇ ਨਾਲੋਂ ਦੁਗਣੀ ਹੁੰਦੀ ਹੈ। ਇਸ ਵਾਸਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਟਰੈਕਰਾਂ ਦੇ ਨਾਲ ਖੇਤੀ ਕਰਨ ਦੇ ਨਾਲ ਬੇਰੋਜ਼-ਗਾਰੀ ਵਧਣ ਦਾ ਖਤਰਾ ਹੈ। ਸਪੀਕਰ ਸਾਹਿਬ, ਸਾਡੇ ਸੂਬੇ ਦੇ ਵਿਚ 18% ਬੈਲ ਪਾਵਰ ਦੀ ਕਮੀ ਹੈ। ਇਸ ਕਮੀ ਨੂੰ ਪੂਰਾ ਕਰਨ ਦੇ ਵਾਸਤੇ ਜੇ ਟਰੈਕਟਰ ਇਸਤੇਮਾਲ ਕੀਤੇ ਜਾਣ ਔਰ ਗੌਰਮੈਂਟ ਟਰੈਕਟਰ ਕਲਟੀਵੇਸ਼ਨ ਨੂੰ encourage ਕਰੇ ਤਾਂ ਸਾਡੇ ਸੂਬੇ ਦੀ ਪੈਦਾਵਾਰ ਬਹੁਤ ਜ਼ਿਆਦਾ ਵਧ ਸਕਦੀ ਹੈ। ਇਸ ਬਜਟ ਦੇ ਵਿਚ ਟਰੈਕਟਰਾਂ ਦੀ ਮੁਰੰਮਤ ਕਰਨ ਲਈ ਗੌਰਮੈਂਟ ਨੇ ਇਕ ਵਰਕਸ਼ਾਪ ਖੋਲਣ ਦਾ ਵਿਚਾਰ ਕੀਤਾ ਹੈ। ਲੇਕਿਨ ਉਸ ਦੇ ਨਾਲ ਮਸਲਾ ਹਲ ਨਹੀਂ ਹੋ ਸਕਦਾ। ਸਰਕਾਰ ਨੂੰ ਚਾਹੀਦਾ ਹੈ ਕਿ ਐਗਰੀਕਲਚਰ ਯੂਨੀਵਰਸਟੀ ਦੇ ਸਕੂਲ level ਤੱਕ ਤੇ ਲੈਂਡ ਸਕੂਲਾਂ ਵਿਚ ਕਿਸਾਨਾਂ ਨੂੰ ਟਰੈਕਟਰ ਔਰ ਟਿਊਬਵੈਲਾਂ ਦੀ ਮਰੰਮਤ ਕਰਨ ਦੀ ਟਰੇਨਿੰਗ ਦੇਵੇ ਤਾਕਿ ਉਹ ਆਪਣੇ ਪਿੰਡਾਂ ਦੇ ਲੈਵਲ ਤੇ ਜਾ ਕੇ ਟਰੈਕਟਰਾਂ ਔਰ ਟਿਊਬਵੈਲਾਂ ਦੀ ਮਸ਼ੀਨਰੀ ਦੀ repair ਕਰ ਸਕਣ ਬਲਕਿ ਪੰਜਾਬ ਦੇ ਹਰ ਸਕੂਲ ਵਿਚ ਵਿਦਿਆਰਥੀਆਂ ਨੂੰ ਇਹ ਬੁਨਿਆਦੀ-ਸਿਖਿਆ ਦਿੱਤੀ ਜਾਵੇ। ਅੱਜ ਅਸੀਂ ਵੇਖਿਆ ਹੈ ਕਿ ਜੇ ਕਿਸੇ ਕਿਸਾਨ ਦਾ ਟਰੈਕਟਰ ਖਰਾਬ ਹੋ ਜਾਂਦਾ ਹੈ ਤਾਂ ਉਸ ਨੂੰ ਠੀਕ ਕਰਾਉਣ ਦੇ ਵਿਚ ਉਹ ਲੁਟਿਆ ਜਾਂਦਾ ਹੈ। 2 ਰੁਪਏ ਦੇ ਪੁਰਜ਼ੇ ਦੇ ਉਹ 50/60 ਤੱਕ ਭੀ ਦਿੰਦਾ ਹੈ ਇਸ ਵਾਸਤੇ ਤਹਿਸੀਲ ਹੈਡਕਵਾਟਰ ਤੇ ਵਰਕਸ਼ਾਪਾਂ ਬਣਾਉਣਆਂ ਚਾਹੀਦੀਆਂ ਹਨ ਔਰ ਉਨ੍ਹਾਂ ਦੇ ਵਿਚ field ਮਿਸਤਰੀ ਰਖਣੇ ਚਾਹੀਦੇ ਹਨ ਤਾਕਿ ਕਿਸਾਨਾਂ ਨੂੰ ਵੇਲੇ ਸਿਰ ਖਵਾਰ ਨਾ ਹੋਣਾ ਪਏ। ਇਸ ਤੋਂ ਬਿਨਾਂ ਟਰੈਕਟਰਾਂ ਦੇ import ਦੇ ਮਸਲੇ ਦੇ ਵਿਚ ਗੌਰਮੈਂਟ ਨੂੰ ਕੁਝ relaxation ਕਰਨੀ ਚਾਹੀਦੀ ਹੈ ਤਾਕਿ ਸੂਬੇ ਦੀ ਪੈਦਾਵਾਰ ਵਧ ਸਕੇ ਔਰ ਸੰਕਟ ਦੂਰ ਹੋ ਸਕੇ।

ਇਸ ਤੋਂ ਇਲਾਵਾ ਮੈਂ ਇਕ ਹੋਰ ਬੜੀ ਜ਼ਰੂਰੀ suggestion ਦੇਣੀ ਚਾਹੁੰਦਾ ਹਾਂ। ਉਹ ਇਹ ਹੈ ਕਿ ਪੰਜਾਬ ਸਰਕਾਰ ਨੇ ਦਿੱਲੀ ਦੇ ਵਿਚ ਪੰਜਾਬ ਪੈਵੀਲੀਅਨ ਤੇ ਲੱਖਾਂ ਰੁਪਏ ਖਰਚ ਕੀਤੇ ਸੀ। ਲੇਕਿਨ ਹੁਣ ਉਸ ਸਾਮਾਨ ਦੇ ਜ਼ਾਇਆ ਹੋਣ ਦਾ ਖਤਰਾ ਹੈ ਕਿਉਂਕਿ ਸਾਡੇ ਐਗਰੀਕਲਚਰ ਦੇ ਮਹਿਕਮੇ ਦੇ ਕੋਲ ਉਸ ਸਾਮਾਨ ਨੂੰ ਰਖਣ ਦੇ ਵਾਸਤੇ ਚੰਗੇ ਸਟੋਰ ਔਰ ਚੰਗੇ ਹਾਲ ਨਹੀਂ ਹਨ। ਮੈਂ ਆਪਣੀ ਸਰਕਾਰ ਦਾ ਧਿਆਨ ਇਸ ਪਾਸੇ ਦਵਾਉਣਾ ਚਾਹੁੰਦਾ ਹਾਂ ਕਿ ਉਸ ਸਾਮਾਨ ਨੂੰ ਬਚਾਉਣ ਦੇ ਵਾਸਤੇ ਕੋਈ ਚੰਗਾ ਇੰਤਜ਼ਾਮ ਕੀਤਾ ਜਾਵੇ ਤੇ ਚੰਡੀਗੜ੍ਹ ਵਿਖੇ ਉਸ ਨਾਲ ਇਕ ਪੱਕੀ ਨੁਮਾਇਸ਼ ਜਾਂ ਖੇਤੀ ਬਾੜੀ ਅਜੈਬ ਘਰ ਖੋਲ੍ਹ ਦੇਵੇ।

ਸਪੀਕਰ ਸਾਹਿਬ, ਸਾਡੀ ਗੌਰਮੈਂਟ ਨੇ ਸੇਮ ਦੇ ਮਸਲੇ ਨੂੰ ਦੂਰ ਕਰਨ ਦੇ ਵਾਸਤੇ ਇਕ ਕਰੋੜ 83 ਲਖ ਰੁਪਏ ਦੀ ਪਰੋਵੀਜਨ ਕੀਤੀ ਹੈ ਲੇਕਿਨ ਇਸ ਵੇਲੇ ਹਰ ਸਾਲ 30 ਕਰੋੜ ਰੁਪਏ ਦੇ ਲਗ ਭਗ ਕਿਸਾਨਾਂ ਦੀ ਫਸਲ ਦਾ ਨੁਕਸਾਨ ਹੋ ਜਾਂਦਾ ਹੈ। ਤੀਸਰੇ ਪੰਜ ਸਾਲਾ ਪਲਾਨ ਦੇ

[खान अब्दुल गफ़्फ़ार खां]

अदादोशुमार आप के सामने पेश करना चाहता हूं । जहां चार लाख बच्चे private schools में पढ़ते हैं वहां सरकारी स्कूलों में पढ़ने वाले बच्चों की तादाद 15 लाख है । फिर जनाब यहां पर यह एतराज किया जाता है कि सरकार की तरफ से अवाम को तालीम की सहूलियात नहीं बहम पहुंचाई जातीं ।

*(Interruption by Sardar Gurbachan Singh Bajwa)*

**Khan Abdul Ghaffar Khan**: Mr. Deputy Speaker, Sir, I seek your protection. The honourable Member Sardar Gurbachan Singh Bajwa may be requested not to make interruptions. If he wants to challenge the statistics that I am bringing to the notice of the House, he can do so after I have finished my speech.

फिर मैं आप को बताता हूं कि जितने यहां पर primary schools हैं उन में से गवर्नमेंट के 11 हज़ार हैं—(एक आवाज़–यह figure कहां से ली है ?) मैं यह लिख कर रखता हूं । ( *Interruptions* )

**Mr. Deputy Speaker :** Order, please.

**खान अब्दुल गफार खां** : जनाब गवर्नमेंट के primary schools 11 हज़ार हैं तो.......

*(Interruption by Sardar Gurbachan Singh Bajwa).*

**Khan Abdul Gaffar Khan :** Sir I would request that the hon. Member may be asked not to interrupt me.

**Mr. Deputy Speaker :** Order, please.

**एक आवाज़** : आप तो नोट से पढ़ कर बोल रहे हैं ।

**Khan Abdul Ghaffar Khan :** Sir, I want your ruling whether I can or cannot make reference to my written notes.

**श्री उपाध्यक्ष** आप notes को consult कर सकते है । (Yes, the hon. Member can consult his notes).

**Khan Abdul Ghaffar Khan :** I hope now my hon. Friend will stop making interruptions for ever.

**Mr. Depury Speaker :** Please wind up.

**खान अब्दुल गफार खां** : तो मैं यह अर्ज कर रहा था कि गवर्नमेंट के primary schools हैं 11 हज़ार और जो private primary schools हैं वह हैं कुल 250 । ज़रा मुलाहज़ा कीजिये । फिर गवर्नमेंट की middle schools है वह हैं 3,500 और जो private middle schools हैं वह है कुल दो सौ । इसी तरह से गवर्नमेंट के high स्कूलों की तादाद है 600 और जो private हाई स्कूल है वह है सिर्फ 50 । तो जनाब यह है position इन private स्कूलों की जिन के लिये यहां पर इतना जिक्र किया गया है ।

फिर जनाब, मैं Higher Secondary स्कूलों की बाबत एक बात कहना चाहता हूं । बावजूद इस बात के कि लाला जगत नारायण खुद Education Minister रहे हैं और श्री राम चन्द्र कामरेड बड़े पुराने M.L.A. है, फिर भी इन को इस बात का

इल्म नहीं है कि higher secondary तालीम में पंजाब गवर्नमेंट का ज़रा भी दखल नहीं है और यह सब चीज़ पंजाब University की है और University एक autonomous body है और उस के इंतज़ाम में गवर्नमेंट ज़रा भी दखल नहीं दे सकती । पंजाब गवर्नमेंट तो सिर्फ इस की implementation के लिये एक agency है। डिप्टी स्पीकर साहिब, यह तमाम बातें यहां कह तो देते हैं लेकिन इन बातों की तसदीक नहीं होती।

अब जनाब एक बात मैं discipline के बारे में कहना चाहता हूं और मैं कहता हूं कि वाक्या ही discipline बहुत खराब है । हम रोज़ देखते हैं कि स्कूलों और कालिजों के अन्दर कोई न कोई झगड़ा और बखेड़ा बना रहता है। (एक मिनिस्टर-यहां भी तो कोई न कोई झगड़ा खड़ा रहता है) मिनिस्टर साहिब ने सही कहा है । यह चीज़ यहां पर भी मौजूद है।

तो जनाब मैं अर्ज़ कर रहा था कि स्कूलों और कालिज़ों में discipline बड़ा खराब है और उस की एक वजह यह है कि स्कूलों के teachers को वह रुतबा और status नहीं दिया जाता है जो रुतबा और status उन्हें पहले ज़माना में दिया जाता था। अब तो उस्ताद को ऐसा समझ लिया गया है कि वह हम से तनखाह लेता है और वह तो सिर्फ हमारा नौकर है जिस ने सिर्फ पढ़ाना है और अपने घर चला जाना है। तो जब तक उस को वह पुराना रुतबा और status नहीं देंगे और उस की कदर और इज्ज़त नहीं होगी और जो रुतबा हम ने दूसरे मुलाज़मीन को दे रखा है उस से ऊंचा रुतबा उन्हें नहीं देंगे उतने तक स्कूलों और कालिजों के अन्दर discipline नहीं रह सकेगा। मुझे याद है कि जिस उस्ताद से मैं ने अलफ बे पढ़ा था वह अब भी पटियाला में है। जब भी मैं उस के पास जाता हूं उस के कदमों को छूता हूं और मुझ में उस के सामने बैठने की मुझे जुरत तक नहीं होती। इस लिये मैं आप से कहूंगा कि अगर आप स्कूलों और कालिजों में discipline कायम करना चाहते हैं तो उस्तादों के रुतबे को बढ़ा दें। (घंटी की आवाज़) एक बात और कह कर मैं खत्म कर दूंगा। मैं अपने hon. Minister साहिब से पूछना चाहता हूं कि बताइये कि उस ज़बान से step motherly सलूक किया जा रहा है जो उन 14 ज़बानों में से एक है जो कि हमारे आईन में दर्ज हैं और जो हमारी एक कौमी ज़बान है। जो चीज़ आप नहीं करते उस का आप ज़बानी जमा खर्च क्यों कर देते हैं। कहते कुछ हो मगर कुछ कर नहीं पाते। मुझ से कहो मैं आप के नाम की फटी तो कम अज़ कम उर्दू में लिखवा दूंगा जो आज तक नहीं लिखाई गई। आखर उर्दू का भी कोई हक है और अगर नहीं है तो साफ लफ्ज़ों में कहिये कि उर्दू को हम कुछ काम की ज़बान नहीं मानते। और अगर मानते हैं तो यह आप का फर्ज़ है कि उस के लिये कुछ न कुछ करिये और अगर कुछ करना नहीं चाहते तो साफ कहिये ताकि उर्दू के जो चाहने वाले हैं जो उर्दू को चाहते हैं उन के दिलों से गुमान तो निकल जाये कि आप उर्दू के लिये कुछ नहीं करेंगे।

**ਸਰਦਾਰ ਸੋਹਨ ਸਿੰਘ** (ਬਾਘਾ ਪੁਰਾਣਾ, ਰੀਜ਼ਰਵਡ) : ਡਿਪਟੀ ਸਪੀਕਰ ਸਾਹਿਬ, ਮਹਿਕਮਾ ਤਾਲੀਮ ਦੀ demand ਅੱਜ ਹਾਊਸ ਦੇ ਸਾਹਮਣੇ ਪੇਸ਼ ਹੈ। ਮਹਿਕਮਾ ਤਾਲੀਮ ਦੇ ਖਰਚੇ ਲਈ ਪੰਜਾਬ ਸਰਕਾਰ ਨੇ 12 ਕਰੋੜ ਰੁਪਏ ਰਖੇ ਹਨ। ਬਹੁਤ ਸਾਰੇ ਸਕੂਲ ਤੇ ਕਾਲਜ ਖੋਲ੍ਹੇ ਗਏ ਹਨ ਅਤੇ ਅਗਲੇ ਸਾਲ ਤੋਂ ਅਠਵੀਂ ਜਮਾਤ ਤਕ ਤਮਾਮ ਫੀਸਾਂ ਮਾਫ ਕਰ ਦਿਤੀਆਂ ਗਈਆਂ ਹਨ। ਇਸ ਤੋਂ ਅਲਾਵਾ ਹੋਰ ਵੀ ਬਹੁਤ ਸਾਰੇ ਤਾਲੀਮੀ ਪਹਿਲੂਆਂ ਵਿਚ ਸਰਕਾਰ ਨੇ ਠਿਗਰ ਕੰਮ ਕੀਤੇ ਹਨ। ਇਨ੍ਹਾਂ ਸਾਰਿਆਂ ਕੰਮਾਂ ਲਈ ਪੰਜਾਬ ਸਰਕਾਰ ਬਜਾ ਤੌਰ ਤੇ ਵਧਾਈ ਦੀ ਮੁਸਤਹਿਕ ਹੈ। ਪਰ ਡਿਪਟੀ ਸਪੀਕਰ ਸਾਹਿਬ, ਇਕ ਗੱਲ ਵਲ ਪੰਜਾਬ ਸਰਕਾਰ ਦਾ ਧਿਆਨ ਦਿਵਾਉਣਾ ਮੈਂ ਅਪਣਾ ਫਰਜ਼ ਸਮਝਦਾ ਹਾਂ। ਇਹ classical and vernacular section ਦੇ teachers ਹਨ ਜਾਂ ਉਸਤਾਨੀਆਂ ਹਨ ਉਨ੍ਹਾਂ ਦੀਆਂ seniority ਦੀਆਂ lists ਹਾਲਾਂ ਤਕ ਤਿਆਰ ਨਹੀਂ ਹੋਈਆਂ ਔਰ 1st November, 1956, ਤੋਂ ਜਿਤਨੇ ਵੀ grade ਖਾਲੀ ਹੋਏ ਹਨ ਉਨ੍ਹਾਂ ਦੇ ਹੱਕਦਾਰ teachers ਇਹ ਆਸ ਲਗਾਈ ਬੈਠੇ ਹਨ ਕਿ ਉਹ lists ਜਲਦੀ ਤਿਆਰ ਹੋ ਜਾਣ ਤਾਂ ਸਾਨੂੰ ਉਹ grade ਮਿਲਣ। ਇਸ ਕਰਕੇ ਉਨ੍ਹਾਂ teachers ਦਾ ਨੁਕਸਾਨ ਹੋ ਰਿਹਾ ਹੈ। ਮੈਂ ਪੰਜਾਬ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਉਹ ਉਨ੍ਹਾਂ classical ਉਸਤਾਦਨੀਆਂ ਤੇ teachers ਦੀਆਂ seniority ਦੀਆਂ ਲਿਸਟਾਂ ਛੇਤੀ ਤੋਂ ਛੇਤੀ ਤਿਆਰ ਕਰਾਏ ਤਾਕਿ ਹੱਕਦਾਰ ਲੋਕਾਂ ਨੂੰ ਉਨ੍ਹਾਂ ਦਾ ਫਾਇਦਾ ਮਿਲ ਸਕੇ।

ਡਿਪਟੀ ਸਪੀਕਰ ਸਾਹਿਬ, ਸਕੂਲਾਂ ਤੇ ਕਾਲਜਾਂ ਵਿਚ discipline ਸ਼ਿਕਨੀ ਬੜੇ ਜ਼ੋਰ ਤੇ ਹੈ ਬਲਕਿ ਅਗਰ ਇਹ ਕਹਿ ਦਿੱਤਾ ਜਾਏ ਕਿ discipline ਸ਼ਿਕਨੀ ਇਕ ਬੜੀ ਖਤਰਨਾਕ ਹੱਦ ਤਕ ਪਹੁੰਚ ਗਈ ਹੈ ਤਾਂ ਇਹ ਕੋਈ ਬੇਜਾ ਗੱਲ ਨਹੀਂ ਹੋਏਗੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ discipline ਸ਼ਿਕਨੀ ਹੈ ਜੇਕਰ ਇਸ ਦਾ ਜ਼ੋਰ ਇਸੇ ਤਰ੍ਹਾਂ ਰਿਹਾ ਤਾਂ ਤਾਲੀਮ ਦੇ ਮਕਸਦ ਹੱਲ ਨਹੀਂ ਹੋ ਸਕਣਗੇ ਕਿਉਂਕਿ discipline ਸ਼ਿਕਨੀ ਦਾ ਅਸਰ ਸਕੂਲਾਂ ਦੇ ਬੱਚਿਆਂ ਦੇ ਖਿਆਲਾਂ ਤੇ ਬਹੁਤ ਬੁਰਾ ਪੈਂਦਾ ਹੈ। ਇਸੇ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ discipline ਨੂੰ ਕਾਇਮ ਰਖਣ ਲਈ ਉਹ ਫੌਰੀ ਤੌਰ ਤੇ ਕੋਈ ਠੋਸ ਕਦਮ ਉਠਾਏ। ਮੈਂ ਸਮਝਦਾ ਹਾਂ ਕਿ ਜਦੋਂ ਤਕ ਸਕੂਲਾਂ ਦੇ teachers ਦਾ ਮਿਆਰੇ ਜ਼ਿੰਦਗੀ ਉੱਚਾ ਨਹੀਂ ਕੀਤਾ ਜਾਂਦਾ ਉਸ ਵਕਤ ਤਕ disciplice ਕਾਇਮ ਨਹੀਂ ਹੋ ਸਕਦਾ। ਇਸ ਲਈ, ਮੈਂ ਸਰਕਾਰ ਅਗੇ ਇਹ ਬੇਨਤੀ ਕਰਾਂਗਾ ਕਿ ਉਹ teachers ਦੀਆਂ ਤਨਖਾਹਾਂ ਵਧਾ ਦੇਣ ਤਾਕਿ ਸਕੂਲਾਂ ਵਿਚ discipline ਕਾਇਮ ਹੋ ਸਕੇ। ਜਦ ਤਕ ਉਨ੍ਹਾਂ ਦੇ status ਨੂੰ ਉੱਚਾ ਨਹੀਂ ਕੀਤਾ ਜਾਂਦਾ ਓਨਾਂ ਚਿਰ ਤਕ ਸਕੂਲਾਂ ਤੇ ਕਾਲਜਾਂ ਦੇ ਅੰਦਰ discipline ਕਾਇਮ ਨਹੀਂ ਹੋ ਸਕਦਾ। ਜੇਕਰ ਅਸਾਂ ਇਕ ਚੰਗੀ nation ਬਣਾਉਣੀ ਹੈ ਅਤੇ ਆਪਣੇ ਦੇਸ਼ ਦੇ ਬਚਿਆਂ ਨੂੰ ਚੰਗਾ ਬਣਾਉਣਾ ਹੈ ਤਾਂ ਸਕੂਲਾਂ ਤੇ ਕਾਲਜਾਂ ਦੇ ਅੰਦਰ ਉਨ੍ਹਾਂ ਨੂੰ discipline ਦਾ ਪਾਬੰਦ ਪੂਰੇ ਤਰੀਕੇ ਨਾਲ ਬਣਾਇਆ ਜਾਵੇ। ਇਸ ਲਈ ਸਰਕਾਰ ਨੂੰ dicipline ਕਾਇਮ ਰਖਣ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ।

ਇਕ ਬੇਨਤੀ ਮੈਂ ਹੋਰ ਕਰਨੀ ਚਾਹੁੰਦਾ ਹਾਂ ਅਤੇ ਇਹ ਮੈਂ ਬਿਲਾ ਝਿਝਕ ਦੇ ਕਹਿੰਦਾ ਹਾਂ ਕਿ ਜਿਸ ਵਕਤ ਤੋਂ ਸਾਡੇ ਮੌਜੂਦਾ ਵਜ਼ੀਰ ਤਾਲੀਮ ਸਾਹਿਬ ਇਸ ਅਹੁਦੇ ਤੇ

ਆਏ ਹਨ ਇਨ੍ਹਾਂ ਨੇ ਅਫਸਰਾਂ ਨੂੰ ਵਿਗਾੜ ਦਿੱਤਾ ਹੈ । ਜਦੋਂ ਅਸਾਂ ਇਨ੍ਹਾਂ ਦਾ ਧਿਆਨ ਇਸ ਪਾਸੇ ਦਿਵਾਂਉਦੇ ਹਾਂ ਤਾਂ ਇਹ ਕਹਿੰਦੇ ਹਨ 'ਪਿਆਰ ਕੇ ਸਾਥ ਕਾਮ ਲੀਆ ਜਾਤਾ ਹੈ ਔਰ ਮੁਹਬਤ ਕੇ ਸਾਥ ਕਾਮ ਲੀਆ ਜਾਤਾ ਹੈ' ਪਰ ਜਦ ਅਸੀਂ ਕਹਿੰਦੇ ਹਾਂ ਕਿ ਇਹ ਪਿਆਰ ਨਾਲ ਕੰਮ ਨਹੀਂ ਕਰਦੇ ਤੁਸਾਂ ਇਨ੍ਹਾਂ ਕੋਲੋਂ ਸਖਤੀ ਨਾਲ ਕੰਮ ਲਓ ਤਾਂ ਇਹ ਕਹਿੰਦੇ ਹਨ 'ਇਸ ਤਰ੍ਹਾਂ ਵੋਹ ਬਿਗੜ ਜਾਤੇ ਹੈਂ ਔਰ ਦਫਤਰ ਕੀ ਫਾਈਲੇਂ ਗੁੰਮ ਕਰ ਦੇਤੇ ਹੈਂ' ਮੈਂ ਵਜ਼ੀਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਉਹ ਇਸ ਤਰ੍ਹਾਂ ਦਫਤਰ ਦੀਆਂ ਫਾਈਲਾਂ ਗੁੰਮ ਕਰ ਦਿੰਦੇ ਹਨ ਤਾਂ ਤੁਸਾਂ ਕਿਸ ਮਰਜ਼ ਦੀ ਦਵਾ ਹੋ ? (ਹਾਸਾ)

ਜੇ ਗੱਲ ਕਰਨ ਜਾਉ ਤਾਂ 2 ਮਿੰਟ ਨਹੀਂ ਦਿੰਦੇ ਤੇ ਬਹਿਸ ਤੇ 25 ਮਿੰਟ ਲਗੇ ਰਹਿੰਦੇ ਹਨ । (ਹਾਸਾ)

ਇਕ ਗੱਲ ਹੋਰ ਹੈ ਜਿਸ ਨੂੰ ਕਹੇ ਬਿਨਾ ਮੈਂ ਰਹਿ ਨਹੀਂ ਸਕਦਾ । ਹਰੀਜਨ ਭਾਵੇਂ ਕੋਈ ਚੰਗੀ ਗੱਲ ਵੀ ਕਹਿ ਦੇਵੇ ਉਸ ਵਲ ਧਿਆਨ ਨਹੀਂ ਦਿਤਾ ਜਾਂਦਾ । ਹਰਿਜਨ M. L. A.s ਨੂੰ ਇਹ ਤਾਂ M. L. A.s ਹੀ ਨਹੀਂ ਸਮਝਦੇ । ਮੈਂ ਇਕ District Inspector ਦੀ ਸ਼ਕਾਇਤ ਕੀਤੀ ਕਿ ਜ਼ਾਤ ਪਾਤ ਤਾਂ ਇਸ ਦੇ ਨਹੁੰਆਂ ਵਿਚ ਵੜੀ ਹੋਈ ਹੈ । ਫਿਰੋਜ਼ਪੁਰ ਦੇ Inspector ਨਾਲ interview ਵਿਚ ਇਕ ਲੜਕੀ ਨੇ ਕਹਿ ਦਿਤਾ ਕਿ ਮੈਂ backward classes ਦੀ ਲੜਕੀ ਹਾਂ ਤਾਂ ਉਨ੍ਹਾਂ ਨੇ ਉਸ ਨੂੰ ਬੜੀ ਹਕਾਰਤ ਦੀ ਨਿਗਾਹ ਨਾਲ ਦੇਖਿਆ । ਉਸ ਲੜਕੀ ਨੇ ਅਪਣੇ ਪਿਤਾ ਜੀ ਨਾਲ ਗੱਲ ਕੀਤੀ ਕਿ ਇਹ ਗੱਲ ਕਹਿਣੀ ਨਹੀਂ ਚਾਹੀਦੀ ਕਿ ਮੈਂ backward classes ਦੀ ਲੜਕੀ ਹਾਂ । ਇਸ ਕਰਕੇ ਅਫਸਰ ਨਫਰਤ ਕਰਨ ਲਗ ਜਾਂਦੇ ਹਨ । ਉਸ ਦੇ ਪਿਤਾ ਨੇ ਮੈਨੂੰ ਦਸਿਆ । ਮੈਂ ਮਹਿਕਮੇ ਦੇ ਅਫਸਰਾਂ ਨਾਲ ਸ਼ਕਾਇਤ ਕੀਤੀ ਤਾਂ ਉਸ ਡਿਸਟਰਿਕਟ ਇਨਸਪੈਕਟਰਸ ਨੂੰ ਬਦਲ ਦਿਤਾ ਗਿਆ ਪਰ ਬਦਲਿਆ ਉਥੇ ਜਿਥੇ ਉਹ ਜਾਣਾ ਚਾਹੁੰਦੀ ਸੀ, ਜਿਥੇ ਉਹਦਾ ਘਰ ਸੀ ਯਾਨੀ ਅੰਬਾਲੇ । ਇਸ ਲਈ ਬੇਨਤੀ ਕਰਾਂਗਾ ਕਿ M. L. A.s ਦੀ ਗੱਲ ਧਿਆਨ ਨਾਲ ਸੁਣਿਆ ਕਰੋ । ਜੋ ਸ਼ਕਾਇਤ ਕੀਤੀ ਜਾਵੇ ਉਸ ਦਾ ਉਪਾ ਕੀਤਾ ਜਾਵੇ । ਮੈਂ ਉਮੀਦ ਕਰਦਾ ਹਾਂ ਵਜ਼ੀਰ ਸਾਹਿਬ ਫਿਰ ਮੈਨੂੰ ਇਹ ਗੱਲ ਕਹਿਣ ਦਾ ਮੌਕਾ ਨਹੀਂ ਦੇਣਗੇ ।

ਬਹੁਤ ਸਾਰੇ ਸਕੂਲ ਅਤੇ ਕਾਲਜ ਖੋਲ੍ਹੇ ਗਏ ਹਨ ਪਰ ਜੋ ਫਿਰੋਜ਼ਪੁਰ ਛਾਉਣੀ ਵਿਚ Lal Chand Jain College ਸੀ ਉਹ ਬੰਦ ਕਰ ਦਿਤਾ ਗਿਆ ਹੈ । ਇਸ ਕਰਕੇ ਫਿਰੋਜ਼ਪੁਰ ਦੇ ਇਲਾਕੇ ਨੂੰ ਬਹੁਤ ਸਾਰਾ ਤਾਲੀਮੀ ਨੁਕਸਾਨ ਹੋਇਆ ਹੈ । ਇਸ ਗੱਲ ਤੇ ਸਰਕਾਰ ਨੂੰ ਚਾਹੀਦਾ ਹੈ ਕਿ ਨਜ਼ਰਸਾਨੀ ਕਰੇ ਅਤੇ ਇਸ College ਨੂੰ ਬਹਾਲ ਕਰ ਦਿਤਾ ਜਾਵੇ । ਉਨ੍ਹਾਂ ਪਾਸ ਪੈਸਾ ਕਾਫੀ ਹੈ । ਹੋਰ ਸ਼ਰਤਾਂ ਵੀ ਉਹ ਕਾਲਜ ਪੂਰੀਆਂ ਕਰਦਾ ਹੈ । ਇਸ ਕਰਕੇ ਇਲਾਕੇ ਦੀਆਂ ਲੋੜਾਂ ਨੂੰ ਸਾਹਮਣੇ ਰਖਦੇ ਹੋਏ ਉਸ ਕਾਲਜ ਨੂੰ ਦੁਬਾਰਾ ਚਾਲੂ ਕਰ ਦਿਤਾ ਜਾਵੇ । (ਘੰਟੀ) ਹਰੀਜਨਾਂ ਦੇ ਬੱਚਿਆਂ ਨੂੰ ਜੋ ਵਜ਼ੀਫੇ ਦਿਤੇ ਜਾਂਦੇ ਹਨ ਉਹ ਵਕਤ ਤੇ ਨਹੀਂ ਦਿਤੇ ਜਾਂਦੇ ਬਲਕਿ ਦੋ ਦੋ ਸਾਲ ਬਾਅਦ ਵਜ਼ੀਫੇ ਦਿਤੇ ਜਾਂਦੇ ਹਨ । ਇਸ ਕਰਕੇ ਇਹ ਮੁੰਡੇ ਘਬਰਾਕੇ ਤਾਲੀਮ ਨੂੰ ਛਡ ਕੇ ਚਲੇ ਜਾਂਦੇ ਹਨ । ਇਸ ਤਰ੍ਹਾਂ ਇਸ ਸਕੀਮ ਦਾ ਮਤਲਬ ਫੌਤ ਹੋ ਜਾਂਦਾ ਹੈ । ਇਸ ਲਈ ਬੇਨਤੀ ਕਰਾਂਗਾ ਕਿ ਅਗਰ ਵਜ਼ੀਫੇ ਮਹੀਨੇ ਦੇ ਮਹੀਨੇ ਨਹੀਂ ਦਿਤੇ ਜਾ ਸਕਦੇ ਤਾਂ ਤਿੰਨ ਤਿੰਨ ਮਹੀਨਿਆਂ ਬਾਅਦ ਤਾਂ ਜ਼ਰੂਰ ਮਿਲ ਜਾਣੇ

[ਸਰਦਾਰ ਸੋਹਣ ਸਿੰਘ]

ਚਾਹੀਦੇ ਹਨ ਤਾਕਿ ਉਹ ਆਪਣੀ ਤਾਲੀਮ ਪੂਰੀ ਕਰ ਸਕਣ । ਵਜ਼ੀਰ ਸਾਹਿਬ ਨੂੰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਫਿਰੋਜ਼ਪੁਰ ਜੋ ਬਹੁਤ ਵੱਡਾ ਜ਼ਿਲ੍ਹਾ ਹੈ, ਵਿਚ ਦਿਹਾਤੀ ਇਲਾਕਿਆਂ ਲਈ ਸਿਰਫ Girl High School ਹਨ । ਪਤੋ ਹੀਰਾ ਸਿੰਘ ਵਿਚ ਇਕ Government Girls Middle School ਹੈ । ਉਥੇ ਦੇ ਲੋਕ ਬਹੁਤ ਦੇਰ ਤੋਂ ਕੋਸ਼ਿਸ਼ ਕਰ ਰਹੇ ਹਨ ਕਿ ਇਹ High School ਹੋ ਜਾਵੇ । ਉਨ੍ਹਾਂ ਨੇ 4 ਕਮਰੇ ਵੀ ਬਣਾਏ ਹਨ ਪਰ ਹਾਲੇ ਤਕ ਉਸ ਨੂੰ High School ਨਹੀਂ ਕੀਤਾ ਗਿਆ । ਇਸ ਸਕੂਲ ਨੂੰ ਜਲਦੀ ਤੋਂ ਜਲਦੀ High School ਬਣਾ ਦਿਤਾ ਜਾਵੇ ਤਾਂ ਜੋ ਉਹ ਪਿਛੜੀਆ ਹੋਇਆ ਇਲਾਕਾ ਇਸ ਤੋਂ ਫਾਇਦਾ ਉਠਾ ਸਕੇ ।

ਮੈਂ teachers ਦੀਆਂ ਤਨਖਾਹਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਵਧਾਉਣ ਵਲ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ । 1950 ਵਿਚ ਜਿਸ ਵੇਲੇ ਠਾਕੁਰ ਪੰਚਮ ਚੰਦਰ ਵਜ਼ੀਰੇ ਤਾਲੀਮ ਸਨ ਤਾਂ ਉਨ੍ਹਾਂ ਨੇ ਇਲਾਨ ਕੀਤਾ ਸੀ ਕਿ S. V. ਗਿਆਨੀ, ਪ੍ਰਭਾਕਰ teachers ਦੇ grades J. A. V. teachers ਦੇ ਬਰਾਬਰ ਕਰ ਦਿਤੇ ਜਾਣਗੇ, ਇਬਤਦਾਈ ਤਨਖਾਹ ਵੀ ਉਨ੍ਹਾਂ ਦੇ ਬਰਾਬਰ ਕਰ ਦਿਤੀ ਜਾਵੇਗੀ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਇਸ ਇਲਾਨ ਨੂੰ ਅਮਲੀ ਜਾਮਾ ਨਹੀਂ ਪਹਿਨਾਇਆ ਗਿਆ । ਇਨ੍ਹਾਂ teachers ਦੀ union ਤਹਿਰੀਰੀ ਤੌਰ ਤੇ ਵੀ ਸਰਕਾਰ ਨੂੰ ਯਾਦ ਦਿਵਾ ਚੁੱਕੀ ਹੈ ਪਰ ਇਸ ਬਾਰੇ ਕੁਝ ਨਹੀਂ ਕੀਤਾ ਗਿਆ । ਇਸ ਪਾਸੇ ਵਜ਼ੀਰ ਸਾਹਿਬ ਜਲਦੀ ਤੋਂ ਜਲਦੀ ਧਿਆਨ ਦੇਣ ।

ਹੁਣ ਮੈਂ ਤਰੀਕਾ ਤਾਲੀਮ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਇਹ ਠੀਕ ਹੈ ਕਿ ਸਕੂਲਾਂ ਵਿਚ Basic Education ਜਾਰੀ ਕਰ ਦਿਤੀ ਗਈ ਹੈ ਅਤੇ ਮੁੰਡਿਆਂ ਨੇ ਇਕ ਪਾਈਆ ਰੋਜ਼ਾਨਾ ਸੂਤ ਕਤਨਾ ਸ਼ੁਰੂ ਕਰ ਦਿਤਾ ਹੈ ਪਰ ਪੜ੍ਹ ਲਿਖ ਕੇ ਵੀ ਰੋਜ਼ਗਾਰ ਦਾ ਮਸਲਾ ਹੱਲ ਨਹੀਂ ਹੁੰਦਾ । ਤਰੀਕਾ ਤਾਲੀਮ ਵਿਚ ਜੋ ਤਬਦੀਲੀ ਕੀਤੀ ਗਈ ਹੈ ਇਹ ਇਸ ਲਿਹਾਜ਼ ਨਾਲ ਕੋਈ ਬਹੁਤੀ ਫਾਇਦੇ ਮੰਦ ਸਾਬਤ ਨਹੀਂ ਹੁੰਦੀ । ਅਜ ਵੀ ਪੜ੍ਹੇ ਲਿਖੇ ਨੌਜਵਾਨ ਨੌਕਰੀਆਂ ਲਈ ਮਾਰੇ ਮਾਰੇ ਫਿਰਦੇ ਹਨ । ਜ਼ਰੂਰਤ ਇਸ ਗੱਲ ਦੀ ਹੈ ਕਿ ਸਾਡੇ ਤਰੀਕਾ ਤਾਲੀਮ ਵਿਚ ਇਨਕਲਾਬੀ ਤਬਦੀਲੀਆਂ ਕੀਤੀਆਂ ਜਾਣ । ਅਤੇ ਬੱਚਿਆਂ ਨੂੰ ਦਸਤਕਾਰੀਆਂ ਵਿਚ ਪੂਰੇ ਮਾਹਿਰ ਬਣਾਇਆ ਜਾਵੇ । ਜਦ ਮੁੰਡਾ ਸਕੂਲ ਜਾਂ ਕਾਲਿਜ ਵਿਚ ਪੜ੍ਹ ਕੇ ਹਟਦਾ ਹੈ ਤਾਂ ਅਪਣੇ ਆਬਾਈ ਪੇਸ਼ੇ ਨਾਲ ਨਫਰਤ ਕਰਨ ਲਗ ਜਾਂਦਾ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਇਸ ਤਰ੍ਹਾਂ ਦਾ ਤਰੀਕਾ ਤਾਲੀਮ ਜਾਰੀ ਕਰੇ ਕਿ ਲੜਕੇ ਅਪਣੇ ਆਬਾਈ ਪੇਸ਼ੇ ਜਿਵੇਂ ਖੇਤੀਬਾੜੀ ਆਦਿ ਵਿਚ ਦਿਲਚਸਪੀ ਲੈਣ । (ਘੰਟੀ) ਇਸ ਕਰਕੇ ਸਕੂਲਾਂ ਵਿਚ ਦਸਤਕਾਰੀ ਇਕ ਅਹਿਮ subject ਹੋਣਾ ਚਾਹੀਦਾ ਹੈ । ਚੂੰਕਿ time ਖਤਮ ਹੋ ਗਿਆ ਹੈ ਮੈਂ ਅੰਤ ਵਿਚ ਇਹ ਬੇਨਤੀ ਕਰਾਂਗਾ ਕਿ ਸਰਕਾਰ ਮੇਰੇ ਸੁਝਾਵਾਂ ਵਲ ਪੂਰਾ ਧਿਆਨ ਦੇਵੇ ।

ਡਾਕਟਰ ਭਾਗ ਸਿੰਘ (ਗੜ੍ਹਸ਼ੰਕਰ, ਜਨਰਲ) : ਡਿਪਟੀ ਸਪੀਕਰ ਸਾਹਿਬ, ਵਕਤ ਦੀ ਤੰਗੀ ਦੇ ਲਿਹਾਜ਼ ਨਾਲ ਮੈਂ points ਹੀ ਆਪ ਦੇ ਸਾਹਮਣੇ ਰਖਾਂਗਾ ਅਤੇ elaborate ਨਹੀਂ ਕਰ ਸਕਾਂਗਾ ਪਰ ਉਮੀਦ ਕਰਦਾ ਹਾਂ ਕਿ background ਨੂੰ ਸਮਝਦੇ ਹੋਏ ਵਿਦਿਆ ਮੰਤ੍ਰੀ ਸਾਹਿਬ ਇਨ੍ਹਾਂ ਨੂੰ note ਫਰਮਾਉਣਗੇ ।

ਡਿਪਟੀ ਸਪੀਕਰ ਸਾਹਿਬ, ਆਜ਼ਾਦੀ ਹਾਸਲ ਕਰਨ ਮਗਰੋਂ ਸਾਡੇ ਸੂਬੇ ਨੇ ਵਿਦਿਆ ਦੇ ਲਿਹਾਜ਼ ਨਾਲ ਤਰੱਕੀ ਕੀਤੀ ਹੈ। ਜਿਥੇ 1950 ਵਿਚ students ਦੀ ਗਿਣਤੀ 929,000 ਸੀ, 1959 ਵਿਚ ਇਹ ਵਧ ਕੇ 1,969,000 ਹੋ ਗਈ ਹੈ ਪਰ ਇਸ ਦੇ ਬਾਵਜੂਦ ਵੀ ਕੁਲ ਬੱਚਿਆਂ ਦੀ ਤਾਦਾਦ ਦਾ 1/3 ਹਿੱਸਾ ਹੀ ਸਕੂਲਾਂ ਵਿਚ ਹੈ ਬਾਕੀ 2/3 ਹਿੱਸੇ ਦਾ ਅਸੀਂ ਹਾਲੇ ਫਿਕਰ ਕਰਨਾ ਹੈ। Literacy ਦੇ ਮਿਆਰ ਵਲੋਂ West Bengal, Kerala ਅਤੇ Bombay ਦੇ ਮਿਆਰ ਨੂੰ ਸਾਹਮਣੇ ਰਖ ਕੇ ਸਾਨੂੰ ਹੋਰ effort ਕਰਨ ਦੀ ਲੋੜ ਹੈ।

ਇਸ ਚੀਜ਼ ਨੂੰ ਇਕ ਹੋਰ ਪਹਿਲੂ ਤੋਂ ਦੇਖਿਆਂ ਪਤਾ ਚਲਦਾ ਹੈ ਕਿ ਸਾਡੇ ਇਕ Professor ਨੂੰ 60 ਬੱਚਿਆਂ ਨੂੰ ਸੰਭਾਲਣਾ ਪੈਂਦਾ ਹੈ। ਮਿਸਾਲ ਤਾਂ ਮੈਂ ਸਭ ਤੋਂ ਜ਼ਿਆਦਾ advanced country ਦੀ ਦੇ ਰਿਹਾ ਹਾਂ ਤਾਂ ਵੀ ਸਾਨੂੰ ਇਹ ਲਕਸ਼ ਜ਼ਰੂਰ ਆਪਣੇ ਸਾਹਮਣੇ ਰਖਣਾ ਚਾਹੀਦਾ ਹੈ। ਮਾਸਕੋ University ਵਿਚ 10 ਬੱਚਿਆਂ ਪਿਛੇ ਇਕ Professor ਹੈ।

**ਸਰਦਾਰ ਰਾਜਿੰਦਰ ਸਿੰਘ** : 40 years ਬਾਅਦ ਇਥੇ ਹੋਵੇਗਾ।

**ਡਾਕਟਰ ਭਾਗ ਸਿੰਘ** : ਸਾਨੂੰ ਇਹ ਲਕਸ਼ ਰਖਣਾ ਚਾਹੀਦਾ ਹੈ। Be patient please. ਮੈਂ ਸਮਝਦਾ ਹਾਂ ਕਿ ਜੋ indiscipline ਹੈ ਉਸ ਦੀ ਵਜ੍ਹਾ ਇਹ ਹੈ ਕਿ individual ਤੌਰ ਤੇ Professors ਬਚਿਆਂ ਨੂੰ ਸੰਭਾਲ ਨਹੀਂ ਸਕਦੇ।

ਅੱਜ private colleges ਸਰਕਾਰੀ ਕਾਲਜਾਂ ਨਾਲੋਂ ਬਹੁਤ ਜ਼ਿਆਦਾ ਹਨ। 37 ਸਰਕਾਰੀ ਅਤੇ 137 aided and unaided private colleges ਹਨ। ਇਸ ਲਈ ਹੋਰ effort ਦੀ ਲੋੜ ਹੈ ਸਰਕਾਰ ਵਲੋਂ। ਜਿਸ ਤਰ੍ਹਾਂ ਕਿਹਾ ਗਿਆ ਹੈ ਕਿ ਪਸਮਾਂਦਾ ਇਲਾਕੇ ਊਨਾ ਜਾਂ ਥਾਨੇਸਰ ਆਦਿ ਵਿਚ Degree Colleges ਖੋਲ੍ਹਣੇ ਚਾਹੀਦੇ ਹਨ। ਫਿਰ private ਕਾਲਜਾਂ ਦੇ staff ਨੂੰ ਸ਼ਿਕਾਇਤ ਹੈ ਕਿ ਉਨ੍ਹਾਂ ਦੇ grades ਸਰਕਾਰੀ ਕਾਲਜਾਂ ਦੇ grades ਨਾਲੋਂ ਬਹੁਤ ਘਟ ਹਨ। ਇਹ ਬਰਾਬਰ ਹੋਣੇ ਚਾਹੀਦੇ ਹਨ।

ਫਿਰ paucity of teachers ਦੀ ਗੱਲ ਹੈ ਮੇਰੇ ਅੰਦਾਜ਼ੇ ਮੁਤਾਬਕ Basic Trained Teachers 2,700, ਪੰਜਾਬੀ teachers 1,300 ਅਤੇ lady teachers ਲੋੜ ਨਾਲੋਂ 2,000 ਘਟ ਹਨ।

ਇਸ ਪਾਸੇ ਧਿਆਨ ਦੇ ਕੇ ਇਸ ਕਮੀ ਨੂੰ ਦੂਰ ਕਰਨ ਦੀ ਲੋੜ ਹੈ ਕਿਉਂਕਿ ਟੀਚਰਾਂ ਦੀ ਕਮੀ ਨਾਲ ਅਸੀਂ ਵਿਦਿਆਰਥੀ ਦੀ basic needs ਨੂੰ ਪੂਰਾ ਨਹੀਂ ਕਰ ਸਕਦੇ।

ਇਕ ਹੋਰ ਪਾਸੇ ਵਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਿਸ ਦੇ ਬਾਰੇ ਵਿਚ ਪਹਿਲਾਂ ਹੀ ਮੇਰੇ ਸਾਥੀਆਂ ਨੇ point out ਕੀਤਾ ਹੈ ਕਿ ਜਿਨੀ ਵੀ allocation ਇਸ ਮਹਿਕਮੇ ਲਈ ਰਖੀ ਗਈ ਸੀ ਉਹ lapse ਹੋ ਗਈ ਹੈ ਅਤੇ ਖਰਚ ਨਹੀਂ ਕੀਤੀ ਗਈ। ਜਿੰਨੀ allocation technical Education ਅਤੇ General Education ਲਈ ਰਖੀ ਗਈ ਸੀ ਉਹ lapse ਹੋ ਗਈ ਹੈ ਇਸ ਤੋਂ ਸਾਫ ਪਤਾ ਚਲਦਾ ਹੈ ਕਿ ਅਫਸਰ ਨਾ ਅਹਿਲ ਹਨ ਜਾਂ ਇਸ ਮਹਿਕਮੇ ਦੀ ਗਫਲਤ ਦਾ ਨਤੀਜਾ ਹੈ ਕਿ ਇਹ allocation lapse ਹੋ ਗਈ ਹੈ। ਅਤੇ ਮੈਂ ਜੇਕਰ ਕੋਈ ਸਖਤ ਲਫਜ਼ ਨਾ ਵਰਤਾਂ

[ਡਾ: ਭਾਗ ਸਿੰਘ]

ਤਾਂ ਇਹ ਕਹਾਂਗਾ ਕਿ ਇਹ ਮਾਮੂਲੀ ਗ਼ਫਲਤ ਨਹੀਂ ਇਕ ਮੁਜਰਮਾਨਾ ਗ਼ਫਲਤ ਹੈ ਅਤੇ ਇਸ ਤਰ੍ਹਾਂ ਦੀ ਗ਼ਫਲਤ ਨਹੀਂ ਹੋਣੀ ਚਾਹੀਦੀ ।

ਇਸ ਤੋਂ ਅਗੇ ਇਸ ਗੱਲ ਦਾ ਇਲਾਨ ਕੀਤਾ ਗਿਆ ਸੀ ਕਿ ਸਰਕਾਰ 100 ਸਕੂਲਾਂ ਨੂੰ ਆਪਣੀ ਤਹਿਵੀਲ ਵਿਚ ਲੈ ਲਏਗੀ । ਇਹ ਇਲਾਨ ਪਿਛਲੇ ਸਾਲ ਕੀਤਾ ਗਿਆ ਇਸ ਨਾਲ ਜੋ ਹਾਈ ਸਕੂਲ ਸਨ ਉਨ੍ਹਾਂ ਨੇ ਸੁਖ ਦਾ ਸਾਹ ਲਿਆ ਸੀ ਕਿਉਂਕਿ ਉਨ੍ਹਾਂ ਦੀ ਹਾਲਤ ਚੰਗੀ ਨਹੀਂ ਸੀ । ਉਨ੍ਹਾਂ ਨੂੰ ਇਹ ਆਸ ਬੱਝ ਗਈ ਕਿ ਸਕੂਲ ਸਰਕਾਰੀ ਤਹਿਵੀਲ ਵਿਚ ਲਏ ਜਾਣਗੇ, ਪਰ ਇਸ ਦੇ ਨਾਲ ਹੀ ਸਰਕਾਰ ਨੇ ਕਾਫੀ hard conditions ਉਨ੍ਹਾਂ ਲਈ ਰਖੀਆਂ ਅਤੇ ਕਿਹਾ ਕਿ ਇਨ੍ਹਾਂ ਸ਼ਰਤਾਂ ਨੂੰ ਪੂਰਾ ਕਰਨਾ ਜ਼ਰੂਰੀ ਹੈ । ਸਕੂਲਾਂ ਵਾਲਿਆਂ ਨੇ ਇਸ ਆਸ ਤੇ ਕਿ ਇਨ੍ਹਾਂ ਦਾ ਇੰਤਜ਼ਾਮ ਸਰਕਾਰੀ ਤਹਿਵੀਲ ਵਿਚ ਜਾਣ ਨਾਲ ਚੰਗਾ ਹੋ ਜਾਵੇਗਾ, ਇਸ ਲਈ ਔਖਿਆਂ ਸੌਖਿਆਂ ਹੋਕੇ ਇਨ੍ਹਾਂ ਸ਼ਰਤਾਂ ਨੂੰ ਪੂਰਾ ਕਰ ਦਿਤਾ । ਉਨ੍ਹਾਂ ਨੇ ਇਸ ਕੰਮ ਲਈ ਆਪਣੇ ਰੀਜ਼ਰਵ ਵਧਾਏ, ਚੰਦੇ ਇਕੱਠੇ ਕੀਤੇ grounds extend ਕੀਤੀਆਂ ਅਤੇ buildings extend ਕੀਤੀਆਂ । ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਗੌਰਮੈਂਟ ਨੇ ਇਕ ਵੀ ਸਕੂਲ ਆਪਣੀ ਤਹਿਵੀਲ ਵਿਚ ਅਜੇ ਤਕ ਨਹੀਂ ਲਿਆ । ਇਸ ਲਈ ਲੋਕਾਂ ਵਿਚ ਬੇਚੈਨੀ ਹੈ ਅਤੇ ਮੈਂ ਆਸ ਕਰਾਂਗਾ ਕਿ ਸਰਕਾਰ ਇਸ ਚੀਜ਼ ਨੂੰ ਇਥੇ ਅਸਾਡੇ ਸਾਹਮਣੇ explain ਕਰੇ ਕਿ ਕਿਉਂ ਨਹੀਂ ਇਨ੍ਹਾਂ ਸਕੂਲਾਂ ਨੂੰ ਤਹਿਵੀਲ ਵਿਚ ਲਿਆ ਅਤੇ ਬਾਹਰ ਲੋਕਾਂ ਤਕ ਵੀ ਦਸੇਗੀ ਕਿ ਕੀ ਕਾਰਨ ਹਨ ਇਨਾਂ ਨੂੰ ਤਹਿਵੀਲ ਵਿਚ ਨਾ ਲੈਣ ਦੇ ਤਾਕਿ ਲੋਕਾਂ ਨੂੰ ਵੀ ਪਤਾ ਲਗ ਸਕੇ ਕਿ ਇਸ ਦੇ ਕੀ ਕਾਰਨ ਹਨ ।

ਇਸ ਤੋਂ ਅਗੇ ਇਹ ਸਰਕਾਰ ਦਾ ਬੜਾ ਨੇਕ ਵਿਚਾਰ ਹੈ ਕਿ ਅਠਵੀਂ ਤਕ ਫਰੀ ਤਾਲੀਮ ਦਿਤੀ ਜਾਵੇ । ਅਸੀਂ ਮੰਨਦੇ ਹਾਂ ਕਿ ਅਠਵੀਂ ਤਕ ਫਰੀ ਤਾਲੀਮ ਹੋਣੀ ਚਾਹੀਦੀ ਹੈ ਅਤੇ ਇਸ ਦੀ theoretically ਕੋਈ ਵੀ ਮੁਖਾਲਿਫਤ ਨਹੀਂ ਕਰ ਸਕਦਾ । ਲੇਕਿਨ ਜਦੋਂ ਇਸ ਨੂੰ practically ਵੇਖਦੇ ਹਾਂ ਅਤੇ ਇਸ ਵਲ ਵੇਖਦੇ ਹਾਂ ਕਿ ਇਸ ਤਰ੍ਹਾਂ free ਤਾਲੀਮ ਕਰਨ ਨਾਲ ਬਾਕੀਆਂ ਸਕੂਲਾਂ ਤੇ ਕੀ ਅਸਰ ਪੈਂਦਾ ਹੈ ਤਾਂ ਫਿਕਰ ਹੁੰਦਾ ਹੈ । ਜਦੋਂ ਅਠਵੀਂ ਤਕ ਤਾਲੀਮ free ਕਰਦੇ ਹਨ ਤਾਂ ਭਾਵੇਂ ਸਰਕਾਰੀ ਸਕੂਲ ਦੂਰ ਹੋਣ ਲੜਕੇ ਉਥੇ ਹੀ ਜਾਣਗੇ ਅਤੇ ਬਾਕੀ ਸਕੂਲਾਂ ਵਿਚ lean classes ਹੋ ਜਾਣਗੀਆਂ । ਇਸ ਦਾ ਨਤੀਜਾ ਕੀ ਹੋਵੇਗਾ ਕਿ ਪ੍ਰਾਇਵੇਟ ਸਕੂਲਾਂ ਡਿਗ੍ਹੂੰ ਡਿਗ੍ਹੂੰ ਕਰਨ ਲਗ ਪੈਣਗੇ ਅਤੇ ਦੂਜੇ ਪਾਸੇ ਸਰਕਾਰੀ ਸਕੂਲਾਂ ਵਿਚ congestion ਹੋ ਜਾਵੇਗੀ । ਇਸ ਤਰ੍ਹਾਂ ਤਾਲੀਮ free ਕਰਨ ਨਾਲ ਕਿਨਾ ਭੈੜਾ ਅਸਰ ਪੈ ਰਿਹਾ ਹੈ ਇਸ ਦਾ ਕੋਈ ਹੱਲ ਜ਼ਰੂਰ ਸੋਚਣਾ ਚਾਹੀਦਾ ਹੈ । ਇਸ ਦਾ ਇਕੋ ਇਕ ਹੱਲ ਇਹ ਹੈ ਕਿ ਪ੍ਰਾਇਵੇਟ ਸਕੂਲਾਂ ਨੂੰ ਭੀ free ਤਾਲੀਮ ਕਰਨ ਲਈ subsidy ਦਿਤੀ ਜਾਵੇ ਅਤੇ ਜਿੰਨੇ ਬੱਚੇ ਉਨ੍ਹਾਂ ਵਿਚ ਦਾਖਲ ਹੋਣ ਉਸੇ ਹਿਸਾਬ ਨਾਲ ਉਨ੍ਹਾਂ ਨੂੰ ਮਾਲੀ ਸਹਾਇਤਾ ਦਿਤੀ ਜਾਵੇ ਜਾਂ ਦੂਜਾ ਹੱਲ ਇਹ ਹੋ ਸਕਦਾ ਹੈ ਕਿ ਸਾਰਿਆਂ ਸਕੂਲਾਂ ਨੂੰ nationalise ਕਰ ਦਿਤਾ ਜਾਵੇ । ਪਰ ਇਹ ਐਨਾ ਛੇਤੀ ਨਹੀਂ ਹੋ ਸਕਣ ਲਗਾ ਕਿਉਂਕਿ nationalisation ਤਾਂ ਕਿਸੇ plan ਅਨੁਸਾਰ ਹੀ ਕੀਤੇ ਜਾ ਸਕਣਗੇ ਜਾਂ ਜਿਸ ਤਰ੍ਹਾਂ ਸਾਡੀ ਪਲਾਨ ਅਧੂਰੀ ਰਹਿ ਗਈ ਹੈ ਇਸ ਤਰ੍ਹਾਂ ਨਾ ਹੋਵੇ ਕਿ ਇਨ੍ਹਾਂ ਸਕੂਲਾਂ ਨੂੰ nationalise ਕਰ ਦਿਤਾ ਜਾਵੇ ਮਗਰੋਂ ਇਸੇ ਤਰ੍ਹਾਂ ਦਾ ਤਲਖ ਤਜਰਬਾ ਕਰਨਾ ਪਵੇ ਜਿਸ ਤਰ੍ਹਾਂ ਦਾ ਹੁਣ ਦੂਜੀ ਪੰਜ ਸਾਲਾ ਪਲਾਨ ਵਿਚ ਕੀਤਾ ਜਾ ਰਿਹਾ ਹੈ, ਇਸ ਲਈ

ਛੇਤੀ ਤੋਂ ਛੇਤੀ ਕਿਸੇ planned ਢੰਗ ਨਾਲ ਇਨ੍ਹਾਂ ਸਕੂਲਾਂ ਨੂੰ ਸਰਕਾਰ ਆਪਣੀ ਤਹਿਵੀਲ ਵਿਚ ਲੈ ਲਏ ਅਤੇ ਬਾਅਦ ਵਿਚ free ਤਾਲੀਮ ਕਰੇ ਤਾਂ ਹੀ ਸਾਰਿਆਂ ਨੂੰ ਲਾਭ ਹੋ ਸਕਦਾ ਹੈ । ।

ਮੈਂ ਹਰੀਜਨਾਂ ਦੀਆਂ ਫੀਸਾਂ ਤੇ ਵਜ਼ੀਫਿਆਂ ਦੇ ਬਾਰੇ ਵਿਚ ਕੁਝ ਕਹਿਣਾ ਸੀ ਪਰ ਇਨ੍ਹਾਂ ਦੇ ਬਾਰੇ ਮੇਰੇ ਹੋਰਨਾਂ ਸਾਥੀਆਂ ਨੇ ਕਾਫੀ ਕੁਝ ਕਹਿ ਦਿਤਾ ਹੈ ਕਿ ਇਨ੍ਹਾਂ ਬਾਰੇ ਫੀਸਾਂ ਆਦਿ ਵਿਚ ਰਿਆਇਤ ਲਈ ਜੋ ਸਰਕਾਰੀ ਸਹਾਇਤਾ ਦਿਤੀ ਜਾਂਦੀ ਹੈ ਉਸ ਵਿਚ delay ਕੋਈ ਹੈ ਮੈਂ ਇਥੇ ਕੇਵਲ ਇਸ ਦਾ mention ਹੀ ਕਰਨਾ ਚਾਹੁੰਦਾ ਸਾਂ ।

ਸਰਕਾਰ ਨੇ ਇਲਾਨ ਕੀਤਾ ਹੈ ਕਿ ਲੋਕਲ ਬਾਡੀਜ਼ ਤੋਂ ਜਿਹੜੇ ਸਕੂਲ ਸਰਕਾਰ ਨੇ ਲਏ ਸਨ ਉਨ੍ਹਾਂ ਨੂੰ ਹੁਣ ਸਰਕਾਰ ਵਾਪਸ ਦੇਣਾ ਚਾਹੁੰਦੀ ਹੈ ਜੇਕਰ ਉਹ ਆਪ ਕਹਿਣ ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ ਜਿਹੜੀਆਂ ਦਲੀਲਾਂ ਇਨ੍ਹਾਂ ਨੇ Local Bodies ਦੀਆਂ ਸਕੂਲਾਂ ਲੈਣ ਸਮੇਂ ਦਿੱਤੀਆਂ ਸਨ ਹੁਣ ਕਿਹੜੀਆਂ ਦਲੀਲਾਂ ਇਸ ਦੇ ਖਿਲਾਫ ਦੇਕੇ ਇਹ ਇਨ੍ਹਾਂ ਸਕੂਲਾਂ ਨੂੰ ਵਾਪਸ ਦੇਣਾ ਚਾਹੁੰਦੇ ਹਨ । ਇਸ ਤਰ੍ਹਾਂ ਤਾਂ ਟੀਚਰਾਂ ਵਿਚ ਇਕ apprehension ਹੈ ਕਿ ਸਰਕਾਰ ਉਨ੍ਹਾਂ ਨਾਲ ਕੀ ਕਰਨਾ ਚਾਹੁੰਦੀ ਹੈ । ਉਨ੍ਹਾਂ ਨੂੰ ਇਹ ਵੀ ਡਰ ਹੈ ਕਿ ਜੋ ਸਹੂਲਤਾਂ ਉਨ੍ਹਾਂ ਨੂੰ ਸਰਕਾਰ ਦੇ ਪ੍ਰਬੰਧ ਹੇਠ ਇਨ੍ਹਾਂ ਸਕੂਲਾਂ ਦੇ ਆਉਣ ਨਾਲ ਮਿਲੀਆਂ ਸਨ ਉਹ ਵਾਪਸ ਹੋ ਜਾਣਗੀਆਂ । ਇਸ ਲਈ ਇਸ ਬਾਰੇ ਸਰਕਾਰ ਨੂੰ ਆਪਣੀ ਨੀਤੀ ਸਪਸ਼ਟ ਕਰਨੀ ਚਾਹੀਦੀ ਹੈ ਅਤੇ ਇਹ ਵੇਖਣ ਦੀ ਲੋੜ ਹੈ ਕਿ ਉਨ੍ਹਾਂ ਟੀਚਰਾਂ ਨੂੰ ਸਰਕਾਰੀ ਤੌਰ ਤੇ ਉਹੀ ਸਹੂਲਤਾਂ ਮਿਲਦੀਆਂ ਰਹਿਣਗੀਆਂ ਜੋ ਹੁਣ ਮਿਲ ਰਹੀਆਂ ਹਨ । (ਘੰਟੀ) ਜਨਾਬ, ਮੈਂ ਤਾਂ ਬਹੁਤ ਵਿਸਥਾਰ ਵਿਚ ਨਹੀਂ ਜਾ ਰਿਹਾ । ਮੈਂ ਤਾਂ ਕੇਵਲ ਆਪਣੇ points enumerate ਹੀ ਕਰ ਰਿਹਾ ਹਾਂ ।

ਮੈਂ ਹੁਣ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਮਹਿਕਮੇ ਵਿਚ ਜੋ mismanagement ਹੈ ਉਸ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ । ਸਾਰੀਆਂ Powers ਚੰਡੀਗੜ੍ਹ ਵਿਚ ਹੀ centralise ਕੀਤੀਆਂ ਗਈਆਂ ਹਨ ਅਤੇ ਹੇਠਾਂ District level ਤੇ ਕੋਈ ਇਖਤਿਆਰ ਨਹੀਂ ਰਹਿਣ ਦਿਤੇ ਗਏ । ਇਸ ਦਾ ਬਹੁਤ ਭੈੜਾ ਅਸਰ ਪੈ ਰਿਹਾ ਹੈ ਇਥੋਂ ਤਕ ਇਖਤਿਆਰ ਵੀ ਚੰਡੀਗੜ ਵਿਚ ਹੀ ਲੈ ਲਏ ਗਏ ਹਨ ਕਿ ਤਿੰਨਾ ਮਹੀਨਿਆਂ ਲਈ temporary posts ਪੂਰੀਆਂ ਕਰਨ ਦੀ ਇਜਾਜ਼ਤ ਉਨ੍ਹਾਂ ਨੂੰ ਨਹੀਂ—ਫਿਰ ਇਸ ਦੇ ਨਾਲ ਹੀ ਜੇਕਰ ਕਿਸੇ ਟੀਚਰ ਨੇ ਛੁੱਟੀ ਲੈਣੀ ਹੋਵੇ ਤਾਂ ਉਹ ਆਪ ਇਥੇ ਚੰਡੀਗੜ੍ਹ ਆਕੇ ਛੁੱਟੀ ਲੈ ਜਾਂਦਾ ਹੈ ਅਤੇ ਹੇਠਾਂ ਪਤਾ ਹੀ ਨਹੀਂ ਹੁੰਦਾ ਕਿ ਕਿਹੜਾ ਟੀਚਰ ਛੁੱਟੀ ਤੇ ਚਲਿਆ ਗਿਆ ਹੈ । ਜ਼ਿਲੇ ਵਿਚ ਉਨ੍ਹਾਂ ਨੂੰ ਇਖਤਿਆਰ ਨਹੀਂ ਇਸ ਦਾ ਨਤੀਜਾ ਕੀ ਹੁੰਦਾ ਹੈ ਕਿ ਬੱਚੇ ਰੁਲ ਜਾਂਦੇ ਹਨ । ਪ੍ਰਾਇਮਰੀ ਸਕੂਲਾਂ ਦੀ ਹਾਲਤ ਇਸ ਸਬੰਧ ਵਿਚ ਅਤੀ ਖਸਤਾ ਹੈ । ਜਿਸ ਉਸਤਾਨੀ ਨੇ ਛੁੱਟੀ ਜਾਣਾ ਹੋਵੇ ਉਹ ਬਿਨਾਂ ਦਸੇ ਸਰਪੰਚ ਨੂੰ ਚਾਰਜ ਦੇਕੇ ਚਲੀ ਜਾਂਦੀ ਹੈ । ਅਤੇ ਇਹ ਨਹੀਂ ਵੇਖਿਆ ਜਾਂਦਾ ਕਿ ਉਸ ਦੀ ਥਾਂ ਤੇ ਪੜ੍ਹਾਈ ਦਾ ਕੀ ਇੰਤਜ਼ਾਮ ਹੋਵੇਗਾ। ਇਸ ਦਿਕਤ ਨੂੰ ਦੂਰ ਕਰਨ ਦੀ ਲੋੜ ਹੈ। ਮੈਂ ਇਸ ਸਬੰਧ ਵਿਚ ਵਿਦਿਆ ਮੰਤਰੀ ਸਾਹਿਬ ਨੂੰ ਚਿਠੀਆਂ ਵੀ ਲਿਖੀਆਂ ਸਨ ਅਤੇ ਖਾਸ ਦਿਕਤਾਂ ਦਸੀਆਂ ਜਿਨ੍ਹਾਂ ਨੂੰ ਇਨਾਂ ਨੇ ਇਕ ਕੇਸ ਵਿਚ ਮਿਹਰਬਾਨੀ ਕਰਕੇ ਦੂਰ ਕਰ ਦਿਤਾ ਸੀ ਪਰ ਇਹ ਆਮ ਮੁਸ਼ਕਲ ਜੋ ਜ਼ਿਲ੍ਹਿਆਂ ਵਿਚ ਬੈਠੇ ਅਫਸਰਾਂ ਨੂੰ ਆ ਰਹੀ ਹੈ ਇਸ ਦਾ ਧਿਆਨ ਦੇਣ ਦੀ ਲੋੜ ਹੈ। ਜਾਂ ਤਾਂ ਉਨ੍ਹਾਂ ਪਾਸ

[ਡਾ: ਭਾਗ ਸਿੰਘ]

ਇਖਤਿਆਰ ਹੋਣੇ ਚਾਹੀਦੇ ਹਨ ਜਾਂ ਹੋਰ ਕੋਈ ਪ੍ਰਬੰਧ ਹੋਣਾ ਚਾਹੀਦਾ ਹੈ ਜਿਸ ਨਾਲ ਬੱਚੇ ਨਾ ਰੁਲਣ ਅਤੇ ਉਨਾਂ ਦੀ ਪੜ੍ਹਾਈ ਵਿਚ ਵਿਘਨ ਨਾ ਪਏ ।

ਪ੍ਰਾਇਮਰੀ ਸਕੂਲਾਂ ਦੇ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਪੱਖ ਵਿਚ ਲੋਕਾਂ ਨੇ ਵੀ efforts ਕੀਤੀਆਂ ਹਨ ਅਤੇ ਜਿਵੇਂ ਕਿ ਮੈਂ ਪਹਿਲਾਂ ਹੀ ਕਿਹਾ ਸੀ ਲੋਕ education minded ਬਣ ਗਏ ਹਨ । ਉਨਾਂ ਨੇ ਆਪ ਪ੍ਰਾਇਮਰੀ ਸਕੂਲ ਖੋਲ੍ਹੇ ਹਨ । ਸਕੂਲਾਂ ਲਈ ਬਿਲਡਿੰਗਾਂ ਤਿਆਰ ਕਰਵਾਈਆਂ ਹਨ ਅਤੇ spacious grounds ਵੀ ਮੁਹੱਈਆ ਕੀਤੀਆਂ ਹਨ । ਇਹ ਦੋ ਤਿੰਨ ਸਾਲ ਤਾਂ ਚਲਦੇ ਰਹੇ ਇਸ ਖਿਆਲ ਨਾਲ ਕਿ ਸਰਕਾਰ ਇਨ੍ਹਾਂ ਨੂੰ ਆਪਣੀ ਤਹਿਵੀਲ ਵਿਚ ਲੈ ਲਏਗੀ ਅਤੇ ਇਨ੍ਹਾਂ ਦੇ ਸਾਰਿਆਂ ਮਾਸਟਰਾਂ ਦੀਆਂ ਤਨਖਾਹਾਂ ਵੀ ਲੋਕਾਂ ਨੇ ਪਲਿਉਂ ਦਿਤੀਆਂ । ਅਤੇ ਫਿਰ ਜਦੋਂ ਇਨ੍ਹਾਂ ਪ੍ਰਾਇਵੇਟ ਪ੍ਰਬੰਧਕਾਂ ਪਾਸੋਂ ਸਰਕਾਰ ਨੇ ਇਹ ਸਕੂਲ ਲਏ ਤਾਂ ਇਹ ਹਾਲਤ ਹੋ ਗਈ ਹੈ ਕਿ ਤਪੜ ਤਕ ਮੁਹੱਈਆਂ ਨਹੀਂ ਕੀਤੇ ਜਾਂਦੇ । ਸਾਨੂੰ ਇਹ ਹਾਲਤ ਵੇਖ ਕੇ ਸ਼ਰਮ ਮਹਿਸੂਸ ਹੁੰਦੀ ਹੈ ਕਿ ਅਸੀਂ ਇਨ੍ਹਾਂ ਸਕੂਲਾਂ ਵਿਚ ਤਪੜ ਤਕ ਨਹੀਂ ਦਿਵਾ ਸਕੇ । ਮਾਵਾਂ ਆਪਣੇ ਬੱਚਿਆਂ ਨੂੰ ਨੁਹਾ ਧੁਆ ਕੇ ਅਤੇ ਟੀਕਾ ਟਿਪਣੀ ਕਰਕੇ ਸਕੂਲ ਭੇਜਦੀਆਂ ਹਨ ਤਾਂ ਮਗਰੋਂ ਗੰਦੀ ਬੋਰੀ ਸਵੇਰੇ ਨੂੰ ਸਿਰ ਤੇ ਅਤੇ ਫਿਰ ਸ਼ਾਮ ਨੂੰ ਸਿਰ ਤੇ ਚੁਕ ਕੇ ਲਿਆਉਣੀ ਪੈਂਦੀ ਹੈ । ਅਸੀਂ ਕਿਸ ਤਰ੍ਹਾਂ ਬੱਚਿਆਂ ਨੂੰ ਤਾਲੀਮ ਦੇ ਰਾਹ ਤੇ ਤੋਰ ਸਕਦੇ ਹਾਂ ਜੇਕਰ ਇਸ ਤਰ੍ਹਾਂ ਦੀ ਹਾਲਤ ਉਨ੍ਹਾਂ ਦੀ ਕੀਤੀ ਜਾਵੇ । ਇਹ ਅਫ਼ਸੋਸ ਦੀ ਗੱਲ ਹੈ । ਇਸ ਬਦਇੰਤਜ਼ਾਮੀ ਨੂੰ ਦੂਰ ਕਰਨ ਦੀ ਲੋੜ ਹੈ । furniture ਸਪਲਾਈ ਕਰਨ ਦੀ ਲੋੜ ਹੈ ।

ਇਸੇ ਤਰ੍ਹਾਂ ਦੀ ਇਕ ਹੋਰ ਬਦਇੰਤਜ਼ਾਮੀ ਵਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਚੌਥੀ ਜਮਾਤ ਦੇ ਵਜ਼ੀਫੇ ਦੇ ਇਮਤਿਹਾਨ ਪਿਛਲੇ ਸਾਲ ਅਪਰੈਲ ਵਿਚ ਹੋਏ ਸਨ ਪਰ ਅਜੇ ਤਕ ਉਨ੍ਹਾਂ ਦਾ ਨਤੀਜਾ ਨਹੀਂ ਨਿਕਲ ਸਕਿਆ । ਇਸ ਬਾਰੇ ਡਿਪਟੀ ਮਨਿਸਟਰ ਸਾਹਿਬ ਦੇ ਅਖਬਾਰ ਮਿਲਾਪ ਵਿਚ ਹੀ ਖਬਰ ਛਪੀ ਹੈ, ਮੈਂ ਆਸ ਕਰਦਾ ਹਾਂ ਕਿ ਵਜ਼ੀਰ ਤਾਲੀਮ ਇਸ ਗੱਲ ਨੂੰ ਨੋਟ ਕਰ ਲੈਣਗੇ । ਇਸ ਤੋਂ ਵਧ ਬਦਇੰਤਜ਼ਾਮੀ ਕੀ ਹੋ ਸਕਦੀ ਹੈ ਕਿ ਪਿਛਲੇ ਸਾਲ ਦਾ ਨਤੀਜਾ ਅਜੇ ਤਕ ਨਹੀਂ ਨਿਕਲਿਆ ਅਤੇ ਇਸ ਸਾਲ ਮਾਰਚ ਅਧੋਂ ਗੁਜ਼ਰ ਚੁੱਕਾ ਹੈ । (ਘੰਟੀ)

ਕਿਉਂਕਿ ਵਕਤ ਮੇਰੇ ਲਈ ਥੋੜ੍ਹਾ ਹੈ, ਇਸ ਲਈ ਮੈਂ ਕੁਝ demands ਦਾ ਜ਼ਿਕਰ ਕਰਦਾ ਹਾਂ ਜੇਕਰ ਇਨ੍ਹਾਂ ਮੰਗਾਂ ਨੂੰ ਪੂਰਾ ਕਰ ਦਿਤਾ ਜਾਵੇ, ਮੈਨੂੰ ਆਸ ਹੈ ਵਿਦਿਆ ਵਿਚ ਅਸੀਂ ਛੇਤੀ ਹੀ ਤਰੱਕੀ ਕਰ ਸਕਾਂਗੇ ।

ਪਹਿਲੀ ਮੰਗ ਇਹ ਹੈ ਕਿ ਕਾਲਜਾਂ ਵਿਚ ਜੋ ਪ੍ਰੋਫੈਸਰ ਕੰਮ ਕਰਦੇ ਹਨ ਉਨ੍ਹਾਂ ਦੀਆਂ ਤਨਖਾਹਾਂ ਵਧਾਈਆਂ ਜਾਣ । ਇਨ੍ਹਾਂ ਦੇ ਸਬੰਧ ਵਿਚ ਜੋ University Grants Commission ਨੇ ਸਿਫਾਰਸ਼ਾਂ ਕੀਤੀਆਂ ਹਨ ਉਨ੍ਹਾਂ ਨੂੰ ਮਨ ਲੈਣਾ ਚਾਹੀਦਾ ਹੈ ।

ਇਸ ਤੋਂ ਬਾਅਦ ਦੂਜੀ ਮੰਗ ਇਹ ਹੈ ਕਿ ਜਿੰਨੇ ਵੀ ਪ੍ਰਾਈਵੇਟ ਸਕੂਲ ਹਨ ਉਨ੍ਹਾਂ ਨੂੰ ਇਕ planned ਤਰੀਕੇ ਨਾਲ ਸਹਾਇਤਾ ਦਿਤੀ ਜਾਵੇ ਤਾਂ ਜੋ ਉਹ ਭੀ free education ਜਾਰੀ ਕਰ ਸਕਣ ਅਤੇ deficit ਨੂੰ meet ਕਰ ਸਕਣ ਜੋ ਸਕੂਲ private effort ਨਾਲ ਖੜੇ ਹਨ ਮੇਰੀ ਤਜਵੀਜ਼ ਹੈ ਕਿ ਉਨ੍ਹਾਂ ਨੂੰ ਕਾਇਮ ਰਹਿਣ ਦਿਤਾ ਜਾਵੇ

ਅਤੇ ਅਜੇਹੇ ਸਕੂਲਾਂ ਨੂੰ ਮਾਲੀ ਸਹਾਇਤਾ ਦੇ ਕੇ private effort ਨੂੰ ਕਾਇਮ ਰਖਿਆ ਜਾਵੇ ।

ਮੇਰੀ ਤੀਸਰੀ ਤਜਵੀਜ਼ ਇਹ ਹੈ ਕਿ ਜੋ Students ਸਕੂਲਾਂ ਕਾਲਜਾਂ ਵਿਚ ਪੜ੍ਹਦੇ ਹਨ ਅਤੇ ਆਪਣੇ ਘਰਾਂ ਤੋਂ ਦੂਰ ਜਾ ਕੇ ਪੜ੍ਹਦੇ ਹਨ ਉਨ੍ਹਾਂ ਲਈ cheap hostels ਤਿਆਰ ਕੀਤੇ ਜਾਣ । ਇਸ ਦੇ ਨਾਲ ਹੀ ਇਹ ਦੇਖਿਆ ਗਿਆ ਹੈ ਕਿ tuition fee ਬਹੁਤ ਵਧ ਗਈ ਹੈ, ਇਸ ਨੂੰ ਬਹੁਤਾ ਨਹੀਂ ਤਾਂ $\frac{1}{4}$ ਹਿੱਸੇ ਜ਼ਰੂਰ ਘਟਾ ਦੇਣਾ ਚਾਹੀਦਾ ਹੈ ।

ਇਸ ਤੋਂ ਬਾਦ ਮੈਂ ਇਹ ਬੇਨਤੀ ਕਰਾਂਗਾ ਕਿ Text Books ਦੀ ਜੋ Nationalization ਕੀਤੀ ਗਈ ਹੈ ਇਸ ਬਾਰੇ Sales Depot ਕੇਵਲ ਦੋ ਥਾਵਾਂ ਤੇ ਹਨ ਜਲੰਧਰ ਅਤੇ ਚੰਡੀਗੜ੍ਹ । ਇਸ ਲਈ ਪੁਸਤਕਾਂ ਮਿਲਨ ਵਿਚ ਕਈ ਥਾਵਾਂ ਤੇ ਦਿਕਤ ਪੇਸ਼ ਆਉਂਦੀ ਹੈ । ਇਹ Sales Depot ਹਰ ਜ਼ਿਲੇ ਦੇ ਹੈਡਕੁਆਰਟਰ ਵਿਚ ਹੋਣੇ ਚਾਹੀਦੇ ਹਨ ਤਾਂ ਜੋ ਪੁਸਤਕਾਂ ਵਿਦਿਆਰਥੀਆਂ ਤਕ ਆਸਾਨੀ ਨਾਲ ਪੁਜ ਸਕਣ ।

ਇਸ ਤੋਂ ਇਲਾਵਾ transfers of teachers ਦਾ ਸਵਾਲ ਹੈ । ਜਦੋਂ ਵੀ ਟੀਚਰਾਂ ਨੂੰ ਤਬਦੀਲ ਕਰਨਾ ਹੋਵੇ ਸਾਲ ਦੇ ਅੰਤ ਵਿਚ 15 ਮਾਰਚ ਤੋਂ 15 ਅਪ੍ਰੈਲ ਤਕ ਦੇ ਵਿਚਕਾਰ ਤਬਦੀਲ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਬਚਿਆਂ ਦੀ ਤਾਲੀਮ ਵਿਚ ਕੋਈ ਅਸਰ ਨਾ ਪਏ । ਦੂਸਰਾ ਇਹ ਕਿ ਜੇਕਰ ਕੋਈ ਹਿਸਾਬ ਦਾ ਟੀਚਰ ਇਕ ਥਾਂ ਤੋਂ ਤਬਦੀਲ ਹੋ ਕੇ ਜਾਵੇ ਤਾਂ ਦੂਜੀ ਥਾਂ ਤੇ ਉਸ ਨੂੰ ਹਿਸਾਬ ਲਈ ਹੀ ਲਗਾਇਆ ਜਾਵੇ ਦੂਸਰੇ ਮਜ਼ਮੂਨ ਪੜ੍ਹਾਉਣ ਤੇ ਨਾ ਲਗਾਇਆ ਜਾਵੇ । ਤਾਂ ਜੋ ਟੀਚਰਾਂ ਨੂੰ ਕੋਈ ਗਿਲਾ ਕਰਨ ਦਾ ਮੌਕਾ ਨਾ ਮਿਲੇ ਅਤੇ 15 ਮਾਰਚ ਤੋਂ 15 ਅਪ੍ਰੈਲ ਦੇ ਦਿਨਾਂ ਵਿਚ ਤਬਦੀਲੀਆਂ ਕਰਨ ਨਾਲ ਉਹ ਇਕ ਕਲਾਸ ਦੀ ਪੜ੍ਹਾਈ ਪੂਰੀ ਕਰਵਾ ਕੇ ਦੂਜੀ ਕਲਾਸ ਨੂੰ ਨਵੇਂ ਸਿਰੇ ਤੇ ਜਾ ਕੇ ਲੈ ਸਕਣ ।

ਇਸ ਤੋਂ ਇਲਾਵਾ ਇਕ ਗਲ ਹੋਰ ਹੈ । ਮੈਂ ਕਹਿਣਾ ਤਾਂ ਨਹੀਂ ਸੀ ਚਾਹੁੰਦਾ ਪਰ ਕਿਉਂਕਿ ਮੇਰੇ ਤੋਂ ਪਹਿਲਾਂ ਕੁਝ ਸਾਥੀ ਬੋਲ ਚੁਕੇ ਹਨ ਇਸ ਲਈ ਕਹਿ ਦਿੰਦਾ ਹਾਂ । ਇਥੇ ਜਨਸੰਘ ਦੇ ਇਕ ਦੋਸਤ ਨੇ ਆਖਿਆ ਹੈ ਕਿ ਮਜ਼ਹਬੀ ਤਾਲੀਮ ਦੇਣ ਤੇ ਜ਼ੋਰ ਦੇਣਾ ਚਾਹੀਦਾ ਹੈ । ਇਸ ਬਾਰੇ ਕਿਸੇ ਖ਼ਾਸ ਦਲੀਲ ਦੇਣ ਦੀ ਲੋੜ ਨਹੀਂ । ਪਰ ਮੈਂ ਇਨੀ ਜ਼ਰੂਰ ਅਰਜ਼ ਕਰਾਂਗਾ ਕਿ ਇਸ ਤਰ੍ਹਾਂ ਦੀ ਤਾਲੀਮ ਬਚਿਆਂ ਵਾਸਤੇ ਹਾਨੀਕਾਰਕ ਹੈ । ਜਿਸ ਤਰ੍ਹਾਂ science ਅਸਾਨੂੰ ਇਕ ਥਾਂ ਤੇ ਲਿਆਂਦੀ ਹੈ ਇਕ ਨਿਸ਼ਾਨੇ ਅਤੇ ਇਕ ਨਿਰਣੇ ਤੇ science ਅਸਾਨੂੰ ਲਿਆਂਦੀ ਹੈ ਕਿ ਸੂਰਜ ਧਰਤੀ ਦੁਆਲੇ ਘੁੰਮਦਾ ਹੈ ਜਾਂ ਧਰਤੀ ਸੂਰਜ ਦੁਆਲੇ ਘੁੰਮਦੀ ਹੈ ਉਸ ਦੇ ਬਿਲਕੁਲ ਉਲਟ ਮਜ਼ਹਬ ਇਕ ਨਿਸ਼ਾਨੇ ਤੇ ਅਪੜਨ ਦੀ ਸਾਨੂੰ ਆਪਸ ਵਿਚ ਲੜਾਂਦਾ ਰਹਿੰਦਾ ਹੈ । Advanced science ਭਾਵ physical science ਏਕਤਾ ਵਲ ਲਿਜਾਂਦੀਆਂ ਹਨ ਪਰ ਮਜ਼ਹਬ ਕਈ ਤਰ੍ਹਾਂ ਦੇ ਭਲੇਖਿਆਂ ਵਿਚ ਰਖਦਾ ਹੈ । ਅਸਾਡੀ ਇਸੇ ਦੀ ਬਿਨਾ ਤੇ ਅਜ ਦੀ ਹਾਲਤ ਹੋ ਗਈ ਹੈ । ਫਿਰਕਾ ਪ੍ਰਸਤੀ ਤੋਂ ਅਸੀਂ ਜ਼ਿਚ ਆ ਗਏ ਹਾਂ । ਇਸ ਜ਼ਹਰ ਨੂੰ ਅਸਾਨੂੰ ਸਿਆਣਪ ਨਾਲ ਪੜ੍ਹਾਈ ਤੋਂ ਦੂਰ ਰਖਣਾ ਚਾਹੀਦਾ ਹੈ । ਫਿਰਕਾ ਪ੍ਰਸਤੀ ਵਿਦਿਆ ਦਾ ਨਾਸ਼ ਕਰ ਦੇਵੇਗੀ ।

ਆਖਰ ਵਿਚ ਮੈਂ ਇਕ ਗੱਲ ਹੋਰ examination system ਬਾਰੇ ਕਹਿਣਾ ਚਾਹੁੰਦਾ ਹਾਂ। ਅਜਕਲ ਦੇ examination ਦੇ system ਤੇ ਇਤਰਾਜ਼ ਕੀਤਾ ਜਾਂਦਾ ਹੈ ਪਰ ਇਸ ਬਾਰੇ ਕਿਸੇ ਮੈਂਬਰ ਵਲੋਂ ਕੋਈ ਤਜਵੀਜ਼ ਨਹੀਂ ਆਈ । ਆਸ ਸੀ ਕਿ ਕੋਈ ਮੈਂਬਰ ਇਸ

[ਡਾ: ਭਾਗ ਸਿੰਘ]

system ਦਾ ਮੁਤਬਦਲ ਕੋਈ ਹੋਰ system ਦਸਣਗੇ । ਅਸਾਨੂੰ examination ਦੇ system ਵਿਚ ਤਬਦੀਲੀ ਲਿਆਣ ਦੀ ਲੋੜ ਹੈ । ਮੈਂ ਹੋਰਨਾਂ ਮੁਲਕਾਂ ਦੇ system ਬਾਰੇ ਤਾਂ ਕਹਿ ਨਹੀਂ ਸਕਦਾ ਪਰ ਅਮਰੀਕਨ ਸਿਸਟਮ ਬਾਰੇ ਮੈਂ ਜਾਣਦਾ ਹਾਂ । ਉਥੇ ਇਮਤਿਹਾਨ ਦਾ system ਹੋਰ ਹੈ । ਉਥੇ final examination ਦੇ 100 ਨੰਬਰ ਰਖੇ ਹੁੰਦੇ ਹਨ । ਪਰ ਅਸਾਡੇ ਵਾਂਗ final ਨਹੀਂ ਲਿਆ ਜਾਂਦਾ ਕਿ ਇਕੋ ਵੇਰ ਦੋ ਸਾਲ ਬਾਦ ਇਮਤਿਹਾਨ ਦਿਉ । ਉਥੇ ਹਰ ਹਰ ਮਹੀਨੇ ਦੀ term ਹੁੰਦੀ ਹੈ । ਤੇ ਫਿਰ ਹਰ ਪੰਦਰਾ ਦਿਨਾਂ ਬਾਦ 1 quiz ਦੇ ਦਿਤਾ ਜਾਂਦਾ ਹੈ । ਦਸ ਨੰਬਰ ਦਾ, ਫਿਰ ਪੰਦਰਾ ਦਿਨ੍ਹਾਂ ਬਾਦ ਦੂਜਾ quiz 10 ਨੰਬਰ ਦਾ, ਦੂਜੇ ਮਹੀਨੇ 20 ਨੰਬਰ ਦਾ ਅਤੇ ਫਿਰ ਤੀਜੇ ਮਹੀਨੇ ਫੇਰ 20 ਨੰਬਰ ਦਾ ਤੇ final ਵਾਸਤੇ 40 ਨੰਬਰ ਰਹਿ ਜਾਂਦੇ ਹਨ । ਇਸ ਤਰ੍ਹਾਂ ਦੇ ਇਮਤਿਹਾਨ ਨਾਲ ਕਈ ਲਾਭ ਹੁੰਦੇ ਹਨ । ਇਕ ਇਹ ਕਿ ਸ਼ਗਿਰਦ ਹਾਜਰ ਬਾਸ਼ ਰਹਿੰਦੇ ਹਨ 15 ਦਿਨ੍ਹਾਂ ਬਾਦ quiz ਹੋਣਾ ਹੈ ਇਸ ਵਿਚੋਂ 7-8 ਜਾਂ 9 ਨੰਬਰ ਜ਼ਰੂਰ ਲੈਣੇ ਹਨ । ਇਸ ਤਰ੍ਹਾਂ ਤਿੰਨਾਂ ਮਹੀਨਿਆਂ ਵਿਚ 60 ਨੰਬਰਾਂ ਵਿਚੋਂ ਉਹ 40 ਜਾਂ 50 ਲੈ ਲੈਂਦਾ ਹੈ ਤੇ ਫਿਰ turn ਦੇ ਆਖਰ ਵਿਚ 40 ਨੰਬਰ ਦੇ test ਵਿਚੋਂ ਜੇਕਰ ਕੁਝ ਵੀ ਨਾ ਲਵੇ ਤਾਂ ਵੀ ਪਾਸ ਹੋ ਜਾਂਦਾ ਹੈ । ਇਥੇ ਦੇ system ਵਾਂਗ ਨਹੀਂ ਕਿ 40 ਵਿਚੋਂ 20 ਨਾ ਲਵੋਗੇ ਤਾਂ fail ਹੋ ਜਾਓਗੇ । ਇਹ ਨਹੀਂ ਕਿ ਦੋ ਸਾਲ ਬਾਦ final ਹੋਵੇਗਾ ਤੇ ਫਿਰ ਕੋਈ Student ਬੀਮਾਰ ਹੋ ਜਾਏ ਜਾਂ ਕਿਸੇ ਹੋਰ ਕਾਰਨ final ਵਿਚ appear ਨਾ ਹੋ ਸਕੇ ਤਾਂ ਉਸ ਦਾ future ਮਾਰਿਆ ਜਾਂਦਾ ਹੈ । ਇਸ ਤਰ੍ਹਾਂ ਦੇ chances ਨੂੰ eliminate ਕਰਨ ਦੀ ਲੋੜ ਹੈ । ਇਸ ਲਈ examination ਦੇ system ਨੂੰ ਬਦਲਣ ਦੀ ਲੋੜ ਹੈ ।

ਇਸ ਤਰ੍ਹਾਂ ਇਕ ਬੜੀ ਭਾਰੀ ਤਬਦੀਲੀ ਲਿਆਂਦੀ ਜਾ ਸਕਦੀ ਹੈ । ਜਿਹੜੇ Annual Examination ਹਨ ਉਨ੍ਹਾਂ ਵਿਚ ਤਬਦੀਲੀ ਲਿਆਣੀ ਚਾਹੀਦੀ ਹੈ ਅਤੇ ਸੌਖੇ ਢੰਗ ਅਖਤਿਆਰ ਕੀਤੇ ਜਾਣੇ ਚਾਹੀਦੇ ਹਨ । ਇਮਤਹਾਨਾਂ ਨੂੰ ਤਾਂ ਏਥੇ ਕਤਲ ਦੀ ਰਾਤ ਸਮਝਿਆ ਜਾਂਦਾ ਹੈ ਕਿ ਪਤਾ ਨਹੀਂ ਕਲ ਨੂੰ ਪਰਚੇ ਵਿਚ ਕੀ ਆ ਜਾਣਾ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਇਮਤਹਾਨ ਦੇ system ਨੂੰ ਬਦਲਨਾ ਚਾਹੀਦਾ ਹੈ ਅਤੇ ਇਸ ਦੀ ਬਜਾਏ ਕੋਈ Scientific system ਅਪਨਾਉਣਾ ਚਾਹੀਦਾ ਹੈ ।

**श्री जगदीश चन्द्र** (पेहोवा) : डिप्टी स्पीकर साहिब इस में कोई शक नहीं कि पंजाब सरकार शिक्षा क्षेत्र के कई तरह के progressive काम कर रही है । आज हमारे सूबा में 6 वर्ष से 11 वर्ष तक की आयु वाले पढ़ने वाले बच्चों की तादाद सब सूबों से ज्यादा है । आज इस सूबे का देश के किसी भी advance सूबे से मुकाबला किया जा सकता है । आज primary schools को Middle तक upgrade करना और Middle को High Schools तक upgrade करना High Schools को High Secondary तक ले जाना यह ज़ाहिर करता है कि पंजाब सरकार शिक्षा के विषय में कितना भारी और विशाल भावना रखती है । यह भावना उस चांदनी की तरह चमक रही है जो चमकते हुए चांद में अकसर दिखाई देती है ।

एक बात मैं यह अर्ज़ करना चाहता हूं कि हमारे सूबा में Lack of Rural Girls Education है और मेरी इस बात की पुष्टी Finance Minister साहिब

की वजह speech सुनने से होती है जहां पर कि उन्होंने कहा है कि देहातों में पढ़ने वाली लड़कियों की संख्या तसल्लीबख्श नहीं है। यही बात 2 साल पहले Governor साहिब ने मानी थी। उन्होंने कहा था कि पंजाब सरकार के जहां तमाम महकमों ने तरक्की की है वहां Rural Girls Education की हालत इतनी तसल्ली बख्श नहीं है। आज से दो साल पहले यह बात उन्होंने कही थी। इस लिये मैं अर्ज़ करूंगा कि हमारी सरकार जहां शिक्षा क्षेत्र में इतना उज्जवल भविष्य रखती है वहां दिहाती लड़कियों की तालीम के लिये वह क्यों इतना पीछे है। मैं इस बात की तरफ आप का ध्यान दिलाना चाहता हूं। Finance Minister साहिब ने आगे चल कर अपनी Speech में इस बात का ध्यान भी दिलाया है और इस का इलाज बताया है। उन्होंने बताया है कि देहाती primary teachers की रिहायश के लिये मकान बनवा रहे हैं ताकि लड़कियों के स्कूल देहात में अच्छी तरह चलाए जा सकें। मगर मैं अर्ज़ करूंगा कि Teachers की रिहायश के लिये दिहातों में मकान बना देने से इन स्कूलों की तरक्की नहीं हो सकती। इस का कारण यह है कि दिहातों में Teachresses जाना ही नहीं चाहतीं क्योंकि यह Teachresses Municipal area की तालीमयाफ़ता शहरी रहन सहन की आदी होने के कारण देहातों में adjust नहीं हो पातीं। इस लिये जब उन की appointment किसी देहाती School में होती है तो वह वहां जाने से डरती है, घबराहट में यह Service छोड़ देती हैं। वह शहर से दूर appointment से घबराती हैं।

देहाती गर्ल्स स्कूलों में inspection का अभाव है। इस का नतीजा यह हुआ कि कई स्कूलों की teachresses ने स्कूल से गैर-हाजिर हो कर घर बैठे तनखाह ली, और इन गैर-हाज़री के कारण कई स्कूलों में लड़कियों की तमाम क्लासें फेल हो गईं। "गुमटी' वगैरह कई गांवों के स्कूल इस की मिसाल के तौर पर पेश किये जा सकते हैं। (*At this Stage Mr. Speaker occupied the Chair.*) इस लिये मैं यह सुझाव देता हूं कि देहाती स्कूलों में उन अध्यापिकाओं को लगाया जावे, जिन की रिहायश रहन सहन देहाती किस्म का हो ताकि वह देहातों में adjust हो सकें। सरकार ने जो provincialisation की policy अख्तियार की है इस के बारे में मैं इतना ही कहना चाहता हूं कि यह policy ठीक नहीं है। इस policy को ना तो किसी मैम्बर ने appreciate ही किया है और ना ही किसी Member ने यह कहा है कि इस से हमारे इलाके को फायदा पहुंचा है। बल्कि सब ने यही कहा है कि इस से शिक्षा को नुकसान ही हुआ है। इस लिये मैं यही सुझाव दूंगा कि हमें provincialization की policy तरक कर देनी चाहिये। और इन Schools को हमें District Boards या और Block परिषद के हवाले कर देना चाहिये। पहले A.D.I. और District Inspector of Schools वगैरह हर स्कूल का बाकायदा मुआयना करते थे और टीचरों को बाकायदा Schools में जाकर Good, Better या Best के remarks देते थे। आज इस तरका को छोड़ देने से यह नतीजा निकला है कि Teachers A.D.I. या D.I. स्कूल वगैरह की कोई परवाह नहीं करते। इसी कारण अध्यापकगण पढ़ाने के काम में शिथिल हो गए हैं। अगर यही हालत रही तो शिक्षा की हालत बुरी हो जायेगी।

[श्री जगदीश चन्द्र]

इस के इलावा जो बात मैं कहना चाहता हूं वह यह है कि हमारी सरकार ने Free Education की policy अख्तियार की है यह इस ने बड़ा bold step लिया है । पंजाब में जहां और भी तजरबे के तौर पर कार हाये नुमायां हुए हैं जैसे Reorganisation of States पहले हुई इस के बाद यह steps भी दाद देने के काबिल है। परन्तु इस की implementation पर मैं बेशक मत भेद रखता हूं। इस के लिये मैं यह सुझाव दूंगा कि आप इस तरह से यकदम फीस माफी announce करने की बजाये पहले इन की gradually fees मुआफ कर दें। पहले छटी तक फिर आठवीं तक fees मुआफ कर दें। आज मैं देखाता हूं कि खासतौर पर private managed schools के इस system से बहुत नुकसान पहुंचा है। जैसे मैं ने सुझाव दिया पहले पहले इन की फीस को Gradually मुआफ किया जाये और साथ ही खज़ाने की आमदनी के सुझाव सोचे जायें। मान लो किसी जमात की फीस 3 रुपए है। जो पहले साल एक रुपया की माफी तमाम स्कूलों में (सरकारी या प्राईवेट) कर दी जाए फिर अगले साल एक रुपया और माफ कर दें। इसी प्रकार हर साल सरकारी खज़ाने की गुंजायश के मुताबिक माफ करते चले जाएं इस तरीका में देर तो लगेगी परन्तु सूबे में कोई एजीटेशन नहीं होगी और न ही खजाने पर बोझ पड़ेगा। दूसरी तरफ खज़ाने की आमदन मुखतलिफ तरीकों से बढ़ाते चले जाएं। खज़ाने की आमदनी का बढ़ाने के लिये मैं यह सुझाव दूंगा कि हमें Motor Transport को National-lise कर देना चाहिये। इस से कई करोड़ की आमदन हो सकती है। आज Govern-ment के ऊपर free education का बड़ा भारी बोझ है और यह बोझ इस तरह से ही दूर हो सकता है। उपरोक्त तरीके से यह स्कीम सफल हो सकती है। इस तरह से जो तरीका मैं ने fees मुआफ करने का बताया है वह भी पूरा हो सकता है। और सरकार को और भी वधाई मिलेगी। क्योंकि आज जो privately managed schools जो हैं, वह घबराए हुए हैं, और इस लिये इस बात पर मैं खास तौर पर ज़ोर देना चाहता हूं कि इस method को अख्तियार किया जाए तो तमाम पंजाब, सरकार को धन्यवाद देगा और जो free education सारे देश में चलाने का aim है उस aim में सरकार कामयाब हो सके।

**ਸਰਦਾਰ ਬਲਵੰਤ ਸਿੰਘ ਚਨਾਰਥਲ** (ਨਾਭਾ) : ਸਪੀਕਰ ਸਾਹਿਬ, ਕਿਉਂਕਿ ਮੈਨੂੰ ਤੁਸੀਂ ਟਾਇਮ ਦਿੱਤਾ ਹੈ ਮੈਂ ਆਪਦਾ ਬਹੁਤ ਬਹੁਤ ਸ਼ੁਕਰੀਆ ਅਦਾ ਕਰਦਾ ਹਾਂ। ਹੁਣ ਮੈਂ ਕੁਝ ਗੱਲਾਂ ਆਪਣੇ ਹਲਕੇ ਬਾਰੇ ਕਰਨਾ ਚਾਹੁੰਦਾ ਹਾਂ। ਮੇਰੇ ਹਲਕੇ ਵਿਚ ਚਨਾਰਥਲ, ਭਾਦਸੋਂ, ਪਟਿਆਲਾ, ਨਾਭਾ, ਕਕਰਾਲਾ ਚਾਰ ਕਾਨੂਨਗੋਈ ਹਲਕੇ ਆਉਂਦੇ ਹਨ। ਚਨਾਰਥਲ ਹਲਕਾ ਮੇਰੇ ਪੁਰਾਨੇ ਹਲਕੇ ਵਿਚੋਂ ਹੈ ਨਾਭਾ ਵਿਚ ਤਿੰਨ ਕਾਨੂਗੋਈਆਂ ਹਨ। ਚਨਾਰਥਲ ਹਲਕੇ ਵਿਚ ਤਿੰਨ High Schools ਹਨ, ੪ ਮਿਡਲ ਸਕੂਲ ਹਨ ਅਤੇ Primary Schools ਤਾਂ ਥਾਂ ਥਾਂ ਤੇ ਹਨ। ਮੱਲੇਵਾਲ ਤੋਂ ਬਿਨਾਂ ਨਾਭਾ ਤਸੀਲ ਵਿਚ ਹੋਰ ਉਥੇ ਕੋਈ High School ਨਹੀਂ ਹੈ। ਅਤੇ ਉਥੇ ਜੇ ਤੁਸੀਂ ਧੂਰੀ ਤੋਂ ਨਾਭਾ ਤਕ ਚਲੇ ਜਾਉ ਤੁਹਾਨੂੰ ਇਕ ਵੀ High School ਨਹੀਂ ਮਿਲੇਗਾ ਅਤੇ ਨਾ ਹੀ ਕੋਈ ਮਿਡਲ ਸਕੂਲ ਮਿਲੇਗਾ। ਇਕ ਮਿਡਲ ਸਕੂਲ ਛੀਂਟਾਂਵਾਲਾ ਵਿਚ ਹੈ, ਉਹ

ਢੰਗੀ ਜਗ੍ਹਾ ਹੈ, ਉਸ ਲਈ ਇਕ High School ਦੇਣ ਵਾਸਤੇ ਅਰਜ਼ ਕੀਤੀ ਸੀ, ਕਿ ਉਥੇ ਇਕ High School ਜ਼ਰੂਰ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਸਪੀਕਰ ਸਾਹਿਬ, ਤਕਟਾਲਾ ਬੜਾ ਭਾਰੀ ਪਿੰਡ ਹੈ ਲੇਕਿਨ ਉਥੇ ਸਿਰਫ ਇਕ Primary School ਹੈ ਜਦ ਕਿ ਇਕ ਮਿਡਲ ਸਕੂਲ ਬੜੀ ਚੰਗੀ ਤਰ੍ਹਾਂ ਚਲਾਇਆ ਜਾ ਸਕਦਾ ਹੈ।

ਸਾਡੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਪਿੰਡ ਪਿੰਡ ਤੇ ਸਕੂਲ ਖੋਲ੍ਹਾਂਗੇ ਮੈਂ ਕਹਿੰਦਾ ਹਾਂ ਕਿ ਮੇਰੇ ਹਲਕੇ ਵਿਚ ਪੰਜ ਪੰਜ ਮੀਲ ਤੇ ਵੀ ਇਕ ਸਕੂਲ ਹੋ ਜਾਏ ਤਾਂ ਬੜੀ ਗਲ ਹੈ। ਕਿਉਂਕਿ ਉਥੇ ਤਾਂ 15,15 ਮੀਲ ਤੇ ਵੀ ਕੋਈ ਸਕੂਲ ਨਹੀਂ ਹੈ।

**ਸਰਦਾਰ ਹਰਚੰਦ ਸਿੰਘ** : ਜਥੇਦਾਰ ਜੀ ਹਲਕਾ ਬਦਲ ਲਉ ਤੁਸੀਂ। (ਹੰਸੀ)

**ਸਰਦਾਰ ਬਲਵੰਤ ਸਿੰਘ** (ਚਨਾਰਥਲ): ਸਪੀਕਰ ਸਾਹਿਬ, ਚਨਾਰਥਲ ਵਿਚੋਂ ਲੋਕਾਂ ਨ ਆਪਣੀ ਹਿੰਮਤ ਤੇ ਮਿਹਨਤ ਨਾਲ ਇਕ High School ਦੀ ਬਿਲਡਿੰਗ ਬਣਾਈ, ਇਕ ਹਸਪਤਾਲ ਬਣਾਇਆ, ਜਾਨਵਰਾਂ ਦਾ ਹਸਪਤਾਲ ਬਣਾਇਆ, ਲੇਕਿਨ ਹਾਲੇ ਤਾਈਂ ਗੌਰਮਿੰਟ ਨੇ ਕੋਈ staff ਵਗੈਰਾ ਦਾ ਇੰਤਜ਼ਾਮ ਨਹੀਂ ਕੀਤਾ। ਮੈਂ ਇਕ Deputation ਲੈ ਕੇ Chief Minister ਸਾਹਿਬ ਨੂੰ ਮਿਲਣ ਵਾਸਤੇ ਗਿਆ ਸੀ ਪਰ ਪਹਿਲਾਂ ਤਾਂ ਬੜੀ ਦੇਰ ਤਕ ਅਸੀਂ ਇੰਤਜ਼ਾਰ ਹੀ ਕਰਦੇ ਰਹੇ ਫੇਰ ਜਦ ਐਜੂਕੇਸ਼ਨ ਮਨਿਸਟਰ ਸਾਹਿਬ ਕੰਮ ਤੋਂ ਫਾਰਿਗ ਹੋਏ ਤਾਂ ਉਨ੍ਹਾਂ ਨੇ ਕਿਹਾ ਕਿ ਦੱਸੋ ਕੀ ਗੱਲ ਹੈ, ਲੇਕਿਨ ਛੇਤੀ ਹੀ ਮੁਕਾ ਦਿਓ। ਮੈਂ ਕਿਹਾ ਕਿ ਇਹ ਲੋਕ ਇੰਨੀ ਦੂਰੋਂ ਆਏ ਹਨ ਅਤੇ ਪੈਸਾ ਖਰਚ ਕਰਕੇ ਆਏ ਹਨ ਕੋਈ 100 ਰੁਪਏ ਤੋਂ ਜ਼ਿਆਦਾ ਖਰਚ ਹੋ ਗਿਆ ਸਿਰਫ ਮਿਲਣ ਵਾਸਤੇ ਤਾਂ ਪੂਰੀ ਗੱਲ ਤਾਂ ਸੁਣ ਲਉ ਉਸ ਤੋਂ ਬਾਅਦ ਉਨ੍ਹਾਂ ਨੇ ਗਲ ਸੁਣੀ ਅਤੇ enquiry ਵੀ ਕਰਵਾ ਲਈ ਔਰ ਜਿਹੜੀ ਗੱਲ ਉਨ੍ਹਾਂ ਨੂੰ ਅਸੀਂ ਦੱਸੀ ਉਹ ਠੀਕ ਨਿਕਲੀ ਪਰ ਉਹ enquiry ਉਥੇ ਹੀ ਰਹਿ ਗਈ, ਅਮਲ ਫੇਰ ਕੋਈ ਨਹੀਂ ਹੋਇਆ। ਸਕੂਲ ਤਾਂ ਲੈ ਲਿਆ ਮਗਰ ਨਾਂ ਤਾਂ ਮਾਸਟਰ ਦਿੱਤੇ ਗਏ ਔਰ ਨਾ ਹੀ ਉਥੇ ਦੀ ਸਮਸਿਆ ਹਲ ਹੋਈ।

ਮੈਂ ਸਪੀਕਰ ਸਾਹਿਬ ਆਪ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਘੱਟੋ ਘੱਟ ਸਕੂਲ ਪੰਜ ਮੀਲ ਦੇ ਚੌਗਿਰਦ ਦੂਰੀ ਤੇ ਜ਼ਰੂਰ ਹੋਣਾ ਚਾਹੀਦਾ ਹੈ। ਕਿਉਂਕਿ ਪੰਜਵੀ ਜਮਾਤ ਦਾ ਮੁੰਡਾ ਜੇ ਕਕਰਾਲੇ ਤੋਂ ਨਾਭਾ ਅਤੇ ਛੀਟਾਂ ਵਾਲੇ ਤੋਂ ਨਾਭਾ ਪੜ੍ਹਨ ਵਾਸਤੇ ਰੋਜ਼ਾਨਾ ਆਵੇ ਤਾਂ ਉਸ ਨੂੰ ਬੜੀ ਮੁਸ਼ਕਿਲ ਹੁੰਦੀ ਹੈ। ਇਸ ਲਈ ਮਿਡਲ ਸਕੂਲ ਹਰ ਪੰਜ ਮੀਲ ਦੇ ਚੌਗਿਰਦੇ ਘੇਰੇ ਤਾਈਂ ਜ਼ਰੂਰੀ ਹੋਣ।

ਹੁਣ ਮੈਂ ਸਪੀਕਰ ਸਾਹਿਬ ਮਹਿੰਦਰਾ ਕਾਲਜ ਪਟਿਆਲੇ ਦੀ ਗੱਲ ਕਰਨਾ ਚਾਹੁੰਦਾ ਹਾਂ। ਉਥੇ ਡਿਪਟੀ ਸਪੀਕਰ ਸਾਹਿਬ ਨੇ ਕਿਹਾ ਸੀ ਕਿ ਸਮਝੌਤਾ ਕਰਵਾ ਦਿਤਾ ਗਿਆ ਸੀ। ਉਸ ਸਮਝੌਤਾ ਕਰਾਉਣ ਵਿਚ ਮੈਂ ਵੀ ਸੀ। ਮੁੰਡਿਆਂ ਨੇ ਉਥੇ ਕੋਈ ਸਮਝੌਤਾ ਨਹੀਂ ਤੋੜਿਆ ਜਿਵੇਂ ਕਿ ਕਿਹਾ ਜਾਂਦਾ ਹੈ। ਮੈਨੂੰ ਸਾਰੀ ਗੱਲ ਦਾ ਪਤਾ ਹੈ; ਸਮਝੌਤਾ ਹੋ ਗਿਆ ਸੀ ਪਰ D. C ਸਾਹਿਬ ਨੇ ਕੁਝ ਅਜਿਹੇ ਲਫਜ਼ ਕਹਿ ਦਿਤੇ ਕਿ ਉਹ ਹੋਇਆ ਹੋਇਆ ਸਮਝੌਤਾ ਟੁਟ ਗਿਆ। ਔਰ ਉਨ੍ਹਾਂ ਬੇਗੁਨਾਹ ਮੁੰਡਿਆਂ ਨੂੰ, ਜਿਹੜੇ ਕਿ ਅਪੀਲਾਂ ਕਰਦੇ ਰਹੇ ਹੋਰਨਾਂ ਨੂੰ ਕਿ ਤੁਸੀਂ strike ਨਾਂ ਕਰੋ ਠਹਿਰ ਜਾਉ, ਉਨ੍ਹਾਂ ਨੂੰ ਫੜ ਕੇ ਜੇਲ ਵਿਚ ਦੇ ਦਿਤਾ। ਮੈਂ ਨੇ ਅਤੇ ਸਾਰੀਆਂ ਪਾਰਟੀਆਂ ਵਾਲਿਆਂ ਨੇ Principal ਸਾਹਿਬ ਦੇ ਅੱਗੇ ਬੇਨਤੀ ਕੀਤੀ ਕਿ ਇਨ੍ਹਾਂ ਮੁੰਡਿਆਂ ਨੂੰ ਜੇਲ ਵਿਚ ਨਾਂ ਭੇਜੋ ਪਰ ਉਨ੍ਹਾਂ

[ਸਰਦਾਰ ਬਲਵੰਤ ਸਿੰਘ ਚਨਾਰਥਲ]

ਕਿਹਾ ਕਿ ਇਹ ਗੱਲ ਤਾਂ ਨਹੀਂ ਹੋ ਸਕਦੀ । ਤਾਂ ਮੈਂ ਫੇਰ ਕਹਿਣਾ ਚਾਹੁੰਦਾ ਹਾਂ ਕਿ ਮੁੰਡਿਆਂ ਨੇ ਕੋਈ ਸਮਝੌਤਾ ਨਹੀਂ ਤੋੜਿਆ; ਇਹ ਤਾਂ ਇਸ ਕਰਕੇ ਟੁੱਟਿਆ ਕਿ ਉਥੇ ਪਾਰਟੀਬਾਜ਼ੀ ਹੈ ਅਤੇ Principal ਨੂੰ party politics ਲਈ use ਕਰਦੇ ਹਨ, ਉਥੇ ਧੜੇਬਾਜ਼ੀ ਹੈ ਅਤੇ ਸਪੀਕਰ ਸਾਹਿਬ ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਕਹਾਂਗਾ ਇਹ control ਕਰਨੀ ਚਾਹੀਦੀ ਹੈ । ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹੁਣ ਉਥੇ ਹਾਲਾਤ ਚੰਗੇ ਹਨ । ਇਹ ਤਾਂ ਉਸੇ ਤਰ੍ਹਾਂ ਦੀ ਗੱਲ ਹੈ ਜਿਵੇ ਇਕ ਪੁੱਤਰ ਨੇ ਆਪਣੀ ਮਾਂ ਨੂੰ ਕਿਹਾ ਕਿ ਮਾਂ ਨਾਨਕੇ ਬੜੇ ਚੰਗੇ ਹਨ, ਉਹ ਕਹਿਣ ਲੱਗੀ ਪੁੱਤ ਪੇਕੇ ਤਾਂ ਮੇਰੇ ਹੀ ਹਨ । ਤਾਂ ਸਪੀਕਰ ਸਾਹਿਬ ਮੈਨੂੰ ਉਥੇ ਦੇ ਹਾਲਾਤ ਦਾ ਸਹੀ ਪਤਾ ਹੈ, ਹਾਲੇ ਵੀ ਚੰਗੇ ਨਹੀਂ ਹਨ । ਇਸ ਲਈ ਮੈਂ ਦਰਖਾਸਤ ਕਰਾਂਗਾ ਕਿ ਸਰਕਾਰ ਨੂੰ control ਕਰਨਾ ਚਾਹੀਦਾ ਹੈ

ਬਾਕੀ ਜਿਹੜੀ education ਦੀ ਗੱਲ ਹੈ, ਉਸ ਬਾਰੇ ਮੈਂ ਕਹਾਂਗਾ ਕਿ ਇਹ ਬੜੀ ਚੰਗੀ ਗੱਲ ਹੈ । ਕਿਹਾ ਵੀ ਹੈ ਕਿ 'ਵਿਦਿਆ ਹੀਨ ਨਰ ਪਸ਼ੂ ਸਮਾਨਾ' ਲੇਕਿਨ ਵਿਦਿਆ ਨੂੰ ਇਹ ਵੇਖੋ ਕਿ ਕਿਸ ਤਰ੍ਹਾਂ ਦੀ ਹੈ, ਕਿਥੇ ਲੋੜ ਹੈ ਅਤੇ ਉਸ ਨੂੰ ਪੂਰਾ ਕਰਨ ਵਾਸਤੇ ਕੀ ਕਰਨਾ ਚਾਹੀਦਾ ਹੈ । ਇਤਨਾ ਕਹਿ ਕੇ ਸਪੀਕਰ ਸਾਹਿਬ, ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਰਦਾਰ ਜਸਦੇਵ ਸਿੰਘ ਸੰਧੂ** (ਧੂਰੀ ਜਨਰਲ) : ਸਪੀਕਰ ਸਾਹਿਬ, ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਅਖੀਰ ਵਿਚ ਵਕਤ ਦਿੱਤਾ ਹੈ । ਇਹ ਕਿਹਾ ਜਾਂਦਾ ਹੈ ਕਿ ਵਿਦਿਆ ਦੇ ਖੇਤਰ ਵਿਚ ਪੰਜਾਬ ਨੇ ਬੜੀ ਤੱਰਕੀ ਕੀਤੀ ਹੈ ਅਤੇ ਮੈਂ ਵੀ ਸਮਝਦਾ ਹਾਂ ਕਿ ਕੰਮ ਵਧਿਆ ਹੈ ਲੇਕਿਨ ਜਦ ਤਕ ਵਿਦਿਆ ਦੇ ਵਿਚ ਊਣਤਾਈਆਂ ਦੂਰ ਨਹੀਂ ਹੁੰਦੀਆਂ ਤਦ ਤਕ ਇਹ standard ਵਧਿਆ ਨਹੀਂ ਸਮਝਿਆ ਜਾ ਸਕਦਾ ਅੱਜ ਇਹ ਵੇਖਣ ਵਿਚ ਆ ਗਿਆ ਹੈ ਕਿ ਕਾਲਜਾਂ ਵਿਚ indiscipline ਵਧ ਰਹੀ ਹੈ । ਨਤੀਜੇ ਡਿਗ ਰਹੇ ਹਨ, University ਦੀ ਪਾਸ ਪਰਸੇਂਟਜ ਘੱਟ ਰਹੀ ਹੈ । ਅਤੇ ਜਿਹੜੇ ਗੌਰਮਿੰਟ ਸਕੂਲ ਕਾਲਜ ਹਨ ਉਨ੍ਹਾਂ ਦੀ ਪਾਸ ਪਰਸੇਂਟੇਜ ਪ੍ਰਾਈਵੇਟ ਸਕੂਲਾਂ ਤੇ ਕਾਲਜਾਂ ਨਾਲੋਂ ਹਮੇਸ਼ਾ ਭੈੜੀ ਰਹਿੰਦੀ ਹੈ । ਮੈਨੂੰ ਪਤਾ ਹੈ ਕਿ ਸਕੂਲਾਂ ਵਿਚ ਕਿਸੇ ਥਾਂ ਵੀ ਗੌਰਮਿੰਟ ਸਕੂਲਾਂ ਦੇ ਨਤੀਜੇ ਪ੍ਰਾਈਵੇਟ ਸਕੂਲਾਂ ਨਾਲੋਂ ਕਦੇ ਵੀ ਚੰਗੇ ਨਹੀਂ ਨਿਕਲੇ ।

Students ਅਤੇ ਟੀਚਰਾਂ ਦੇ ਵਿਚ ਜਿਹੜੀ ਵਿੱਥ ਹੈ ਉਹ ਰੋਜ਼ ਬਰੋਜ਼ ਵਧ ਰਹੀ ਹੈ । ਅਤੇ ਕਾਲਿਜਾਂ ਦੇ ਜਿਹੜੇ Principals ਹਨ ਉਹ ਆਪਣੇ ਆਪ ਨੂੰ I. A. S. ਤਾਂ ਕੀ I. C. S. ਵਾਂਗੂ ਸਮਝਦੇ ਹਨ ਅਤੇ Students ਨੂੰ ਤਾਂ ਮਿਲਣਾਂ ਕੀ, Staff ਨੂੰ ਵੀ ਮਿਲਣਾ ਪਸੰਦ ਨਹੀਂ ਕਰਦੇ । ਨਾ ਹੀ students ਅਤੇ staff ਵਿਚ contact ਰਖਣ ਦੀ ਕੋਸ਼ਸ਼ ਕਰਦੇ ਹਨ । ਅਤੇ ਉਨ੍ਹਾਂ ਦੀਆਂ ਤਨਖਾਹਾਂ 2000 ਰੁਪੈ ਤਕ ਹਨ । ਲੇਕਿਨ ਉਨ੍ਹਾਂ ਦਾ ਜੇ ਕੰਮ ਵੇਖਿਆ ਜਾਵੇ ਤਾਂ ਹਾਲਤ ਇਹ ਹੈ ਕਿ ਇਕ ਪੀਰੀਅਡ ਤਕ ਨਹੀਂ ਲੈਂਦੇ । ਕੀ ਸਿਰਫ Staff ਦੀਆਂ ਛੁੱਟੀਆਂ sanction ਕਰਨ ਲਈ ਹੀ ਉਨ੍ਹਾਂ ਨੂੰ ਤਨਖਾਹ ਦਿੱਤੀ ਜਾਂਦੀ ਹੈ ਜੇ ਉਨ੍ਹਾਂ ਨੇ ਕੋਈ

ਪੜ੍ਹਾਉਣ ਦਾ ਕੰਮ ਨਹੀਂ ਕਰਨਾ ਸਿਰਫ Administration ਹੀ ਚਲਾਉਣਾ ਹੈ ਤਾਂ ਕਿਉਂ ਨਾ ਕੋਈ P. C. S. ਅਫਸਰ ਹੀ ਉਨ੍ਹਾਂ ਦੀ ਥਾਂ ਲਾ ਦਿਤਾ ਜਾਇਆ ਕਰੇ ਤਾਕਿ ਤਨਖਾਹ ਵੀ ਘਟ ਦੇਣੀ ਪਵੇ ਅਤੇ Administration ਵੀ ਚੰਗੀ ਚਲ ਸਕੇ। ਇਸ ਤਰ੍ਹਾਂ ਅਜ Professors ਅਤੇ students ਦੇ ਵਿਚ ਵੀ ਕੋਈ ਤਾਲ-ਮੇਲ ਨਹੀਂ ਰਿਹਾ।

7 p. m.

ਜਿਹੜੇ ਪ੍ਰਿੰਸੀਪਲ students ਔਰ ਪਰੋਫੈਸਰਾਂ ਦੇ ਨਾਲ ਤਾਲ-ਮੇਲ ਨਹੀਂ ਰਖਦੇ ਉਨ੍ਹਾਂ ਦਾ students ਤੇ ਕੀ ਪਰਭਾਵ ਪੈ ਸਕਦਾ ਹੈ। ਮੈਂ ਪਟਿਆਲੇ ਦੇ ਮਹਿੰਦਰਾ ਕਾਲਜ ਦੀ ਮਿਸਾਲ ਦਿੰਦਾ ਹਾਂ। ਉਥੇ ਜੇ ਕਿਸੇ student ਨੇ ਪ੍ਰਿੰਸੀਪਲ ਸਾਹਿਬ ਨੂੰ ਮਿਲਨਾ ਹੋਵੇ ਤਾਂ ਉਸ ਨੂੰ ਪਹਿਲੇ ਆਪਣੇ tutorial group ਦੇ head ਨੂੰ ਦਰਖਾਸਤ ਦੇਣੀ ਪੈਂਦੀ ਹੈ ਜੇ ਉਹ ਇਜਾਜ਼ਤ ਦੇ ਦੇਵੇ ਤਾਂ ਉਸ ਦੇ ਬਾਦ ਉਹ ਪ੍ਰਿੰਸੀਪਲ ਸਾਹਿਬ ਨੂੰ ਮਿਲ ਸਕਦਾ ਹੈ ਨਹੀਂ ਤਾਂ ਨਹੀਂ ਮਿਲ ਸਕਦਾ। ਉਹ ਪ੍ਰਿੰਸੀਪਲ ਦੋ ਹਜ਼ਾਰ ਰੁਪਿਆ ਮਹੀਨੇ ਦੀ ਤਨਖਾਹ ਲੈਂਦਾ ਹੈ ਪਰ ਹਫਤੇ ਦੇ ਵਿਚ ਉਹ ਇਕ period ਵੀ ਨਹੀਂ ਲੈਂਦਾ। ਬਾਕੀ ਇਹ ਮੈਨੂੰ ਪਤਾ ਨਹੀਂ ਕਿ ਸਟਾਫ ਦੇ ਨਾਲ ਵੀ ਉਹ ਮੀਟਿੰਗ ਕਰਦਾ ਹੈ ਜਾਂ ਨਹੀਂ ਕਰਦਾ। ਸੋ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਪ੍ਰਿੰਸੀਪਲ ਦਾ ਕੀ ਫਾਇਦਾ ਹੈ ਜਿਹੜਾ ਨਾ ਪੜ੍ਹਾ ਸਕਦਾ ਹੈ ਔਰ ਨਾ ਹੀ ਵਿਦਿਆਰਥੀਆਂ ਔਰ ਸਟਾਫ ਦੇ ਨਾਲ ਤਾਲ ਮੇਲ ਰਖਦਾ ਹੈ। ਇਸ ਸਿਰਫ ਮਹਿੰਦਰਾ ਕਾਲਜ ਦਾ ਹੀ ਇਹ ਗਲ ਨਹੀਂ ਬਲਕਿ ਇਹ ਸਾਰੇ ਗੌਰਮੈਂਟ ਕਾਲਜਾਂ ਦਾ ਹਾਲ ਹੈ। ਜੇ ਪ੍ਰਿੰਸੀਪਲ ਔਰ ਪਰੋਫੈਸਰ students ਦੇ ਨਾਲ mix up ਹੀ ਨਾ ਕਰਨ ਤਾਂ ਉਨ੍ਹਾਂ ਤੇ ਇਨ੍ਹਾਂ ਦਾ ਪਰਭਾਵ ਇਸ ਤਰ੍ਹਾਂ ਪੈ ਸਕਦਾ ਹੈ ਔਰ ਉਹ ਇਨ੍ਹਾਂ ਦੀ ਇੱਜ਼ਤ ਕਿਸ ਤਰ੍ਹਾਂ ਕਰ ਸਕਦੇ ਹਨ। ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਸਾਡੇ ਵਿਦਿਆ ਦੇ ਸਿਸਟਮ ਦੇ ਵਿਚ ਬੁਨਿਆਦੀ ਫਰਕ ਪੈ ਰਿਹਾ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ। ਜੇ ਕਾਲਜਾਂ ਦੇ ਸਟਾਫ ਦੀਆਂ ਤਨਖਾਹਾਂ ਵਧਾ ਕੇ ਔਰ ਉਨ੍ਹਾਂ ਨੂੰ Gazetted Officer ਬਣਾ ਕੇ ਪੁਲੀਸ ਦੇ ਕਪਤਾਨਾਂ ਦੀ ਤਰ੍ਹਾਂ ਬੈਠਾ ਦੇਣਾ ਹੈ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੈ। ਅਜ ਅਸੀਂ ਵੇਖ ਰਹੇ ਹਾਂ ਪੜ੍ਹਾਈ ਦਾ ਸਟੈਂਡਰਡ ਔਰ discipline ਦਿਨੋਂ ਦਿਨ ਘਟ ਰਿਹਾ ਹੈ। ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਕਾਲਜਾਂ ਦੇ ਵਿਚ ਪ੍ਰਿੰਸੀਪਲਾਂ ਔਰ ਪਰੋਫੈਸਰਾਂ ਨੂੰ ਆਪਣਾ ਵਤੀਰਾ ਠੀਕ ਕਰਨਾ ਚਾਹੀਦਾ ਹੈ।

ਅਗਲੀ ਗਲ ਇਹ ਹੈ ਕਿ ਸਾਡੀ ਗੌਰਮੈਂਟ ਨੌਕਰੀਆਂ ਦੇਣ ਲਈ ਜਾਂ admission ਵਗੈਰਾ ਦੇਣ ਲਈ merit ਦੇ ਨਾਲ selection ਕਰਦੀ ਹੈ। ਇਹ ਬੜੀ ਚੰਗੀ ਗਲ ਹੈ। ਕਿਸੇ ਵਾਸਤੇ ਕੋਈ reservation communal ਜਾਂ sectional basis ਤੇ ਨਹੀਂ ਹੋਣੀ ਚਾਹੀਦੀ। ਮਗਰ ਇਸ ਦੇ ਵਿਚ ਮੈਨੂੰ ਇਤਰਾਜ਼ ਇਹ ਹੈ ਕਿ ਜਿਹੜੇ ਮੁੰਡੇ ਪਿੰਡਾਂ ਤੋਂ ਆਉਂਦੇ ਹਨ ਉਨ੍ਹਾਂ ਨੂੰ ਪੜ੍ਹਾਈ ਕਰਦੇ ਵਕਤ ਉਤਨੀਆਂ ਸਹੂਲਤਾਂ ਨਹੀਂ ਮਿਲਦੀਆਂ ਜਿਤਨੀਆਂ ਕਿ ਸ਼ਹਿਰਾਂ ਦੇ ਮੁੰਡਿਆਂ ਨੂੰ ਦਿੱਤੀਆਂ ਜਾਂਦੀਆਂ ਹਨ। ਪਿੰਡਾਂ ਦੇ ਸਕੂਲਾਂ ਵਿਚ 100, 100 ਮੁੰਡਿਆਂ ਨੂੰ ਪੰਜਾਂ ਜਮਾਤਾਂ ਤਕ ਇਕੋ ਹੀ ਟੀਚਰ ਪੜ੍ਹਾਉਂਦਾ ਹੈ ਮਗਰ ਉਸ ਦੇ ਮੁਕਾਬਲੇ ਦੇ ਵਿਚ ਜਿਹੜਾ ਸ਼ਹਿਰ ਦੇ ਵਿਚ ਸਕੂਲ ਹੁੰਦਾ ਹੈ ਉਥੇ ਪੰਜ ਮਾਸਟਰ ਪੜ੍ਹਾਉਂਦੇ ਹਨ। ਇਸ ਕਰਕੇ ਜਿਹੜਾ ਮੁੰਡਾ ਪਿੰਡ ਦਾ ਪੜ੍ਹਿਆ ਹੋਇਆ ਹੈ ਉਹ ਸ਼ਹਿਰ ਦੇ ਪੜ੍ਹੇ ਹੋਏ ਮੁੰਡੇ ਦੇ ਨਾਲ merit ਦੇ ਲਿਹਾਜ਼ ਦੇ ਨਾਲ ਕਿਸ ਤਰ੍ਹਾਂ ਮੁਕਾਬਲਾ ਕਰ ਸਕਦਾ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ

[ ਸਰਦਾਰ ਜਸਦੇਵ ਸਿੰਘ ਸੰਧੂ ]
ਜਿਹੜੀਆਂ ਸਹੂਲਤਾਂ ਸ਼ਹਿਰਾਂ ਦੇ ਪੜ੍ਹਨ ਵਾਲੇ ਮੁੰਡਿਆਂ ਨੂੰ ਦਿੱਤੀਆਂ ਜਾਂਦੀਆਂ ਹਨ ਉਹ ਪਿੰਡਾਂ ਦੇ ਸਕੂਲਾਂ ਦੇ ਵਿਚ ਪੜ੍ਹਨ ਵਾਲੇ ਮੁੰਡਿਆਂ ਨੂੰ ਵੀ ਦੇਣੀਆਂ ਚਾਹੀਦੀਆਂ ਹਨ ਤਾਕਿ ਜਦੋਂ ਕਿਤੇ ਸੀਲੈਕਸ਼ਨ ਹੋਵੇ ਤਾਂ ਉਹ ਉਨ੍ਹਾਂ ਦਾ ਮੁਕਾਬਲਾ ਕਰ ਸਕਣ। ਜੇ ਤੁਸੀਂ ਪੇਂਡੂ ਮੁੰਡਿਆਂ ਨੂੰ ਸ਼ਹਿਰਾਂ ਦੇ ਸਕੂਲਾਂ ਵਾਲੀਆਂ ਸਹੂਲਤਾਂ ਨਹੀਂ ਦੇਣੀਆਂ ਤਾਂ ਉਨ੍ਹਾਂ ਨੂੰ ਸ਼ਹਿਰਾਂ ਦੇ ਵਿਚ ਪੜ੍ਹੇ ਹੋਏ ਮੁੰਡਿਆਂ ਨਾਲ ਨੌਕਰੀਆਂ ਦੇਣ ਲਗੇ ਜਾਂ ਦਾਖਲੇ ਦੇਣ ਲਗੇ ਇਕੋ ਤਕੜੀ ਵਿਚ ਪਾਕੇ merit ਦਾ ਅੰਦਾਜ਼ਾ ਲਾਉਣਾ ਕੋਈ ਇਨਸਾਫ ਵਾਲੀ ਗਲ ਨਹੀਂ। ਸਾਡੀ ਗੌਰਮੈਂਟ ਨੂੰ ਸਭ ਨੂੰ ਇਕੋ ਕਿਸਮ ਦੀਆਂ ਸਹੂਲਤਾਂ ਦੇਣ ਤੋਂ ਬਾਦ merit ਵੇਖਣਾ ਚਾਹੀਦਾ ਹੈ।

ਇਸ ਤੋਂ ਅਗਲੀ ਗਲ ਇਹ ਹੈ ਕਿ ਜਦੋਂ Joint ਪੰਜਾਬ ਹੁੰਦਾ ਸੀ ਤਾਂ ਉਸ ਵਕਤ ਏਥੇ ਇਕ ਡੀ. ਪੀ. ਆਈ. ਹੁੰਦਾ ਸੀ। ਉਸ ਦੇ ਬਾਅਦ ਇਕ ਪੋਸਟ Joint Director ਦੀ create ਕੀਤੀ ਗਈ। ਉਹ ਪੋਸਟ ਇਸ ਵਾਸਤੇ create ਕੀਤੀ ਗਈ ਸੀ ਕਿਉਂਕਿ ਉਸ ਵੇਲੇ ਡੀ. ਪੀ. ਆਈ *ex-officio* Secretary ਵੀ ਹੁੰਦਾ ਸੀ। ਮਗਰ ਜਿਸ ਵਕਤ ਪਾਰਟੀਸ਼ਨ ਹੋ ਗਈ ਤਾਂ ਉਸ ਦੇ ਬਾਅਦ ਕਈ Deputy Directors ਅਤੇ Assistant Directors ਦੀਆਂ ਪੋਸਟਾਂ ਵਧਾ ਦਿੱਤੀਆਂ ਗਈਆਂ ਅਤੇ ਉਨ੍ਹਾਂ ਦੀ ਇਕ ਪੂਰੀ team ਬਣਾ ਦਿਤੀ ਗਈ ਹੈ। ਮੈਨੂੰ ਸਮਝ ਨਹੀਂ ਆਉਂਦੀ ਇਤਨੇ ਅਫਸਰਾਂ ਦੀ ਕੀ ਲੋੜ ਹੈ। ਜੇ District Inspectors ਵਲੋਂ ਕੋਈ ਚਿੱਠੀ ਆਏ ਤਾਂ ਛੇ ਛੇ ਮਹੀਨੇ ਉਸ ਦਾ ਜਵਾਬ ਨਹੀਂ ਦਿੱਤਾ ਜਾਂਦਾ। ਫੇਰ ਇਹ ਜਿਹੜੀ ਧਾੜ ਡਾਇਰੈਕਟਰਾਂ ਦੀ ਬੈਠਾਈ ਹੋਈ ਹੈ ਉਸ ਦੀ ਕੀ ਲੋੜ ਹੈ ? ਉਨ੍ਹਾਂ ਦੀ ਛਾਂਟੀ ਕਰਨੀ ਚਾਹੀਦੀ ਹੈ। ਅਜ ਸਾਡੀ ਗੌਰਮੈਂਟ ਨੇ ਸੈਕਟਰੀ ਐਜੂਕੇਸ਼ਨ ਅੱਡ ਕਰ ਦਿੱਤਾ ਹੈ। ਇਸ ਵਾਸਤੇ ਹੁਣ Joint Director ਦੀ ਕੀ ਲੋੜ ਹੈ। Joint Director ਦੀ ਉਦੋਂ ਲੋੜ ਸੀ ਜਦੋਂ ਡੀ. ਪੀ ਆਈ ਨਾਲ ਸੈਕਟਰੀ ਦਾ ਕੰਮ ਵੀ ਕਰਦਾ ਹੁੰਦਾ ਸੀ। ਸਪੀਕਰ ਸਾਹਿਬ ਇਸ ਮਹਿਕਮੇ ਵਿਚ ਜੇ ਕੋਈ ਆਦਮੀ ਜਾਇਜ਼ ਸ਼ਿਕਾਇਤ ਲੈ ਕੇ ਜਾਵੇ ਤਾਂ ਉਸ ਦੀ ਕੋਈ ਪਰਵਾਹ ਨਹੀਂ ਕੀਤੀ ਜਾਂਦੀ। ਕਈ ਪ੍ਰਾਈ-ਵੇਟ ਸਕੂਲਾਂ ਨੂੰ ਦਸ ਦਸ ਸਾਲ ਹੋ ਗਏ ਹਨ ਅਜੇ ਤਕ ਗਰਾਂਟਾਂ ਨਹੀਂ ਮਿਲੀਆਂ। ਪੈਪਸੂ ਔਰ ਪੰਜਾਬ ਨੂੰ ਇਕੱਠਾ ਹੋਇਆਂ ਅਜ ਤਿੰਨ ਸਾਲ ਹੋ ਗਏ ਹਨ ਮਗਰ ਪੈਪਸੂ ਦੇ ਪ੍ਰਾਈਵੇਟ ਸਕੂਲਾਂ ਨੂੰ ਉਸ ਰੇਟ ਦੇ ਨਾਲ ਗਰਾਂਟ ਨਹੀਂ ਦਿੱਤੀ ਜਾਂਦੀ ਜਿਸ ਹਿਸਾਬ ਦੇ ਨਾਲ ਪੰਜਾਬ ਦੇ ਪ੍ਰਾਈਵੇਟ ਸਕੂਲਾਂ ਨੂੰ ਦਿੱਤੀ ਜਾਂਦੀ ਹੈ। ਐਜੂਕੇਸ਼ਨ ਦੇ ਮਹਿਕਮੇ ਦੀ ਇਹ ਹਾਲਤ ਹੈ ਕਿ ਜੇ ਕੋਈ ਕਾਗਜ਼ ਲਭਣਾ ਪੈ ਜਾਵੇ ਤਾਂ ਉਨ੍ਹਾਂ ਨੂੰ ਉਸ ਦਾ ਪਤਾ ਹੀ ਨਹੀਂ ਲਗਦਾ। ਜੇ ਕੋਈ ਗਲ ਉਨ੍ਹਾਂ ਨੂੰ ਐਮ. ਐਲ. ਏ. ਵੀ ਜਾ ਕੇ ਦੱਸੇ ਤਾਂ ਉਹ ਉਸ ਦੀ ਵੀ ਪਰਵਾਹ ਨਹੀਂ ਕਰਦੇ। ਕਾਲਜਾਂ ਦੇ ਪ੍ਰਿੰਸੀਪਲਾਂ ਦਾ ਵੀ ਇਹੋ ਹੀ ਹਾਲ ਹੈ। ਸਪੀਕਰ ਸਾਹਿਬ ਜਿਸ ਮਹਿਕਮੇ ਨੇ ਲੋਕਾਂ ਦੇ character ਨੂੰ ਉਚਾ ਕਰਨਾ ਹੈ ਜਿਸ ਨੇ ਸਾਡੀ ਨੇਸ਼ਨ ਨੂੰ ਮਜ਼ਬੂਤ ਬਣਾਉਣਾ ਹੈ ਉਨ੍ਹਾਂ ਦਾ ਜੇ ਪਬਲਿਕ ਦੇ Representatives ਦੇ ਨਾਲ ਵੀ ਇਸ ਤਰ੍ਹਾਂ ਦਾ ਵਤੀਰਾ ਹੋਵੇ ਤਾਂ ਅਸੀਂ ਉਨ੍ਹਾਂ ਦੇ ਕੋਲੋਂ ਹੋਰ ਕੀ ਆਸ ਕਰ ਸਕਦੇ ਹਾਂ ? ਇਸ ਕਰਕੇ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਆਪਣਾ ਰਵਈਆ ਠੀਕ ਕਰਨਾ ਚਾਹੀਦਾ ਹੈ ਔਰ ਜਿਹੜੇ ਡਾਇਰੈਕਟੋਰੇਟ ਦੇ ਵਿਚ ਇਤਨੇ

ਜ਼ਿਆਦਾ ਅਫਸਰ ਰਖੇ ਹੋਏ ਹਨ ਉਨ੍ਹਾਂ ਨੂੰ ਘਟਾਉਣਾ ਚਾਹੀਦਾ ਹੈ । ਉਨ੍ਹਾਂ ਦੀ ਤਾਦਾਦ ਨੂੰ ਘਟਾ ਕੇ ਬਾਕੀ ਜਿਹੜੇ ਅਫਸਰ ਉਨ੍ਹਾਂ ਦੇ ਕੋਲੋਂ ਵਧ ਕੰਮ ਲੈਣਾ ਚਾਹੀਦਾ ਹੈ ।

ਇਸ ਤੋਂ ਬਾਅਦ ਸਪੀਕਰ ਸਾਹਿਬ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਕਿਸੇ ਮਹਿਕਮੇ ਨੂੰ ਲੈ ਲਉ ਉਸ ਦੇ ਜ਼ਿਲੇ ਦੇ ਕਲਰਕਾਂ ਦਾ ਔਰ ਡਾਇਰੈਕਟੋਰੇਟ ਦੇ ਕਲਰਕਾਂ ਦਾ ਇਕ Cadre ਹੁੰਦਾ ਹੈ ਔਰ ਉਨ੍ਹਾਂ ਦੀਆਂ ਆਪਸ ਵਿਚ ਤਬਦੀਲੀਆਂ ਹੋ ਸਕਦੀਆਂ ਹਨ ਲੇਕਿਨ ਐਜੂਕੇਸ਼ਨ ਦਾ ਮਹਿਕਮਾ ਐਸਾ ਹੈ ਜਿਸ ਦੇ ਵਿਚ Joint Cadre ਨਹੀਂ ਹੈ । ਇਨ੍ਹਾਂ ਦੇ ਡਾਇਰੈਕਟੋਰੇਟ ਦਾ ਕਲਰਕ ਜ਼ਿਲੇ ਦੇ ਵਿਚ ਨਹੀਂ ਬਦਲਿਆ ਜਾ ਸਕਦਾ । ਇਸ ਵਜਾਹ ਕਰਕੇ ਜਿਹੜੇ ਸੌ ਡੇਡ ਸੌ ਕਲਰਕ ਹਨ ਉਨ੍ਹਾਂ ਨੇ ਇਕ clique ਬਣਾਇਆ ਹੋਇਆ ਹੈ । ਉਹ ਆਪਣੇ ਆਪ ਨੂੰ lords ਸਮਝਦੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਸਾਡੀ ਹੋਰ ਕਿਤੇ ਤਬਦੀਲੀ ਨਹੀਂ ਹੋ ਸਕਦੀ ਜ਼ਿਆਦਾ ਤੋਂ ਜ਼ਿਆਦਾ ਜੇ ਉਨ੍ਹਾਂ ਦੀ ਤਬਦੀਲੀ ਹੋਵੇਗੀ ਤਾਂ ਉਹ ਇਕ ਬਰਾਂਚ ਦੇ ਵਿਚੋਂ ਕਡ ਕੇ ਦੂਸਰੀ ਬਰਾਂਚ ਦੇ ਵਿਚ ਭੇਜ ਦਿੱਤੇ ਜਾਣਗੇ । ਸੋ ਇਹ ਇਸ ਮਹਿਕਮੇ ਵਿਚ ਇਕ ਬੜਾ ਵਡਾ ਨੁਕਸ ਹੈ । ਸਾਰੇ ਕਲਰਕਾਂ ਦਾ Joint cadre ਹੋਣਾ ਚਾਹੀਦਾ ਹੈ ਔਰ ਜਿਹੜੇ ਹੈਡ ਆਫਿਸ ਦੇ ਵਿਚ inefficient ਜਾਂ corrupt ਕਲਰਕ ਹੋਣ ਉਨ੍ਹਾਂ ਨੂੰ ਸਜ਼ਾ ਦੇ ਤੌਰ ਤੇ ਜ਼ਿਲੇ ਦੇ ਦਫਤਰਾਂ ਦੇ ਵਿਚ ਬਦਲਣਾ ਚਾਹੀਦਾ ਹੈ । ਅਤੇ ਜੋ ਜ਼ਿਲਿਆਂ ਵਿਚ ਚੰਗਾ ਕੰਮ ਕਰਦੇ ਹੋਣ ਉਨ੍ਹਾਂ ਨੂੰ ਹੈਡ ਆਫਿਸ ਵਿਚ ਲਿਆਉਣਾ ਚਾਹੀਦਾ ਹੈ ।

ਇਸ ਤੋਂ ਅਗਲੀ ਗੱਲ ਇਹ ਹੈ ਕਿ ਗੌਰਮੈਂਟ ਨੇ ਇਹ ਫੈਸਲਾ ਕੀਤਾ ਸੀ ਕਿ ਜਿਹੜੇ un-adjusted ਬੀ. ਟੀ. ਜਾਂ B. Ed.s ਹਨ ਉਨ੍ਹਾਂ ਨੂੰ 25 % ਪੋਸਟਾਂ ਦਿੱਤੀਆਂ ਜਾਣਗੀਆਂ । ਮਗਰ ਅਜ ਤਕ ਉਹ ਉਸ ਤਰ੍ਹਾਂ ਹੀ ਫਿਰ ਰਹੇ ਹਨ । ਉਨ੍ਹਾਂ ਨੂੰ ਉਸ ਵਾਅਦੇ ਦੇ ਮੁਤਾਬਿਕ adjust ਨਹੀਂ ਕੀਤਾ ਗਿਆ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਜਲਦੀ ਤੋਂ ਜਲਦੀ adjust ਕੀਤਾ ਜਾਵੇ । ਜਿਹੜੇ ਪੈਪਸੂ ਦੇ ਟੀਚਰ ਹਨ ਉਨ੍ਹਾਂ ਦਾ District-wise cadre ਕੀਤਾ ਜਾ ਰਿਹਾ ਹੈ । ਇਹ State-wise ਹੀ ਰਹਿਣਾ ਚਾਹੀਦਾ ਹੈ । ਬਾਕੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਦੇ ਨਾਲ ਐਜੂਕੇਸ਼ਨ ਦਾ ਫੈਲਾਉ ਕੀਤਾ ਜਾ ਰਿਹਾ ਹੈ ਇਹ ਠੀਕ ਨਹੀਂ ਹੈ । ਸਿਰਫ ਫੈਲਾਉ ਕਰਨ ਦੇ ਨਾਲ ਹੀ ਫਾਇਦਾ ਨਹੀਂ ਹੋ ਸਕਦਾ ਉਸ ਦੇ ਨਾਲ ਪੂਰੀਆਂ facilities ਵੀ ਹੋਣੀਆਂ ਚਾਹੀਦੀਆਂ ਹਨ । ਜਿਹੜੇ single-teacher primary ਸਕੂਲ ਹਨ ਉਨ੍ਹਾਂ ਦੇ ਵਿਚ ਕਮ ਅਜ਼ ਕਮ ਦੋ ਟੀਚਰ ਰਖਣੇ ਚਾਹੀਦੇ ਹਨ ਤਾਕਿ ਬੱਚਿਆਂ ਨੂੰ ਠੀਕ ਢੰਗ ਦੇ ਨਾਲ ਤਾਲੀਮ ਦਿੱਤੀ ਜਾ ਸਕੇ । ਜ਼ਿਲਿਆਂ ਦੇ ਵਿਚ reserve cadre ਦੇ ਟੀਚਰ ਰਖਣੇ ਚਾਹੀਦੇ ਹਨ ਤਾਕਿ ਜੇ ਕੋਈ ਸਿੰਗਲ ਟੀਚਰ ਸਕੂਲ ਦਾ ਟੀਚਰ ਛੁਟੀ ਜਾਵੇ ਤਾਂ ਉਸ ਦੀ ਜਗਾਹ ਉਹ ਟੀਚਰ ਭੇਜ ਦਿੱਤਾ ਜਾਵੇ । ਅਜ ਅਸੀਂ ਦੇਖ ਰਹੇ ਹਾਂ ਕਿ ਜੇ ਟੀਚਰ ਛੁਟੀ ਚਲਾ ਜਾਵੇ ਤਾਂ ਕਈ ਕਈ ਦਿਨ ਸਕੂਲ ਬੰਦ ਰਹਿੰਦਾ ਹੈ । ਇਸ ਵਾਸਤੇ ਮੈਂ ਇਹ suggestion ਦਿੰਦਾ ਹਾਂ ਕਿ ਸਿੰਗਲ ਟੀਚਰ ਸਕੂਲਾਂ ਦੇ ਮਾਸਟਰਾਂ ਨੂੰ ਉਦੋਂ ਛੁਟੀ ਦਿੱਤੀ ਜਾਵੇ ਜਦੋਂ ਉਨ੍ਹਾਂ ਦੀ ਥਾਂ reserve cadre ਦਾ ਟੀਚਰ ਭੇਜ ਦਿੱਤਾ ਜਾਵੇ ਤਾਕਿ ਬੱਚਿਆਂ ਦਾ ਪੜ੍ਹਾਈ ਦਾ ਹਰਜ ਨਾ ਹੋਵੇ ।

ਏਥੇ ਗੌਰਮੈਂਟ ਦੀ ਤਰਫੋਂ ਹਰ ਦਫਾ ਇਹ ਕਿਹਾ ਜਾਂਦਾ ਹੈ ਕਿ ਅਸੀਂ ਐਜੂਕੇਸ਼ਨ ਦਾ standard ਉਚਾ ਕਰਨਾ ਹੈ ਲੇਕਿਨ ਕਈ ਐਸੇ ਸਕੂਲ ਹਨ ਜਿਨ੍ਹਾਂ ਦੇ ਵਿਚ

[ ਸਰਦਾਰ ਜਸਦੇਵ ਸਿੰਘ ਸੰਧੂ ]
ਕੋਈ ਲਾਇਬਰੇਰੀ ਨਹੀਂ ਔਰ ਲੜਕਿਆਂ ਨੂੰ general knowledge ਦਾ ਪਤਾ ਹੀ ਨਹੀਂ ਕਿ ਕੀ ਚੀਜ਼ ਹੁੰਦੀ ਹੈ। ਅਜਿਹੇ ਸਕੂਲਾਂ ਤੋਂ ਜਿਹੜੇ ਵਿਦਿਆਰਥੀ ਪੜ੍ਹ ਕੇ ਨੌਕਰੀਆਂ ਲਈ Public Service Commission ਜਾਂ Subordinate Services Selection Board ਦੇ ਕੋਲ ਜਾਣਗੇ ਉਹ general knowledge ਦੇ ਸਵਾਲਾਂ ਦਾ ਜਵਾਬ ਕਿਸ ਤਰ੍ਹਾਂ ਦੇ ਸਕਦੇ ਹਨ। ਇਸ ਵਾਸਤੇ ਹਰ ਸਕੂਲ ਦੇ ਵਿਚ ਲਾਇਬਰੇਰੀ ਦਾ ਹੋਣਾ ਜ਼ਰੂਰੀ ਹੈ। ਬਾਕੀ ਜਿਹੜੀਆਂ ਖਰਾਬੀਆਂ ਦਾ ਮੈਂ ਜ਼ਿਕਰ ਕੀਤਾ ਹੈ ਉਨ੍ਹਾਂ ਨੂੰ ਦੂਰ ਕਰਨ ਦਾ ਫੌਰਨ ਜਤਨ ਕਰਨਾਂ ਚਾਹੀਦਾ ਹੈ। ਹੁਣ ਮੈਂ ਅਖੀਰ ਵਿਚ ਸਪੀਕਰ ਸਾਹਿਬ ਆਪ ਜੀ ਦਾ ਫੇਰ ਸ਼ੁਕਰੀਆ ਅਦਾ ਕਰਦਾ ਹਾਂ ਕਿਉਂਕਿ ਤੁਸੀਂ ਮੈਨੂੰ ਬੋਲਣ ਦਾ ਸਮਾ ਦਿੱਤਾ ਹੈ।

**ਸਰਦਾਰ ਚੰਦਾ ਸਿੰਘ (ਮਾਲੇਰ ਕੋਟਲਾ)** : ਸਪੀਕਰ ਸਾਹਿਬ, ਸਰਕਾਰ ਨੇ ਵਿਦਿਆ ਬਾਰੇ ਇਕ ਚੀਜ਼ ਤਾਂ ਇਹ ਕੀਤੀ ਹੈ ਕਿ 12,02,44,780 ਰੁਪਏ ਦੀ ਬੜੀ ਭਾਰੀ ਰਕਮ ਰਖੀ ਹੈ ਜਿਹੜੀ ਕਿ ਵਿਦਿਆ ਦੀ ਉਸਾਰੀ ਲਈ ਖਰਚ ਕਰਨੀ ਹੈ। ਦੂਜੀ ਚੀਜ਼ ਇਹ ਕੀਤੀ ਹੈ ਅਠਵੀਂ ਜਮਾਤ ਤਕ ਅਗਲੇ ਮਾਲੀ ਸਾਲ ਤੋਂ ਬੱਚਿਆਂ ਦੀਆਂ ਫੀਸਾਂ ਮੁਆਫ ਕਰ ਦਿੱਤੀਆਂ ਹਨ। ਇਹ ਬੜੀ ਚੰਗੀ ਗਲ ਹੈ ਅਤੇ ਇਸਦੀ ਹਰ ਕੋਈ ਸ਼ਲਾਘਾ ਕਰਦਾ ਹੈ। ਸਪੀਕਰ ਸਾਹਬ, ਮੈਂ ਇਕ ਗੱਲ ਆਪਦੇ ਜ਼ਰੀਏ ਪੰਜਾਬ ਗੌਰਮੈਂਟ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੋ ਕਿਸਾਨ ਹਨ ਅਤੇ ਕਿਸਾਨਾਂ ਤੋਂ ਮੇਰਾ ਮਤਲਬ ਹੈ ਜ਼ਮੀਂਦਾਰਾਂ ਤੋਂ ਜੋ ਆਪਣੇ ਹਥ ਨਾਲ ਕੰਮ ਕਰਦੇ ਹਨ ਉਨ੍ਹਾਂ ਤੋਂ ਮਾਲੀਏ ਦੇ ਨਾਲ local rate ਵੀ ਲਿਆ ਜਾਂਦਾ ਹੈ। ਜੇ ਕਿਸਾਨ 100 ਰੁਪਏ ਮਾਲਿਆ ਦਿੰਦਾ ਹੈ ਉਸ ਕੋਲੋਂ 55 ਲੋਕਲ ਰੇਟ ਰੁਪਏ ਦੇ ਲੱਏ ਜਾਂਦੇ ਹਨ ਜਿਸ ਵਿਚ 5 ਮੱਦਾ ਹਨ ਸੜਕ, ਮਦਰਸਾ, ਪਟਵਾਰ, ਪੰਜੋਤਰਾ ਅਤੇ ਸ਼ਫਾਖਾਨਾ। ਮਦਰਸੇ ਦੀ ਮਦ ਤੋਂ ਜ਼ਾਹਰ ਹੈ ਕਿ ਵਿਦਿਆ ਲਈ ਉਨ੍ਹਾਂ ਕੋਲੋਂ ਫੀਸ ਲੋਕਲ ਰੇਟ ਦੀ ਸ਼ਕਲ ਵਿਚ ਲਈ ਜਾਂਦੀ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਦੋਂ ਅਠਵੀਂ ਜਮਾਤ ਤਕ ਸਭਦੀ ਫੀਸ ਮੁਆਫ ਕਰ ਦਿੱਤੀ ਗਈ ਹੈ ਅਤੇ ਇਸ ਵਿਚ ਅਮੀਰ ਗਰੀਬ ਦਾ ਕੋਈ ਭਿੰਨ ਭੇਦ ਨਹੀਂ ਰਖਿਆ ਹੈ ਤਾਂ ਇਹ ਲੋਕਲ ਰੇਟ ਵੀ ਹਟਣਾ ਚਾਹੀਦਾ ਹੈ। ਇਸ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਤੋਂ ਇਹ ਲੋਕਲ ਰੇਟ ਦਾ ਸਿਲਸਿਲਾ ਚਲਦਾ ਹੈ ਉਸ ਵਕਤ ਤੋਂ ਜੋ ਜ਼ਮੀਂਦਾਰ ਜਾਂ ਕਿਸਾਨ ਲੋਕਲ ਰੇਟ ਦਿੰਦੇ ਸਨ ਉਨ੍ਹਾਂ ਕੋਲੋਂ ਪੰਜਵੀਂ ਜਮਾਤ ਤਕ ਫੀਸ ਨਹੀਂ ਲਈ ਜਾਂਦੀ ਸੀ ਪਰ ਜੋ ਦੂਸਰੇ ਲੋਕ ਸਨ ਜਿਹੜੇ ਕਿ ਲੋਕਲ ਰੇਟ ਨਹੀਂ ਦਿੰਦੇ ਸਨ ਉਨ੍ਹਾਂ ਦੇ ਜੋ ਬੱਚੇ ਸਨ ਉਨ੍ਹਾਂ ਤੋਂ ਪਹਿਲੀ ਜਮਾਤ ਤੋਂ ਹੀ ਫੀਸ ਲਈ ਜਾਂਦੀ ਸੀ। ਲੇਕਿਨ ਹੁਣ ਸਰਕਾਰ ਨੇ ਪਹਿਲਾਂ ਹਰ ਇਕ ਦੀ ਪੰਜਵੀਂ ਜਮਾਤ ਤਕ ਫੀਸ ਮੁਆਫ ਕਰ ਦਿੱਤੀ ਸੀ ਹੁਣ ਅਠਵੀਂ ਜਮਾਤ ਤਕ ਫੀਸ ਮੁਆਫ ਕਰ ਦਿੱਤੀ ਹੈ। ਮੈਂ ਸਰਕਾਰ ਦਾ ਇਸ ਕੰਮ ਲਈ ਧਨਵਾਦ ਕਰਦਾ ਹਾਂ। ਇਸ ਦੇ ਨਾਲ ਹੀ ਮੈਂ ਇਹ ਬੇਨਤੀ ਵੀ ਕਰਦਾ ਹਾਂ ਕਿ ਬਹੁਤ ਸਾਰੇ ਕਿਸਾਨ ਇਸ ਵਕਤ ਵੀ ਅਜਿਹੇ ਹਨ ਜਿਨ੍ਹਾਂ ਦੇ ਬੱਚੇ ਕਈ ਸਦੀਆਂ ਤੋਂ ਸਕੂਲ ਨਹੀਂ ਗਏ ਹਨ ਪਰ ਉਨ੍ਹਾਂ ਕੋਲੋਂ ਮਾਲੀਏ ਦੇ ਨਾਲ ਸਕੂਲ ਦੀ ਫੀਸ ਵੀ ਲੋਕਲ ਰੇਟ ਦੀ ਸ਼ਕਲ ਵਿਚ ਲਈ ਜਾਂਦੀ ਹੈ। ਮੇਰੇ ਇਲਾਕੇ ਵਿਚ ਭਾਵੇਂ ਪਰਾਇਮਰੀ ਸਕੂਲ ਹੀ ਹਨ ਪਰ ਕਾਫੀ

ਤਾਦਾਦ ਵਿਚ ਹਨ ਲੇਕਿਨ ਬਹੁਤ ਸਾਰੇ ਸਕੂਲਾਂ ਦੀਆਂ ਅਮਾਰਤਾਂ ਨਹੀਂ ਬਣੀਆਂ ਹਨ । ਗੌਰਮੈਂਟ ਨੂੰ ਉਨ੍ਹਾਂ ਵਲ ਧਿਆਨ ਦੇਣਾ ਚਾਹੀਦਾ ਹੈ । ਸਰਦਾਰ ਜਸਦੇਵ ਸਿੰਘ ਹੋਰਾਂ ਨੇ ਵੀ ਹੁਣੇ ਦਸਿਆ ਹੈ ਕਿ ਬਹੁਤ ਸਾਰੇ ਸਕੂਲਾਂ ਵਿਚ ਇਕ ਖਾਸ ਕਮੀ ਇਹ ਹੈ ਕਿ ਉਥੇ ਲੜਕੇ ਤਾਂ ਬਹੁਤ ਘਟ ਪੜ੍ਹਦੇ ਹਨ ਪਰ ਟੀਚਰਾਂ ਦੀਆਂ ਉਥੇ ਦੋ ਦੋ ਪੋਸਟਾਂ ਹਨ ਪਰ ਬਹੁਤ ਸਾਰੇ ਸਕੂਲਾਂ ਵਿਚ ਹਾਲਤ ਇਹ ਹੈ ਕਿ ਉਥੇ ਬੱਚਿਆਂ ਦੀ ਤਾਦਾਦ ਬਹੁਤ ਜ਼ਿਆਦਾ ਹੈ ਪਰ ਉਥੇ ਇਕ ਹੀ ਟੀਚਰ ਹੈ ਜਿਸ ਕਰਕੇ ਪੜ੍ਹਾਈ ਦਾ ਬਹੁਤ ਨੁਕਸਾਨ ਹੁੰਦਾ ਹੈ । ਮਿਸਾਲ ਦੇ ਤੌਰ ਤੇ ਬਹੁਤ ਸਾਰੇ ਲੜਕੀਆਂ ਦੇ ਸਕੂਲ ਅਜਿਹੇ ਹਨ ਜਿਥੇ 100 ਲੜਕੀ ਪੜ੍ਹਦੀ ਹੈ ਪਰ ਲੇਡੀ ਟੀਚਰ ਇਕ ਹੀ ਹੈ ਲੇਕਿਨ ਕੋਈ ਅਜਿਹੇ ਸਕੂਲ ਹਨ ਜਿਥੇ ਲੜਕੀਆਂ ਤਾਂ 40 ਹੀ ਪੜ੍ਹਦੀਆਂ ਹਨ ਪਰ ਟੀਚਰਾਂ ਦੀ ਤਾਦਾਦ ਦੋ ਹੁੰਦੀ ਹੈ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਮਹਿਕਮਾ ਤਾਲੀਮ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਅਤੇ ਇਸ ਤਰ੍ਹਾਂ ਕਰਨਾ ਚਾਹੀਦਾ ਹੈ ਕਿ ਜਿਥੇ ਬੱਚਿਆਂ ਦੀ ਤਾਦਾਦ ਘਟ ਹੋ ਜਾਂਦੀ ਹੈ ਉਥੋਂ ਇਕ ਟੀਚਰ ਨੂੰ ਬਦਲ ਕੇ ਦੂਜੇ ਸਕੂਲ ਵਿਚ ਭੇਜ ਦੇਣਾਂ ਚਾਹੀਦਾ ਹੈ ਜਿਥੇ ਕਿ ਬਚਿਆਂ ਦੀ ਤਾਦਾਦ ਵਧ ਹੋ ਜਾਂਦੀ ਹੈ । ਇਸ ਤੋਂ ਇਲਾਵਾ ਇਕ ਹੋਰ ਬੜੀ ਸ਼ਿਕਾਇਤ ਸਾਨੂੰ ਪਿੰਡਾਂ ਵਿਚੋਂ ਆਉਂਦੀ ਰਹਿੰਦੀ ਹੈ । ਅਗਲੇ ਸਾਲ ਲਈ ਤਾਂ ਮੈਂ ਨਹੀਂ ਕਹਿ ਸਕਦਾ ਕਿ ਕੀ ਹੋਣਾ ਹੈ ਪਰ ਪਿਛਲੇ ਸਾਲਾਂ ਦਾ ਤਜਰੁਬਾ ਸਾਡਾ ਇਹ ਹੈ ਕਿ ਹਰ ਸਾਲ ਕੋਈ ਨਾ ਕੋਈ ਕਿਤਾਬ ਬਦਲ ਜਾਂਦੀ ਹੈ ਪਰ ਉਹ ਵੇਲੇ ਸਿਰ ਬਚਿਆਂ ਨੂੰ ਨਹੀਂ ਮਿਲਦੀ ਹੈ ਜਿਸ ਕਰਕੇ ਪੜ੍ਹਾਈ ਵਿਚ ਬਹੁਤ ਨੁਕਸਾਨ ਹੁੰਦਾ ਹੈ । ਪਿਛਲੇ ਸਾਲ ਜੋ ਕਿਤਾਬਾਂ ਬਦੱਲੀਆਂ ਸਨ ਉਹ ਛੇ ਛੇ ਮਹੀਨੇ ਤਕ ਸਕੂਲਾਂ ਵਿਚ ਬਚਿਆਂ ਨੂੰ ਨਹੀਂ ਪਹੁੰਚੀਆਂ ਸਨ ਜਿਸ ਕਰਕੇ ਬੱਚੇ ਪੜ੍ਹਾਈ ਵਿਚ ਪਿਛੇ ਰਹਿ ਜਾਂਦੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਕਿ ਇਹ ਜੋ ਅਗਲਾ ਸਾਲ ਆ ਰਿਹਾ ਹੈ ਇਸ ਵਿਚ ਜੇਕਰ ਕੋਈ ਨਵੀਂ ਕਿਤਾਬ ਲਾਉਣੀ ਹੈ ਤਾਂ ਮੇਹਰਬਾਨੀ ਕਰਕੇ ਉਸਨੂੰ ਛੇਤੀ ਅਪਵਾ ਕਰਕੇ ਸ਼ੁਰੂ ਸਾਲ ਵਿਚ ਹੀ ਬੱਚਿਆਂ ਨੂੰ ਮਿਲਣੀਆਂ ਚਾਹੀਦੀਆਂ ਹਨ । ਫੇਰ ਸਪੀਕਰ ਸਾਹਿਬ, ਟੀਚਰਾਂ ਨੂੰ ਤਨਖਾਹ ਦੀ ਬੜੀ ਤਕਲੀਫ ਹੈ ਕਿਉਂਕਿ ਬਹੁਤ late ਪਹੁੰਚਦੀ ਹੈ । ਭਾਵੇ ਗੌਰਮੈਂਟ ਦਾ ਇਸ ਵਿਚ ਕਸੂਰ ਨਹੀਂ ਕਿਉਂਕਿ ਇਹ ਗੱਲ ਵੀ ਨਹੀਂ ਕਿ ਇਸ ਦੇ ਖਜ਼ਾਨੇ ਵਿਚ ਰੁਪਿਆ ਨਹੀਂ ਹੈ ਪਰ ਇਹ ਵਜ੍ਹਾ ਜ਼ਰੂਰ ਹੈ ਕਿ ਜੋ ਕਲਰਕ ਹਨ ਉਨ੍ਹਾਂ ਦੀ ਅਣਗਹਿਲੀ ਕਰਕੇ ਬਹੁਤ ਸਾਰੇ ਟੀਚਰਾਂ ਨੂੰ ਚਾਰ ਚਾਰ ਪੰਜ ਪੰਜ ਮਹੀਨੇ ਤਕ ਤਨਖਾਹ ਨਹੀਂ ਪਹੁੰਚਦੀ ਹੈ । ਇਸ ਪਾਸੇ ਵੀ ਛੇਤੀ ਧਿਆਨ ਦਿੱਤਾ ਜਾਵੇ । ਮੈਂ ਬੇਨਤੀ ਕਰਦਾ ਹਾਂ ਕਿ ਸਾਡੀ ਰਿਆਸਤ ਮਾਲੇਰ ਕੋਟਲਾ ਬਹੁਤ ਪਿਛੜੀ ਹੋਈ ਸੀ, ਗੌਰਮੈਂਟ ਨੇ ਉਸ ਦੀ ਬਹੁਤ ਮਦਦ ਕੀਤੀ ਹੈ ਅਤੇ ਉਥੇ ਬਹੁਤ ਤਰੱਕੀ ਹੋ ਰਹੀ ਹੈ ਲੇਕਿਨ ਬਾਕੀ ਜੋ ਰਿਆਸਤਾਂ ਵਾਲੇ ਹਨ ਅਤੇ ਜੋ ਪੰਜਾਬ ਦੇ ਲੋਕ ਹਨ ਉਹ ਸਾਡੇ ਨਾਲੋਂ ਬਹੁਤ ਅੱਗੇ ਹਨ । ਜਿਤਨਾ ਅਸੀਂ ਅੱਗੇ ਹੁੰਦੇ ਹਾਂ ਉਹ ਉਤਨੇ ਹੀ ਸਾਡੇ ਨਾਲੋਂ ਹੋਰ ਅੱਗੇ ਹੋ ਜਾਂਦੇ ਹਨ । ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਮਾਲੇਰ ਕੋਟਲਾ ਦੇ ਲੋਕ ਬਹੁਤ ਪਿਛੜੇ ਹੋਏ ਤੇ ਗਰੀਬ ਹਨ । ਇਸ ਲਈ ਉਨ੍ਹਾਂ ਦੀ ਤਰੱਕੀ ਬਹੁਪ ਤੇਜ਼ੀ ਨਾ ਕੀਤੀ ਜਾਵੇ ਤਾਂਕਿ ਅਸੀਂ ਬਾਕੀ ਲੋਕਾਂ ਨਾਲ ਮਿਲ ਜਾਈਏ । ਮੈਂ ਇਪਨੀ ਬੇਨਤੀ ਕਰਦਾ ਹੋਇਕਾ ਸਪੀਕਰ ਸਾਹਿਬ ਆਪਣਾ ਸ਼ੁਕਰੀਆ ਅਦਾ ਕਰਦਾ ਹਾਂ ਅਤੇ ਸਰਕਾਰ ਦੀ ਧਨਵਾਦੀ ਹਾਂ ਕਿ ਇਹ ਮੇਹਰਬਾਨੀ ਕਰਕੇ ਸਾਡੇ ਮਾਲੇਰ ਕੋਟਲੇ ਦੇ ਗਰੀਬ ਤੇ ਪਿਛੜੇ ਲੋਕਾਂ ਦੀ ਮਦਦ ਕਰ ਰਹੀ ਹੈ ।

**शिक्षा तथा श्रम मन्त्री** (पंडित अमर नाथ विद्यालंकार) : स्पीकर साहिब, इस बात के लिये मैं इस हाउस के मैम्बरान को बधाई देता हूं कि ज्यादातर मैम्बरान ने जो बोले हैं उन्होंने बहस का स्तर ऊंचा रखा है और बहुत कुछ सुझाव जो उन्होंने दिये हैं काफी उपयोगी और फायदामंद थे लेकिन थोड़ी सी कुछ ऐसी बातें भी कही गई हैं जिन की वजह से मुझे मौका मिला है कि मैं गवर्नमैण्ट की और महकमा की सही पोज़ीशन आप के सामने वाज़िया कर सकूं। मैं महसूस करता हूं कि ऐसे मौके आने चाहिएं और ऐसी बातें कहनी चाहिएं ताकि उन का जवाब सुन कर उन तमाम बड़े मसलों के बारे में पूरी और सही जानकारी मिलने का मौका उन मैम्बर साहिबान को मिले जिन को कि उन के बारे में शिकायतें होती हैं या शक होते हैं। लेकिन मुझे अफसोस है कि यहां हाउस में बहुत सारे मैम्बरान ने बड़े ज़ोर ज़ोर से कुछ बातें कहीं लेकिन मुश्किल यह है, और अकसर यह देखते हैं कि तकरीर की और बगैर जवाब सुने चले गए। खासतौर पर हमारे जो opposition के भाई हैं उन की नीति तो कुछ ऐसी है कि जैसे पत्थर मारा और फिर भाग गए, यानी बात कह देनी मगर उस का जवाब नहीं सुनना। कुछ मैम्बरान को कुछ बातें कहने की आदत सी है जिन को कह कर बगैर जवाब सुने चले जाते हैं और शायद यह हाउस की कार्यवाई पढ़ने की तकलीफ भी गवारा नहीं करते क्योंकि वही बातें बार बार दुहराते हैं मगर साथ ही यह दावा भी करते हैं कि हमें बाकी सब से बहुत ज्यादा मालूम है। मैं समझता हूं कि बहुत सी बातें महज़ नावाकफियत की वजह से कही जाती हैं। हमारे साबिक वज़ीरे तालीम लाला जगत नारायण जी ने बड़े दावा के साथ कुछ बातें कहीं। मैं ने उन का नाम इसलिये लिया क्योंकि उन्होंने बहुत सारे आदादोशुमार देने की कोशिश की। कुछ और मैम्बर साहिबान ने भी कहा कि पंजाब में जो मुफत तालीम दी गई है वह महज़ अमीरों के लिये है और गरीबों को उस का कोई फायदा नहीं पहुंचा है।

यह कुछ misconception है जो कि बार बार दुहराई जाती है। एक दफा सवालों के जवाब में भी मैं वसीह आदादोशुमार हाउस में रख चुका हूं, वे चाहें तो रिपोर्ट में देख लें। पंजाब ने आठवीं तक तालीम मुफ्त की है और उस से बहुत लोगों को फायदा हुआ है। हमारे यहां प्राइमरी स्कूलों की तादाद 11,952 गवर्नमेंट स्कूलों की है, 329 प्राइवेट स्कूलों की इन के अन्दर गवर्नमेंट स्कूलों में 878,711 लड़के पढ़ते हैं और Non-Government प्राइमरी स्कूलों में 63,298 लड़के पढ़ते हैं। अब आप मिडल स्कूलों को लीजिए गवर्नमेंट के स्कूल 1,203 हैं और इन में लड़कों की तादाद 257,574 है। Non-Government स्कूल 155 हैं और इन में लड़कों की तादाद 3,113 है। इस से आप अन्दाज़ा लगाएं कि प्राइमरी और मिडल स्कूलों में मुफ्त तालीम करने से कितने लोगों को फायदा हुआ है। लाला जगत नारायण जी ने जालन्धर का ज़िक्र कर दिया। इस में कोई शक नहीं कि शहरों में प्राइवेट स्कूलों की तादाद ज्यादा है। लेकिन सनातन धर्म सभा वालों ने कांगड़ा में दूर दूर के इलाकों में भी प्राइवेट स्कूल खोले हैं लेकिन शहरों में ज्यादा खुले हैं। उन्होंने यह कहा है कि इस से सिर्फ अमीरों को फायदा हुआ है। मैं यह कहना चाहता हूं कि हम preference उन को देते हैं जिन के मां बाप की आमदनी 100 रु० से कम हो। इस लिये यह बात ग़लत है कि यह अमीरों के लिये है ग़रीब आदमियों को कोई फायदा नहीं पहुंचता। मैं समझता हूं

ਅਮਲ ਕਰਾਂਗੇ। ਮੈਂ ਇਸ resolution ਨੂੰ ਵਾਪਸ ਤਾਂ ਲੈਣ ਲਗਾ ਹਾਂ ਪਰ ਇਹ ਸਾਨੂੰ ਯਕੀਨ ਦਿਵਾਉਣ ਅਤੇ ਦਿਨ ਮੁਕੱਰਰ ਕਰਨ ਕਿ ਉਸ ਦਿਨ ਤਕ ਸਾਂਝੀ ਰਾਏ ਨਾਲ ਇਹ House ਵਿਚ ਇਸ ਤਰ੍ਹਾਂ ਦਾ resolution ਲਿਆਉਣਗੇ ਅਤੇ ਪਾਸ ਕਰਨਗੇ ਜਿਸ ਨਾਲ ਹਰੀਜਨਾਂ ਨੂੰ ਜ਼ਮੀਨਾਂ ਦਿਤੀਆਂ ਜਾਣਗੀਆਂ। ਇਨ੍ਹਾਂ ਲਫਜ਼ਾਂ ਨਾਲ ਸਰਕਾਰ ਤੋਂ ਤਵਕੁਹ ਕਰਦਾ ਹੋਇਆ ਮੈਂ ਇਸ resolution ਨੂੰ ਵਾਪਸ ਲੈਂਦਾ ਹਾਂ। (ਤਾੜੀਆਂ)

**Mr. Deputy Speaker :** Is it the pleasure of the House that the hon. Member be granted the leave to withdraw the resolution ?

(Some hon. Members : Yes).
(Some hon. Members : No).

**Mr. Deputy Speaker :** I will then put the resolution to the vote of the House.

**Mr. Deputy Speaker :** Question is—

**This Assembly recommends to the Government to take steps so that the Nazool land and land in excess of 30 acres with the landlords in the State at present is given to those belonging to Scheduled Castes/Backward Classes and landless cultivators or intending cultivators only.**

**(After ascertaining the votes of the Members present by voices, Mr, Deputy Speaker said " I think the Noes have it ". This opinion was challenged and the bells were rung. Mr. Deputy Speaker called upon those Members who challenged his opinion to rise in their places).**

**श्री बलराम दास टण्डन** : जनाब बहुत सारे मैंबर बेठे हुए हैं division कराई जावे।

**ਪੰਡਿਤ ਰਾਮ ਕਿਸ਼ਨ ਭੜੋਲੀਆਂ** : ਇਨ੍ਹਾਂ ਨੇ ਕਿਸੇ ਪਾਸੇ vote ਨਹੀਂ ਪਾਉਣੇ ਜਦ ਕਿ ਇਸ ਤਰੀਕੇ ਨਾਲ ਇਹ ਵੀ ਗਿਣੇ ਜਾਣੇ ਹਨ।

**Mr. Deputy Speaker :** No. I have already adopted one course. I put the question again.

Question is—

**This Assembly recommends to the Government to take steps so that the Nazool land and land in excess of 30 acres with the landlords in the State at present is given to those belonging to Scheduled Castes/Backward Classes and to landless cultivators or intending cultivators only.**

**(After calling upon those members who challenged his opinion and supported the claim for a division to rise in their places Mr Deputy Speaker declared that the division was unnecessarily claimed).**

*The motion was declared lost*

## II. REGARDING ABOLITION OF "CHAH NALS"

**Chaudhri Chambel Singh** (Butana) : Sir, I beg to move—

**This Assembly recommends to the Government to take steps to abolish the 'Chah nals' a tax realized from the owners of wells sunk by them at their own cost for irrigation purposes in the State.**

[चौधरी चम्बेल सिंह]

डिप्टी स्पीकर साहिब, इस Resolution के सम्बंध में कुछ कहने से पहले मैं अर्ज़ करना चाहता हूँ कि आज से 2½ साल पहले यह Resolution मैं ने इस इवान में पेश किया था। उस वक्त non-official day का आखरी वक्त था और इस Resolution की introduction के सिवाए ज्यादा बहस न हो सकी। इसके इलावा ज्ञानी जी उस वक्त भी Revenue Minister थे और इतफाक से और खुशकिसमती से आज भी Revenue Minister हैं। बीच में कई महकमे change हुए। मैं ने ज्ञानी जी से और Revenue Secretary से इस Resolution के संबंध में बात चीत की थी। वह ज्ञानी जी को याद होगी। ज्ञानी जी ने इस हाउस के बाहर भी इस बात को तसलीम किया था कि यह एक जायज demand है और इसके संबंध में Resolution जायज़ है। आज तक यह Tax किसानों से और छोटे ज़मीदारों से और कूओं के मालिकों से सरकार लेती रही है यह दरअसल जायज़ नहीं है। इस के बारे में Resolution लाया गया था। आज फिर इसे मैं इस हाउस के Hon. Members के सामने पेश करता हूँ। मैं इस Resolution के बारे में मुखतसिर अर्ज़ करना चाहता हूँ कि यह Resolution जो मैं ने पेश किया है इसे पास करना चाहिए क्योंकि यह तो ज्ञानी जी भी जानते हैं कि इस की ज़रूरत थी। आज तक छोटे ज़मीदारों से और किसानों से ज्यादती होती चली आ रही है। इस ज्यादती को इस Resolution की रू से दूर किया जा रहा है।

एक चीज़ मैं इसके सम्बंध में ज़रूरी बताना चाहता हूँ कि यह Tax क्या है। ज़मीन की कई किसमें हैं बारानी, चाही, नहरी वगैरह। यह ज़मीनें जिनके मुताल्लिक मैं अर्ज़ कर रहा हूँ यह चाही कहलाती हैं। बारानी ज़मीने में भी अगर कोई ज़मीदार अपनी फसल को पानी देने के लिए अपनी लागत पर, अपनी मेहनत से बिला सरकारी तकावी की इमदाद के कूआं लगा लेता था तो उस पर उस ज़मीन के ऊपर मालिया बढ़ जाता था। और चाही की सूरत में आबियाना देना पड़ता है। फिर यही नहीं कि ज़मीन की किसम कूआं लगाने से बदल गई हो और पैदावार ज़्यादा बढ़ गई हो बल्कि Tax कूएं के ऊपर लगा दिया गया। फर्ज़ करो कि एक ज़मीन का मालिक है उसके पास 100 बीघे ज़मीन है और उसने कुछ हिस्से को पानी लगाने के लिए कूआं निकलवाया तो उस कूएं पर 40 या 50 रूपए Tax लगा दिया गया। यही नहीं मैं ने Revenue Secretary से बात की थी तो उन्होंने बताया था कि Amritsar District में एक एक कूएं पर 100-100 रुपए टैक्स लगा हुआ है और आज से नहीं बल्कि पिछले एक सौ साल से वह tax अदा किया जा रहा है। मेरे अपने हां एक कूआं है और हम उस पर पिछले 100 साल से tax दे रहे हैं। सालाना tax 46 रुपए है। इस कूएं को मेरे great grand father ने लगाया था तब से nearly 100–150 वर्ष में हम ने सरकार के खज़ाने में 5,000 रुपए के करीब दाखल करवा दिया है। और वह कूएं की लागत से कहीं ज्यादा है। यह हमारी सरकार के वक्त का नहीं बल्कि अंग्रेज़ के वक्त से चला आ रहा है। पहले तो इसका notice किसी की तरफ से नहीं लिया गया। दो साल हुए मैं ने इसकी तरफ सरकार का ध्यान दिलाया था और यह Resolution पेश किया था। अब उम्मीद है कि सरकार इस तरफ ध्यान देगी और इस बेइनसाफी को दूर करेगी।

मैं एक चीज़ और अर्ज़ कर देना चाहता हूँ और वह यह कि यह कूएं इस्तेमाल आराज़ी से पहले तशखीस किए गए थे पहले जिस पटी में थे वहां यह कूएं 10 या 15 घरों की मलकियत थे और मालगुज़ारी की शक्ल में टैक्स हर घर पर एक रुपया, दो रुपया या आठ आने पड़ता था और उसकी ज़मीन के मुताबिक आता था। अब consolidation हुई है तो ज़मीदारों की ज़मीन एक जगह कर दी गई है। अब एक कूएं के मालिक एक या दो शख्स रह गए हैं तो कूएं का सारा tax एक या दो मालकान को ही देना पड़ता है। इसकी वजह से मालगुज़ारी बढ़ गई। यह कुदरती बात थी फिर उस पर surcharge बढ़ गया और उस के ऊपर super surcharge भी बढ़ गया है। पहले जहां मालगुज़ारी 20 रुपए थी वहां अब बढ़ती बढ़ती 60 रुपए हो गई है। इस तरह छोटे किसानों के एक एक कूएं के होने की वजह से मालगुज़ारी तीन गुना बढ़ गई है 20 रुपए से 60 रुपए तक पहुंच गई है।

एक चीज़ और मैं अर्ज़ करना चाहता हूँ कि इन कूओं की utility कम हो गई है। Government ने Tube-well लगाये हैं और Tube-wells का command-ed area भी मुकर्रर कर दिया गया है। अब यह कूएं बेकार हो गए हैं। इनकी utility बहुत कम रह गई है जिसकी 5—10 बिघे ज़मीन है वह भी राहट नहीं चलाता। कौन बैल के पीछे सारा दिन फिरता रहे। आज डिप्टी स्पीकर साहिब ज़मींदारों में आराम तलबी आ गई है। Tube-wells से ही पानी लेते हैं। कूओं का इस्तेमाल बहुत कम हो गया है। यह मेरे देखे की बात है कि पहले राहट सारा दिन चलता था सर्दी के मौसम में लेकिन आजकल बेकार और useless पड़ा है। Commanded area क्योंकि मुकर्रर कर दिया गया है इस लिए Tube-well से पानी लेना compulsory बना दिया गया है। Tube-well का पानी लिए बिना चल नहीं सकते इस लिए अब यह कूएं बेकार हो चुके हैं।

मैं और ज्यादा कुछ न कहता हुआ इतनी अर्ज़ करूंगा कि यह नाजाइज़ बोझ छोटे किसानों पर मुद्दत से चला आ रहा है और इस Resolution को Government को consider करना चाहिए और छोटे किसानों को या जिन पर भी कूएं का टैक्स लगता है माफी मिलनी चाहिए।

**Mr. Deputy Speaker :** Motion moved—

> **This Assembly recommends to the Government to take steps to abolish the 'Chah nals' a tax realized from the owners of wells sunk by them at their own cost for irrigation purposes in the State.**

**चौधरी लहरी सिंह** (घनौर): साहिबे सदर, मैं इस Resolution के बारे में इतनी ही अर्ज़ करना चाहता हूँ कि कोई ऐसा hon. मेम्बर न होगा जो इसकी ताईद न करे। हर वक्त कांग्रेस की तरफ से और सब पार्टियों की तरफ से इस की support होती रही है और आज भी मैं समझता हूँ कि इस Resolution की हर तरफ से support है इस लिए इस पर ज्यादा वक्त सरफ करने की बजाए मेरी अपील है मेम्बर साहिबान से कि इस को पास होने दिया जाए। इस में ज्ञानी जी भी interested हैं इस लिए इसे पास.

[चौधरी लहरी सिंह]
होने देना चाहिए ताकि next Resolution जो बहुत ज़रूरी है take up किया जा सके । (*Interruptions*)

मैं अर्ज़ कर रहा था कि इस Resolution पर लम्बा लैकचर करना ज़रूरी नहीं । एक बात और अर्ज़ कर दूं कि अगर माल अफ़सरान से तसदीक कर दो गई हो कि जहां जहां चाह नाल है वहां पर Tube-wells लगा दिए गए हैं नहर भी आ चुकी है और Betterment Levy भी लग चुका है इन हालात के अन्दर कूएं इस्तेमाल नहीं होते । और उस इलाके में और कई टैक्स लगे हुए हैं । इन हालात के अन्दर, उन छोटे ज़िमिदारों पर टैक्स पड़ता है जिन्हों ने अपनी मेहनत से और अपने पैसे से कूएं लगाए और जो आज खराब हाल हो चुके हैं और इस टैक्स को जारी रखना हकूमत के लिए एक धब्बा था मैं समझता हूँ कि इस पर ज्यादा बहस की ज़रूरत नहीं next Resolution ज़रूरी है उसे take up किए जाने में मैं मेम्बर साहिबान से अपील करूंगा कि वह हमारा साथ दें ।

**मौलवी अब्दुल ग़नी डार** (नूह): मैं तो सिर्फ एक ही गुज़ारिश करूंगा कि पंजाब में सब अच्छा तो कह ही दिया जाता है । ज्ञानी जी से तवक्को करूंगा कि वह इस Resolution को मान लेंगे । वह हमदर्द तो बड़े हैं किसानों के, लेकिन उनकी चलती नहीं । सरकारी figures के मुताबिक चाही रक्बा 28 लाख से 23 लाख एकड़ रह गया है अब कूएं बिचारे क्या करें, और फिर यह टैक्स कूएं की कीमत से ज़्यादा वसूल कर लिया गया है । ठीक कहते हैं—

हजामत बनाने को आया था नाई,
हजामत बनाते ही मांगी रज़ाई,
तो उस वक्त मुझे यह मिसल याद आई,
दमड़ी की बुड़िया , टका सर मुंडाई ।

चौधरी चम्बेल सिंह ने कहा है कि अंग्रेज़ के वक्त का यह टैक्स है कुछ तो अंग्रेज़ ले गया अब अपनी सरकार है । हमदर्द है इनको फिक्र है मगर कुछ बन नहीं पाता इनसे । चार साल में चार मुज़ारे तो बसाए नहीं जा सके तो अब यह क्या करेंगे फिर भी हम उम्मीद करते हैं कि इस Resolution को मान लेंगे ।

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ) : ਸ੍ਰੀਮਾਨ ਡਿਪਟੀ ਸਪੀਕਰ ਸਾਹਿਬ, ਸ੍ਰੀ ਚੰਬੇਲ ਸਿੰਘ ਜੀ ਨੇ ਜਿਹੜਾ ਇਹ ਰੈਜ਼ੋਲੀਯੂਸ਼ਨ ਪੇਸ਼ ਕੀਤਾ ਹੈ, ਮੈਂ ਉਸ ਦੀ ਤਾਈਦ ਕਰਨ ਲਈ ਖੜ੍ਹਾ ਹੋ ਗਿਆ ਹਾਂ । ਇਨ੍ਹਾਂ ਦੀ ਮੰਗ ਬਹੁਤ ਦਰੁਸਤ ਹੈ । ਇਹ ਮੰਗ ਇਨ੍ਹਾਂ ਨੇ ਪਿਛਲੇ ਸਾਲ ਕੀਤੀ ਸੀ । ਇਸ ਬਾਰੇ ਉਨ੍ਹਾਂ ਨੇ ਫੇਰ ਇਥੇ ਰੈਜ਼ੂਲਿਯੂਸ਼ਨ ਲਿਆਂਦਾ ਹੈ । ਹਕੀਕਤਨ ਇਹ ਮੰਗ ਕੋਈ ਸਾਲ ਦੋ ਸਾਲ ਦੀ ਨਹੀਂ ਪਰ ਇਹ ਮੰਗ ਨੈਸ਼ਨਲ ਮੂਵਮੈਂਟ ਦੇ ਵੇਲੇ ਦੀ ਹੈ । ਜਿਹੜੀ ਕਿ 25-30 ਸਾਲ ਤੋਂ ਲਗਾਤਾਰ ਚਲੀ ਆ ਰਹੀ ਹੈ । ਅਜ ਆਜ਼ਾਦੀ ਮਿਲਣ ਤੋਂ ਬਾਅਦ ਵੀ ਇਸ ਨੂੰ ਪੂਰਾ ਨਾਂ ਕਰਨਾ ਅਤੇ ਜਦੋਂ ਕਿ ਅਜ ਕਿਸਾਨ ਤੇ ਦਿਨ ਬ ਦਿਨ ਮਾਲੀਏ ਦਾ ਬੋਝ ਬੜ੍ਹਦਾ ਜਾ ਰਿਹਾ ਹੈ । ਇਕ ਪਾਸੇ ਲੋਕਲ ਰੇਟ 8 ਆਨੇ ਤੋਂ ਵਧ ਕੇ ਕਿਤਨਾ ਜ਼ਿਆਦਾ ਹੋ ਗਿਆ ਹੈ । ਫੇਰ 55 ਰੁਪਏ ਸੈਂਕੜਾ ਦੇ ਮੁਤਾਬਿਕ

ਇਥੇ surcharge ਵੀ ਵਧ ਗਿਆ ਹੈ । ਗੌਰਮੈਂਟ ਨੂੰ ਚਾਹੀਦਾ ਸੀ ਕਿ ਇਸ ਨੂੰ ਪਹਿਲਾਂ ਹੀ ਖਤਮ ਕੀਤਾ ਜਾਂਦਾ । ਇਹ ਇਕ ਤਰਾਂ ਦੀ ਲਾਨਤ ਹੈ, ਬ੍ਰਿਟਸ਼ ਰਾਜ ਵੇਲੇ ਦੀ । ਇਸ ਬਾਰੇ ਮੈਂ ਗਿਆਨੀ ਜੀ ਤੋਂ ਇਕ ਸਵਾਲ ਕਰਨਾ ਚਾਹੁੰਦਾ ਹਾਂ ਕਿ ਜਦੋਂ ਕਿ ਕਿਸਾਨ ਦੀ ਇਤਨੀ ਬੁਰੀ ਹਾਲਤ ਹੈ ਕਿ ਉਸ ਦੀ uneconomic holding ਹੋਵੇ ਇਹ ਤਾਂ ਪਹਿਲਾਂ ਹੀ ਉਜੜਿਆ ਹੋਇਆ ਹੈ । ਚਾਹੀਦਾ ਤਾਂ ਇਹ ਸੀ ਕਿ ਜਿਹੜੇ 5 ਏਕੜ ਜ਼ਮੀਨ ਦੇ ਮਾਲਕ ਹਨ ਉਨ੍ਹਾਂ ਦਾ ਮਾਲੀਆ ਕਤਈ ਮੁਆਫ ਕੀਤਾ ਜਾਂਦਾ । ਪਰ ਅੱਜ ਉਸ ਦੇ ਉਤੇ ਚਾਹੀਰੇਟ ਲਾਇਆ ਜਾਂਦਾ ਹੈ। ਇਸੇ ਤਹਾਂ ਹੋਸ਼ਿਆਰ ਪੁਰ ਵਿਚ ਕਿਸਾਨਾਂ ਉਤੇ ਆਬੀ ਟੈਕਸ ਲਾਇਆ ਜਾਂਦਾ ਹੈ । ਇਹ ਆਬੀ ਟੈਕਸ ਕੀ ਹੈ, ਜਦੋਂ ਲੋਕਾਂ ਨੇ ਜਿਹੜੇ ਨਾਲੇ ਪਹਾੜਾਂ ਵਿਚੋਂ ਨਿਕਲਦੇ ਸੀ ਅਤੇ ਉਹ ਹਮੇਸ਼ਾ ਬਹਿੰਦੇ ਸੀ, ਉਨ੍ਹਾਂ ਨੇ ਆਪਣੇ ਖੇਤਾਂ ਨੂੰ, ਇਨ੍ਹਾਂ ਕੂਹਲਾਂ ਰਾਹੀਂ ਪਾਣੀ ਲਾ ਲਿਆ, ਇਹ ਤਰੀਕਾ ਉਨ੍ਹਾਂ ਨੇ ਕਿਸੇ ਵੇਲੇ ਦਾ ਅਖਤਿਆਰ ਕੀਤਾ ਹੋਇਆ ਹੈ । ਇਨ੍ਹਾਂ ਤੇ ਵੀ ਸਰਕਾਰ ਨੇ ਆਬੀ ਟੈਕਸ ਲਾ ਦਿਤਾ ਹੈ। ਇਸ ਤਰਾਂ ਦੀ ਇਹ ਇਕ ਜਾਇਜ਼ ਮੰਗ ਹੈ ਜਿਹੜੀ ਕਿ ਚੌਧਰੀ ਸਾਹਿਬ ਨੇ ਕੀਤੀ ਹੈ । ਇਹ ਚਾਹੀ-ਰੇਟ ਕਮ ਕਰਨਾ ਚਾਹੀਦਾ ਹੈ । ਔਰ ਮੈਂ ਇਹ ਮੰਗ ਕਰਦਾ ਹਾਂ ਕਿ ਜ਼ਿਲਾ ਹੋਸ਼ਿਆਰ ਪੁਰ ਵਿਚ ਜਿਹੜੀ ਆਬੀ ਲੱਗੀ ਹੋਈ ਹੈ ਉਹ ਵੀ ਖਤਮ ਕਰ ਦੇਣੀ ਚਾਹੀਦੀ ਹੈ। ਇਸ ਦੇ ਉਤੇ ਮੈਂ ਜ਼ਿਆਦਾ ਨਹੀਂ ਕਹਿੰਦਾ, ਇਸ ਨਾਲ ਕਿਸਾਨ ਦੀ ਹੌਸਲਾ ਅਫਜ਼ਾਈ ਹੋਵੇਗੀ । ਅੱਜ ਇਥੇ ਇਹ ਉਪਦੇਸ਼ ਕੀਤੇ ਜਾਂਦੇ ਹਨ grow more food ਪਰ ਕਿਸਾਨ ਦੀ ਉਪਜ ਜ਼ਿਆਦਾ ਹੋਣ ਦੀ ਥਾਂ ਕਿਸਾਨ ਦੀ ਹਾਲਤ ਬੁਰੀ ਹੋ ਰਹੀ ਹੈ । ਉਹ ਟੈਕਸਾਂ ਦੇ ਬੋਝ ਹੇਠ ਦਬਿਆ ਜਾ ਰਿਹਾ ਹੈ। ਇਸ ਦੀ ਕੁਝ ਨਾ ਕੁਝ ਹੌਸਲਾ ਅਫਜ਼ਾਈ ਹੋਣੀ ਚਾਹੀਦੀ ਹੈ। ਜੇ ਇਸ ਵੇਲੇ ਪੰਜਾਬ ਦੇ ਬਜਟ ਨੂੰ ਵੇਖਿਆ ਜਾਵੇ ਤਾਂ ਕੁਲ ਟੈਕਸਾਂ ਦੀ ਆਮਦਨ ਇਸ ਵੇਲੇ ੫੮ ਕਰੋੜ ਦੀ ਹੈ। ਅਤੇ ਖਾਂਲਸ ਮਾਲੀਏ ਦੀ ਆਮਦਨੀ ੫੦ ਯਾ ੬੦ ਕਰੋੜ ਹੈ ਜੇ ਕੁਲ ਵਿਚੋਂ 5-6 ਕਰੋੜ ਦੀ ਰਕਮ ਘਟਾ ਦਿੱਤੀ ਜਾਵੇ ਜਿਹੜੀ ਕਿ ਚਾਹੀ ਅਤੇ ਆਬੀ ਟੈਕਸ ਦੀ ਹੈ ਇਹ ਇਕ ਨਾਮ ਮਾਤਰ ਹੀ ਹੈ। ਇਸ ਦੇ ਨਾਲ ਸਰਕਾਰ ਨੂੰ ਕੋਈ ਘਾਟਾ ਨਹੀਂ ਪੈਣਾ ਅਤੇ ਇਸ ਦਾ ਨਤੀਜਾ ਇਹ ਹੋਵੇਗਾ ਕਿ ਕਿਸਾਨ ਦੀ ਹੌਸਲਾ ਅਫਜ਼ਾਈ ਹੋਵੇਗੀ । ਮੇਰਾ ਮਤਲਬ ਇਤਨਾ ਹੀ ਕਹਿਣ ਦਾ ਹੈ ਕਿ ਇਹ ਟੈਕਸ ਮਨਸੂਖ ਹੋਣਾ ਚਾਹੀਦਾ ਹੈ।

**ਮਾਲ ਮੰਤ੍ਰੀ** (ਗਿਆਨੀ ਕਰਤਾਰ ਸਿੰਘ) : ਇਹ ਰੈਜ਼ੋਲੀਊਸ਼ਨ ਜੋ ਪੇਸ਼ ਕੀਤਾ ਗਿਆ ਹੈ, ਇਸ ਦੇ ਸਿਲਸਲੇ ਵਿਚ ਮੈਂ ਲਗ ਭਗ ਹਾਊਸ ਦੇ 10-12 ਮਿੰਟ ਲਵਾਂਗਾ । ਇਸ ਹਾਊਸ ਦੀਆਂ ਖ਼ਾਹਸ਼ਾਤ ਦਾ ਮੈਨੂੰ ਪੂਰਾ ਪੂਰਾ ਇਹਤਰਾਮ ਹੈ, ਇਨ੍ਹਾਂ ਨੂੰ ਪੂਰਾ ਕਰਨ ਲਈ ਮੈਂ ਆਪਣੇ ਵਿਚਾਰ ਇਸ ਹਾਊਸ ਅਗੇ ਪੇਸ਼ ਕਰਾਂਗਾ । ਇਸ ਦੇ ਨਾਲ ਹੀ ਮੇਰੀ ਇਹ ਵੀ ਦਿਲੀ ਖਾਹਸ਼ ਸੀ ਕਿ ਸ੍ਰੀ ਰਾਮ ਕਿਸ਼ਨ ਜੀ ਭੜੋਲੀਆਂ ਵੀ ਬੋਲਣ, ਕਿਉਂਕਿ ਮੈਨੂੰ ਇਸ ਗੱਲ ਦਾ ਪੂਰਾ ਯਕੀਨ ਸੀ ਕਿ ਉਹ ਇਸ ਰੈਜ਼ੋਲਿਊਸ਼ਨ ਨੂੰ ਪੂਰੀ ਤਰ੍ਹਾਂ ਨਹੀਂ ਸਮਝੇ ਹਨ ।ਉਹ ਬੋਲੇ ਹਨ ਅਤੇ ਉਨ੍ਹਾਂ ਨੇ ਮੇਰਾ ਇਹ ਖਿਆਲ ਸਾਬਤ ਕਰ ਦਿੱਤਾ ਹੈ ਕਿ ਉਹ ਇਸ ਨੂੰ ਬਿਲਕੁਲ ਸਮਝ ਹੀ ਨਹੀਂ ਸਕੇ ਹਨ । ਉਹ ਚਾਹੀ ਅਤੇ ਚਾਹੀ ਰੇਟ ਨੂੰ ਇਕੋ ਜਿਹਾ ਸਮਝਦੇ ਹਨ । ਇਸ ਲਈ ਇਸ ਗੱਲ ਦਾ ਅੱਜ ਇਥੇ ਉਨ੍ਹਾਂ ਨੇ ਭਾਰੀ ਸਬੂਤ ਮਹੱਈਆ ਕੀਤਾ ਹੈ ਕਿ ਉਨ੍ਹਾਂ ਦੀ ਦਿਹਾਤੀ ਆਬਾਦੀ ਨਾਲ ਕਿਤਨੀ ਕੁ ਹਮਦਰਦੀ ਹੈ ਅਤੇ

[ਮਾਲ ਮੰਤ੍ਰੀ]

ਉਨ੍ਹਾਂ ਦੇ ਸਬੰਧੀ ਮੁਆਮਲਿਆਂ ਵਿਚ ਕਿਤਨੀ ਕੁ ਨਿਗਰ ਵਾਕਫੀਅਤ ਹੈ। ਇਸ ਦਾ ਸਬੂਤ ਉਨਾਂ ਨੇ ਪੇਸ਼ ਕੀਤਾ ਹੈ। (ਹਾਸਾ)

ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਪਤਾ ਹੈ ਕਿ ਜਦੋਂ ਲਾਇਲਪੁਰ ਜ਼ਿਲ੍ਹੇ ਦਾ ੧੯੩੧ ਵਿਚ ਬੰਦੋਬਸਤ ਹੋਇਆ ਸੀ, ਜਿਸ ਨੂੰ ਕਿ ਕਾਫੀ ਚਿਰ ਹੋ ਗਿਆ ਉਸ ਵਕਤ ਇਸ ਸਿਲਸਲੇ ਵਿਚ 3-4 ਸਾਲ ਲਾਉਣੇ ਪਏ ਸੀ ਅਤੇ ਕਾਫੀ ਕਾਇਦੇ ਕਵਾਇਦ ਵੀ ਪੜ੍ਹਨੇ ਪਏ ਸੀ। ਉਸ ਵੇਲੇ ਦੀ ਵਾਕਫੀਅਤ ਹਾਸਲ ਕੀਤੀ ਹੋਈ ਕਾਫੀ ਕਾਇਦੇ ਕਵਾਇਦ ਸਮਝਣ ਵਿਚ ਮਦਦ ਦਿੰਦੀ ਹੈ। ਇਸ ਹਾਊਸ ਨੂੰ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਚਾਹੀ ਨਲ ਕੀ ਹੈ ਅਤੇ ਆਬਾਦੀ ਕੀ ਹੈ, ਜਿਸ ਦਾ ਕਿ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਇਹ ਹਾਊਸ ਉਨ੍ਹਾਂ ਸਾਰੀਆਂ ਗੱਲਾਂ ਤੋਂ ਜਾਣੂ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਨਵਾਂ ਬੰਦੋਬਸਤ ਕਰਨ ਲਈ ਆਮ ਤੌਰ ਤੇ ਪਹਿਲਾਂ Assessment Circle ਤਜਵੀਜ਼ ਕੀਤੇ ਜਾਂਦੇ ਹਨ। ਜਿਨ੍ਹਾਂ ਵਾਸਤੇ ਆਮ ਤੌਰ ਤੇ area ਦੇਖਿਆ ਜਾਂਦਾ ਹੈ ਅਤੇ ਕੁਝ ਹੋਰ ਗੱਲਾਂ ਦਾ ਵੀ ਖਿਆਲ ਰੱਖਿਆ ਜਾਂਦਾ ਹੈ। ਇਸ ਤੋਂ ਇਲਾਵਾ ਪਹਿਲਾਂ ਇਕ ਸਰਕਲ ਦੀ net asset ਢੂਡ ਲਈ ਜਾਂਦੀ ਹੈ। ਇਹ ਇਸ ਤਰ੍ਹਾਂ ਕੱਢੀ ਜਾਂਦੀ ਹੈ ਕਿ ਪਹਿਲਾਂ ਉਸ ਦਾ ਕੁਲ ਰਕਬਾ ਲੈ ਲਿਆ ਜਾਂਦਾ ਹੈ ਫਿਰ ਉਸ ਦੀ ਸਾਲਾਨਾ yield ਲੈ ਕੇ 5-10 ਵਰਸ਼ ਦੀਆਂ ਕੀਮਤਾਂ ਨਾਲ, ਜਿਸ ਵਿਚ ਕਿ ਮੁਖਤਲਿਫ ਜਿਨਸਾਂ ਦੇ ਵੱਖੋ ਵੱਖ ਰੇਟਸ ਹੁੰਦੇ ਹਨ, ਨੂੰ ਜ਼ਰਬ ਦਿਤੀ ਜਾਂਦੀ ਹੈ। ਇਸ ਤਰ੍ਹਾਂ assessment ਸਰਕਲ ਦੇ gross assets ਨਿਕਲ ਆਉਂਦੇ ਹਨ। ਇਸ ਦੇ ਵਿਚੋਂ ਜਿਹੜੇ ਖਰਚ ਹੁੰਦੇ ਹਨ ਉਹ ਮਿਨ੍ਹਾ ਕੀਤੇ ਜਾਂਦੇ ਹਨ। ਇਸ ਤਰ੍ਹਾਂ ਇਕ assessment circle ਦੇ net assets ਨਿਕਲ ਆਉਂਦੇ ਹਨ।

Net assets ਦਰਿਯਾਫਤ ਕਰ ਲੈਣ ਤੋਂ ਬਾਅਦ ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਉਸ ਵ੍ਹਿਚੋਂ ਗੌਰਮੈਂਟ ਦੇ ਹਿੱਸੇ ਦੇ ਤੌਰ ਤੇ ਕਿਨਾ ਮਾਲੀਆ ਲੈਣਾ ਹੈ। ਅਤੇ ਆਮ ਤੌਰ ਤੇ ਉਹ Net assets ਦਾ 1/4 ਜਾਂ 25% ਗਿਣਿਆ ਜਾਂਦਾ ਹੈ। ਹੁਣ ਉਹ 25% ਕਿੰਨੀ ਰਕਮ ਹੋਵੇਗੀ ਇਹ ਉਸ ਮਾਲੀਏ ਦੀ ਜ਼ਮੀਨ ਦਾ ਹਿਸਾਬ ਲਗਾ ਕੇ ਵੇਖਿਆ ਜਾਵੇਗਾ ਜਿਹੜੀ ਕਿ Assessment circle ਵਿਚ ਹੈ। ਫਿਰ ਉਸ ਜ਼ਮੀਨ ਨੂੰ village-wise ਹਰ ਪਿੰਡ ਦੇ ਹਿਸਾਬ ਮਾਲ ਤਕਸੀਮ ਕੀਤੀ ਜਾਂਦੀ ਹੈ ਕਿ ਇਤਨੀ ਰਕਮ ਇਸ ਪਿੰਡ ਦੇ ਹਿੱਸੇ ਆਵੇਗੀ ਇੰਨੀ ਇਸ ਪਿੰਡ ਦੇ ਹਿੱਸੇ। ਡਿਪਟੀ ਸਪੀਕਰ ਸਾਹਿਬ, ਮਾਲੀਆ ਦੋ ਤਰ੍ਹਾਂ ਦਾ ਹੈ। ਇਕ ਨੂੰ ਪੱਕੀ ਜ਼ਮੀਨ ਮਾਲੀਆ ਜਾਂ fixed land Revenue ਆਖਦੇ ਹਨ ਅਤੇ ਇਕ ਨੂੰ fluctuating land Revenue. Fixed land Revenue ਉਹ ਹੈ ਜਿਹੜੀ ਇਕ ਵਾਰੀ ਪਿੰਡ ਤੇ ਲਗਾਈ ਜਾਂਦੀ ਹੈ ਤੇ ਉਹ ਉਸ ਵਕਤ ਤਕ continue ਕਰਦੀ ਹੈ ਜਦੋਂ ਤਕ ਨਵਾਂ ਬੰਦੋਬਸਤ ਨਹੀਂ ਹੁੰਦਾ। ਜੇ 40,50 ਸਾਲਾਂ ਤਕ ਨਾ ਹੋਵੇ ਤਾਂ ਸਰਕਾਰ ਉਹੀ ਮਾਲੀਆ ਲਈ ਜਾਵੇਗੀ ਜਿਹੜਾ ਪਹਿਲੇ ਬੰਦੋਬਸਤ ਵਿਚ fix ਹੋਇਆ ਸੀ।

ਇਕ fluctuating assessment ਹੈ ਜਿਸ ਨੂੰ ਹੋਈ ਬਹੋਈ ਪੰਜਾਬੀ ਵਿਚ ਆਖਦੇ ਹਨ। ਇਹ ਇਸ ਤਰ੍ਹਾਂ fix ਕੀਤਾ ਜਾਂਦਾ ਹੈ ਕਿ ਜਿਤਨੀ ਜ਼ਮੀਨ ਬੀਜ ਲਈ ਗਈ ਹੋਵੇ ਉਸ ਤੇ ਲਗੇਗਾ ਨਾ ਕਿ ਪਿੰਡ ਦੀ ਸਾਰੀ ਜ਼ਮੀਨ ਉਤੇ।

ਚਾਹ ਦਾ ਮਸਲਾ ਉਥੇ ਆਉਂਦਾ ਹੈ ਜਿਥੇ ਕਿ fixed ਮਾਲੀਆ ਹੈ । ਜਦ ਪਿੰਡ ਵਾਰ ਮਾਲੀਆ fixed ਕਰ ਦਿੱਤਾ ਜਾਂਦਾ ਹੈ ਤਾਂ ਜਿਹੜੇ ਪੱਤੀਦਾਰ ਹਨ, ਜਿਹੜੇ ਜ਼ਮੀਨ ਵਾਲੇ ਹਨ । ਉਨ੍ਹਾਂ ਨਾਲ ਬੰਦੋਬਸਤ ਅਫਸਰ ਵਿਚਾਰ ਕਰਦਾ ਹੈ । ਉਹ ਮਾਲੀਆ ਪਿੰਡ ਵਿਚ ਖਾਤੇਵਾਰ ਕਿਸ ਤਰ੍ਹਾਂ ਤਕਸੀਮ ਕੀਤਾ ਜਾਏ । ਜਿਸ ਵਕਤ ਖਾਤੇਵਾਰ ਤਕਸੀਮ ਕਰਨੀ ਹੁੰਦੀ ਹੈ ਉਸ ਵੇਲੇ ਇਹ ਵੇਖਿਆ ਜਾਂਦਾ ਹੈ ਕਿ ਪਿੰਡ ਵਿਚ ਇਤਨੀ ਨਹਿਰੀ ਜ਼ਮੀਨ ਹੈ, ਇਸ ਲਈ ਨਹਿਰੀ ਪਰਤਾ ਇਹ ਹੋਵੇ, ਚਾਹੀ ਜ਼ਮੀਨ ਇਤਨੀ ਹੈ, ਇਸ ਲਈ ਚਾਹੀ ਪਰਤਾ ਇਹ ਹੋਵੇ; ਬਾਰਾਨੀ ਜ਼ਮੀਨ ਇਤਨੀ ਹੈ, ਇਸ ਲਈ ਇਸ ਦਾ ਪਰਤਾ ਇਹ ਹੋਵੇ । ਫਿਰ ਪਿੰਡ ਵਾਲਿਆਂ ਨਾਲ ਸਲਾਹ ਕੀਤੀ ਜਾਂਦੀ ਹੈ ਅਤੇ ਇਕੋ ਕਿਸਮ ਦੀ ਜ਼ਮੀਨ ਤੇ ਹਿੱਸੇ ਦੇ ਮੁਤਾਬਿਕ ਜਿਤਨਾ ਜਿਸ ਦਾ ਬਣਦਾ ਹੈ ਉਤਨਾ ਮਾਲੀਆ fix ਕਰ ਦਿੱਤਾ ਜਾਂਦਾ ਹੈ । ਜਿਹੜੀ ਜ਼ਮੀਨ ਪਿੰਡ ਦੇ ਨੇੜੇ ਹੋਵੇ ਉਸ ਦੇ ਕੁਝ ਵੱਧ ਮਾਲੀਆ fix ਕੀਤਾ ਜਾਂਦਾ ਹੈ । ਜੇ ਦੂਰ ਹੋਵੇ ਤਾਂ ਕੁਝ ਘੱਟ ।

ਜੇ ਖੂਹ ਲਗੇ ਹੋਣ ਤਾਂ ਫਿਰ ਪੁਛਿਆ ਜਾਂਦਾ ਹੈ ਕਿ ਇਹ ਜ਼ਮੀਨ ਕਿਤਨੀ ਹੈ । ਤਾਂ ਉਸ ਨੂੰ assess ਕਰਕੇ ਖੂਹ ਤੇ ਪਾ ਦਿਤਾ ਜਾਂਦਾ ਹੈ । ਫਿਰ ਇਹ ਵੇਖਿਆ ਜਾਂਦਾ ਹੈ ਕਿ ਜ਼ਿਮੀਂਦਾਰਾਂ ਦਾ ਉਸ ਵਿਚ ਕਿਤਨਾ ਹਿੱਸਾ ਹੈ ਉਸੇ ਦੇ ਮੁਤਾਬਿਕ ਉਨ੍ਹਾਂ ਤੇ ਮਾਲੀਆ ਪਾਇਆ ਜਾਂਦਾ ਹੈ । ਜਿਵੇਂ ਕਿ ਇਕ ਖੂਹ ਤੋਂ 4 ਏਕੜ ਜ਼ਮੀਨ ਸੈਰਾਬ ਹੁੰਦੀ ਹੈ, ਇਕ ਤੋਂ 8 ਏਕੜ ਸੈਰਾਬ ਹੁੰਦੀ ਹੈ ਤਾਂ ਅਲੱਗ ਮਾਲੀਆ ਨਹੀਂ ਪਾਇਆ ਜਾਵੇਗਾ ਬਲਕਿ ਇਕ ਰਕਮ ਇਕ ਖੂਹ ਤੇ ਹੀ ਮੁਕੱਰਰ ਕਰ ਦਿਤੀ ਜਾਂਦੀ ਹੈ ਪਰ ਉਸ ਵਿਚ ਇਹ ਵੇਖਿਆ ਜਾਂਦਾ ਹੈ ਕਿ ਕਿਸ ਦੀ ਜ਼ਮੀਨ ਨੇੜੇ ਹੈ ਅਤੇ ਕਿਸ ਦੀ ਦੂਰ । ਉਸੇ ਹਿਸਾਬ ਨਾਲ ਹਿਸੇਦਾਰਾਂ ਤੇ ਰਕਮ ਘਟ-ਵਧ ਕਰ ਦਿੱਤੀ ਜਾਂਦੀ ਹੈ । ਇਸੇ ਨੂੰ ਚਾਹ ਨਾਲ ਆਖਦੇ ਹਨ । ਅਤੇ ਜਿਹੜੀ ਚਾਹੀ ਹੈ ਉਹ ਬੰਦੋਬਸਤ ਦੇ ਵੇਲੇ ਉਸ ਜ਼ਮੀਨ ਤੇ assess ਕੀਤਾ ਜਾਂਦਾ ਹੈ ਜਿਹੜੀ ਚਾਹੀ ਹੋਵੇ । ਉਸੇ ਨੂੰ ਚਾਹੀ ਦੇ ਹੇਠ ਆਖਦੇ ਹਨ ।

ਹੁਣ ਉਨ੍ਹਾਂ ਦੀ ਤਜਵੀਜ਼ ਇਹ ਹੈ ਕਿ ਚਾਹ ਨਾਲ ਛੱਡ ਦਿਤਾ ਜਾਵੇ । ਕਿਉਂਕਿ ਇਹ ਇਕੋ ਤੇ ਹੀ ਪਾਇਆ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਜਿੰਨੇ ਹਿੱਸੇਦਾਰ ਹੋਣਗੇ ਉਨ੍ਹਾਂ ਤੇ ਹੀ ਪਾਇਆ ਜਾਵੇਗਾ.....

ਪੰਡਤ ਰਾਮ ਕਿਸ਼ਨ ਭੜੋਲੀਆਂ : ਜੇ ਖੂਹ ਦੇ ਆਸ ਪਾਸ ਦੂਸਰਾ ਮਾਲਿਕ ਨਹੀਂ ਤਾਂ ਉਹ ਚਾਹ ਨਾਲ ਇਕੱਲੇ ਤੇ ਹੀ ਪਾਇਆ ਜਾਂਦਾ ਹੈ ।

ਮਾਲ ਮੰਤਰੀ: ਇਹ ਠੀਕ ਹੈ । ਜੇ ਖੂਹ ਦਾ ਹਿੱਸੇਦਾਰ ਇਕੋ ਹੀ ਹੋਵੇ ਤਾਂ ਚਾਹ ਨਾਲ ਇਕੋ ਤੇ ਹੀ ਪਾਇਆ ਜਾਵੇਗਾ । ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਇਸ ਨਾਲ ਕੋਈ ਫਰਕ ਨਹੀਂ ਪਰ ਫਰਕ ਪਾਉਣ ਲਈ ਇਕ ਗੱਲ ਕਰਨੀ ਪਏਗੀ । ਉਸ ਵੇਲੇ ਚੌਧਰੀ ਲਹਿਰੀ ਸਿੰਘ ਵਜ਼ੀਰ ਸਨ, ਇਨ੍ਹਾਂ ਨੇ ਉਹ ਚੀਜ਼ ਨਹੀਂ ਵੇਖੀ ਪਰ ਮੈਂ ਸਮਝਦਾ ਹਾਂ ਕਿ ਬੰਦੋਬਸਤ ਦੇ ਕਾਨੂੰਨ ਵਿਚ ਇਕ ਤਰਮੀਮ ਕਰਨੀ ਪਏਗੀ ਅਤੇ ਮੈਂ ਇਸ ਗਲ ਦੀ ਤਜਵੀਜ਼ ਢੂੰਢਾਂਗਾ ।

चौधरी लहरी सिंह: डिप्टी स्पीकर साहिब, अगर इजाजत हो तो मैं समझा दूं ।

ਮਾਲ ਮੰਤ੍ਰੀ: ਇਹ ਨਹੀਂ ਸਮਝਾ ਸਕਦੇ, ਇਨ੍ਹਾਂ ਨੂੰ ਇਸ ਦਾ ਪਤਾ ਨਹੀਂ। ਮੈਂ ਕਹਿ ਰਿਹਾ ਹਾਂ ਕਿ ਮੈਂ ਉਸ ਕਾਨੂੰਨ ਵਿਚ ਤਰਮੀਮ ਕਰਾਂਗਾ। ਇਹ ਜਿਹੜਾ ਬੰਦੋਬਸਤ ਦਾ ਕਾਨੂੰਨ ਹੈ ਉਸ ਵਿਚ ਚਾਹ ਨਾਲ ਲਗਦੀ ਹੈ। ਲੇਕਿਨ 40 ਵਰ੍ਹਿਆਂ ਦੇ ਇਸ ਕਾਨੂੰਨ ਵਿਚ ਤਰਮੀਮ ਹੋ ਸਕੇ ਇਹ ਤਰੀਕਾ ਲਭਾਂਗਾ। ਔਰ ਤੁਹਾਡੇ ਸਾਹਮਣੇ ਲਾਵਾਂਗਾ। ਜੇ ਤੁਸੀਂ ਸਾਥ ਦਿਉਗੇ ਤਾਂ ਚਾਹ ਨਾਲ ਛੱਡ ਦਿੱਤਾ ਜਾਏਗਾ।

ਇਨ੍ਹਾਂ ਨੇ ਚਾਹੀ ਰੇਟ ਦੀ ਗੱਲ ਕੀਤੀ। ਮੈਂ ਕਹਿੰਦਾ ਹਾਂ ਕਿ ਇਸ resolution ਨਾਲ ਇਹ ਚਾਹੀ ਰੇਟ ਨਹੀਂ ਆਉਂਦੇ। ਪਰ ਗੌਰਮਿੰਟ ਨੂੰ ਚਾਹੀ ਰੇਟ ਛੱਡਣ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ। ਇਹ agitation ਜਿਹੜੀ ਸ਼ੁਰੂ ਕੀਤੀ ਹੋਈ ਹੈ ਉਹ ਕਿਸ ਨੇ ਸ਼ੁਰੂ ਕੀਤੀ ਹੈ। ਇਹ ਦਸਣ ਲਈ ਪਹਿਲਾਂ ਮੈਂ ਕਹਾਂਗਾ ਕਿ ਇਹ ਮਸਲਾ ਪੰਜਾਬ ਅਸੈਂਬਲੀ ਵਿਚ ਜਦ Unionist ਵਜ਼ਾਰਤ ਸੀ ਉਸ ਵੇਲੇ ਡਾਕਟਰ ਗੋਪੀ ਚੰਦ ਨੇ ਇਸ ਚੀਜ਼ ਨੂੰ ਅਸੈਂਬਲੀ ਵਿਚ ਆਂਦੀ ਅਸਾਂ ਵੋਟਾਂ ਨਾਲ ਪਾਸ ਕੀਤਾ ਹੈ। ਅਸੀਂ ਉਸ ਗੱਲ ਨੂੰ ਪੂਰਾ ਕਰਦੇ ਹਾਂ। ਅਤੇ ਉਸ ਨੂੰ ਮੱਦੇ-ਨਜ਼ਰ ਰਖਕੇ ਇਹ ਚਾਹ ਨਾਲ ਛੱਡਣੀ ਹੈ, ਤਾਂ ਇਸ ਨੂੰ ਸਿਰੇ ਚੜ੍ਹਾਵਾਂਗੇ। ਅਤੇ ਕਾਨੂੰਨੀ ਪੋਜ਼ੀਸ਼ਨ ਦਸਦਾ ਹਾਂ ਕਿ ਇਸ ਵਕਤ ਜਿਹੜੀ ਹੈ ਉਸ ਵਿਚ ਤਰਮੀਮ ਲਿਆਉਣੀ ਪਏਗੀ।

ਚੌਧਰੀ ਲਹਿਰੀ ਸਿੰਘ: ਤਰਮੀਮ ਦੀ ਲੋੜ ਨਹੀਂ।

ਮਾਲ ਮੰਤਰੀ: ਮੈਂ ਉਨ੍ਹਾਂ ਨਾਲੋਂ ਜ਼ਿਆਦਾ ਵਾਕਫੀਅਤ ਰਖਦਾ ਹਾਂ। ਲੇਕਿਨ ਇਕ ਵਰ੍ਹੇ ਤਕ ਇਹ ਚੀਜ਼ ਨਹੀਂ ਲਿਆਂਦੀ ਜਾ ਸਕਦੀ। ਤੀਜੀ ਪੰਜ ਸਾਲਾ ਪਲਾਨ ਦੇ ਵਿਚ ਇਹ ਰਕਮ adjust ਹੋ ਜਾਵੇਗੀ। ਇਸ ਨੂੰ ਗਿਣਦਿਆਂ ਔਰ ਪਿਛਲਾ ਹਿਸਾਬ ਕਿਤਾਬ ਆਉਂਦਿਆਂ ਅਜੇ ਇਕ ਵਰ੍ਹਾ ਲਗੇਗਾ। ਜੇ ਤੀਸਰੇ ਪਲਾਨ ਤੋਂ ਉਰੇ ਕਰਨਾ ਹੋਏ ਤਾਂ ਹਿਸਾਬ ਕਿਤਾਬ ਲਾਉਣਾ ਪਏਗਾ ਕਿ ਕਿੱਥੇ ਕਸਾਰਾ ਹੈ ਔਰ ਕਿੱਥੋਂ ਵਾਧਾ ਕੀਤਾ ਜਾ ਸਕਦਾ ਹੈ। ਇਹ ਸਭ ਕੁਝ ਕਰਨ ਤੋਂ ਬਾਅਦ ਅਸੀਂ ਚਾਹੀ ਨਾਲ ਹਟਾ ਦਿਆਂਗੇ।

**Mr. Deputy Speaker :** Question is—

> That this Assembly recommends to the Government to take steps to abolish the 'chah Nals' a tax realized from the owners of wells sunk by them at their own cost for irrigation purposes in the State.

*The motion was carried.*

## III. REGARDING AMENDMENT OF THE HINDU SUCCESSION ACT, 1956, ETC.

**Sardar Bhupinder Singh Mann** (Samana 'General') : Sir, I beg to move—

> This Assembly recommends tothe Government to approach the Union Government with the request that the Hindu Succession Act, 1956 may be amended in such a way that the daughter instead of becoming a shareholder in the property of her father, be made a shareholder in the property of her father-in-law after her marriage to save the social and economic structure of the State.

ਸਦਰ ਸਾਹਿਬ, ਮੈਂ ਅਪਣੀ ਪਾਰਲੀਮੈਂਟਰੀ ਜ਼ਿੰਦਗੀ ਦਾ ਅਜ ਬੜਾ ਹੀ ਸੁਭਾਗ ਦਿਨ ਸਮਝਦਾ ਹਾਂ ਕਿ ਮੈਨੂੰ ਅਪਣੀ ਪਾਰਲੀਮੈਂਟਰੀ ਜ਼ਿੰਦਗੀ ਦੇ ਵਿਚ ਇਸ ਰੇਜ਼ੋਲਿਊਸ਼ਨ ਨੂੰ ਪੇਸ਼ ਕਰਨ

ਦਾ ਮੌਕਾ ਮਿਲਿਆ ਹੈ। ਇਸ ਰੈਜ਼ੋਲਿਊਸ਼ਨ ਦੀ ਮਹਤਤਾ ਇਸ ਗਲ ਤੋਂ ਜ਼ਾਹਿਰ ਹੋਵੇਗੀ ਇਹ ਸਿਰਫ ਇਕ ਛੋਟਾ ਜਿਹਾ ਇਲਾਕਾਈ ਮਸਲਾ ਨਹੀਂ ਜਿਹੜਾ ਸੂਬੇ ਦੀ ਇਕ ਤਹਿਸੀਲ ਤਕ ਮਹਿਦੂਦ ਹੋਵੇਗਾ ਔਰ ਨਾ ਹੀ ਇਹ ਕਿਸੇ ਖਾਸ ਫਿਰਕੇ ਦੇ ਨਾਲ ਤਅੱਲੁਕ ਰਖਦਾ ਹੈ, ਇਸ ਦੇ ਵਿਚ ਕੋਈ ਮਜ਼ਬੀ ਅਕਸ ਵੀ ਨਹੀਂ ਹੈ ਬਲਕਿ ਇਹ ਸਾਰੇ ਵਸਨੀਕਾ ਦਾ ਸਾਂਝਾ ਮਸਲਾ ਹੈ ਔਰ ਸਾਰੀਆਂ ਪਾਰਟੀਆਂ ਦਾ ਸਾਂਝਾ ਮਸਲਾ ਹੈ। ਮੈਂ ਸਮਝਦਾ ਹਾਂ ਕਿ ਇਹ ਹਾਊਸ ਇਸ ਰੈਜ਼ੋਲਿਊਸ਼ਨ ਦੀ ਮਹਤਤਾ ਦੇ ਮੁਤਾਬਿਕ ਇਸ ਤੇ ਵਿਚਾਰ ਕਰੇਗਾ ਔਰ ਇਸ ਨੂੰ ਪਾਸ ਕਰੇਗਾ। ਜਨਾਬ ਇਹ ਪਹਿਲੀ ਵਾਰੀ 1956 ਦੇ ਵਿਚ Succession Act ਦੀ ਸੂਰਤ ਵਿਚ ਪਾਰਲੀਮੈਂਟ ਵਿਚੋਂ ਪਾਸ ਹੋ ਕੇ ਸਾਡੇ ਤੇ ਲਾਗੂ ਹੋਇਆ। ਜੇ ਕਿਸੇ ਨੂੰ ਇਹ ਖਿਆਲ ਹੋਵੇ ਕਿ ਇਹ ਸੈਂਟਰ ਦਾ ਮਸਲਾ ਹੈ ਔਰ ਸਟੇਟ ਇਸ ਨੂੰ take up ਨਹੀਂ ਕਰ ਸਕਦੀ ਕਿਉਂਕਿ ਇਸ ਦੇ ਵਿਚ ਅੜਚਨ ਆ ਜਾਵੇਗੀ ਤਾਂ ਉਹਨਾਂ ਦੇ ਗਿਆਤ ਲਈ ਮੈਂ ਦਸਣਾ ਚਾਹੁੰਦਾ ਹਾਂ ਕਿ constitution ਦੇ ਵਿਚ ਜਿਹੜੀਆਂ ਲਿਸਟਾਂ ਹਨ ਜਿਨ੍ਹਾਂ ਵਿਚ ਇਹ ਲਿਖਿਆ ਹੋਇਆ ਹੈ ਕਿ ਅਸੀਂ ਕਿਹੜੀਆਂ ਕਿਹੜੀਆਂ ਗੱਲਾਂ ਦੇ ਬਾਰੇ ਕਾਨੂੰਨ ਬਣਾ ਸਕਦੇ ਹਾਂ ਉਹ ਉਨਾਂ ਨੂੰ ਗੌਰ ਦੇ ਨਾਲ ਵੇਖਣ। ਉਨਾਂ ਦੇ ਵਿਚ ਜਿਹੜੀ land ਦੀ item ਹੈ ਉਹ ਸਟੇਟ ਦੀ purview ਦੇ ਵਿਚ ਆ ਜਾਂਦੀ ਹੈ। ਮੇਰੇ resolution ਦਾ ਜ਼ਮੀਨ ਦੇ ਨਾਲ ਤਅੱਲੁਕ ਹੈ ਜਿਹੜੀ ਆਈਟਮ ਸਟੇਟ ਲਿਸਟ ਦੀ ਹੈ। ਪਰ ਜੇ ਇਸ ਨੂੰ ਇਸ ਤਰਾਂ ਸਮਝਿਆ ਜਾਵੇ ਕਿ ਇਹ ਜ਼ਮੀਨ ਦੇ ਨਾਲ ਤਅੱਲੁਕ ਨਹੀਂ ਰਖਦਾ succession ਦੇ ਨਾਲ ਤਅੱਲੁਕ ਰਖਦਾ ਹੈ ਤਾਂ succession ਦੀ concurrent list ਜੋ ਉਸ ਵਿਚ ਇਹ ਹੈ ਕਿ ਕਾਨੂੰਨ ਸੈਂਟਰ ਬਣਾਉਂਦਾ ਹੈ ਲੇਕਿਨ ਅਗਰ ਕੋਈ ਸਟੇਟ ਗੌਰਮੈਂਟ ਉਸੇ ਵਿਸ਼ੇ ਦੇ ਮੁਤੱਅਲਿਕ ਕੋਈ ਤਬਦੀਲੀ ਕਰਨੀ ਚਾਹੁੰਦੀ ਹੈ ਤਾਂ ਉਹ ਸੈਂਟਰ ਦੀ ਅਜਾਜ਼ਤ ਦੇ ਨਾਲ ਉਸ ਨੂੰ ਬਦਲ ਸਕਦੀ ਹੈ। ਏਸ ਸੂਰਤ ਦੇ ਵਿਚ ਵੀ ਮੇਰਾ ਰੈਜ਼ੋਲਿਊਸ਼ਨ ਪੂਰਾ ਉਤਰਦਾ ਹੈ। ਜੇ ਭਾਰਤ ਸਰਕਾਰ ਨੇ ਇਹ ਰੈਜ਼ੋਲਿਊਸ਼ਨ ਪਾਸ ਕਰਨ ਤੋਂ ਬਾਅਦ ਸਾਨੂੰ ਅਜਾਜ਼ਤ ਦੇ ਦਿੱਤੀ ਤਾਂ ਅਸੀਂ ਇਸ ਅਸੈਂਬਲੀ ਦੇ ਵਿਚ ਕਾਨੂੰਨ ਬਣਾਉਣ ਲਈ competent ਹੋਵਾਂਗੇ। ਜੇ consolidation Act ਨੂੰ ਪੜ੍ਹਿਆ ਜਾਵੇ ਜਿਹੜਾ ਕਿ ਸੌ ਫੀ ਸਦੀ ਸੂਬੇ ਦਾ ਮਸਲਾ ਹੈ ਤਾਂ ਉਸ ਦੇ ਵਿਚ ਇਹ ਅਜਾਜ਼ਤ ਦਿੱਤੀ ਹੋਈ ਹੈ ਕਿ ਅਗਰ ਤੁਸੀਂ ਜ਼ਮੀਨ ਦੀ fragmentation ਨੂੰ ਰੋਕਣਾ ਚਾਹੋ ਔਰ ਕੋਈ ਕਾਨੂੰਨ ਕੋਈ ਸਟੇਟ ਬਣਾਉਣਾ ਚਾਹੇ ਤਾਂ ਉਹ ਹਿੰਦੂ Succession Act ਦੇ ਪਰਵਿਊ (purview) ਤੋਂ ਬਾਹਿਰ ਹੋ ਜਾਵੇਗਾ। ਇਸ ਕਰਕੇ ਪੰਜਾਬ ਅਸੈਂਬਲੀ ਦੇ ਮੈਂਬਰ ਸਾਹਿਬਾਨ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਮਾਮਲੇ ਦੇ ਵਿਚ ਅਸੀਂ ਕਿਥੋਂ ਤਕ ਸੈਂਟਰ ਤਕ ਪਹੁੰਚ ਕਰ ਸਕਦੇ ਹਾਂ। ਮੈਂ ਜੋ ਕੁਝ ਅਰਜ਼ ਕੀਤੀ ਹੈ ਉਸ ਤੋਂ ਇਹ ਸਾਫ ਹੋ ਜਾਂਦਾ ਹੈ ਕਿ ਅਸੀਂ Succession Act ਦੇ ਵਿਚ ਵੀ ਤਬਦੀਲੀ ਲਿਆ ਸਕਦੇ ਹਾਂ। (ਵਿਘਨ)

**ਇਕ ਮਾਨਯੋਗ ਮੈਂਬਰ :** ਗਿਆਨੀ ਜੀ ਤਾਂ ਚਲੇ ਗਏ ਹਨ ਤੁਸੀਂ ਕਿਸ ਨੂੰ ਸੁਣਾਉਗੇ।

**ਸਰਦਾਰ ਭੁਪਿੰਦਰ ਸਿੰਘ ਮਾਨ** : ਕੋਈ ਗਲ ਨਹੀਂ ਅਗਰ ਗਿਆਨੀ ਜੀ ਚਲੇ ਗਏ ਹਨ। ਮੇਰੇ purpose ਦੇ ਵਾਸਤੇ ਡਾਕਟਰ ਸਾਹਿਬ ਬੈਠੇ ਹੋਏ ਹਨ। ਬਾਕੀ ਜਿਹੜੇ ਮੈਂਬਰ ਸਾਹਿਬਾਨ ਬੈਠੇ ਹੋਏ ਹਨ ਮੈਂ ਉਨ੍ਹਾਂ ਨੂੰ ਵੀ ਉਤਨੇ ਹੀ ਜ਼ਿਮੇਵਾਰ ਔਰ ਜ਼ਰੂਰੀ

[ਸਰਦਾਰ ਭੁਪਿੰਦਰ ਸਿੰਘ ਮਾਨ]

ਸਮਝਦਾ ਹਾਂ ਜਿਤਨੇ ਕਿ ਗਿਆਨੀ ਜੀ ਹਨ । ਜਨਾਬ ਸਦਰ ਸਾਹਿਬ, ਹਿੰਦੂ ਕੋਡ ਬਿਲ ਪਾਰਲੀਮੈਂਟ ਦੇ ਵਿਚ 1942 ਦੇ ਵਿਚ introduce ਹੋਇਆ ਸੀ ਔਰ 1952 ਤਕ ਲਗਾਤਾਰ ਇਸ ਤੇ ਤਹਿਰੀਕ ਹੁੰਦੀ ਚਲੀ ਗਈ । ਪਾਰਲੀਮੈਂਟ ਦੇ ਵਿਚ ਕਈ ਗੌਰਮੈਂਟਾਂ ਬਦਲੀਆਂ । ਫੇਰ ਆਜ਼ਾਦੀ ਆ ਗਈ ਔਰ ਜਿਹੜਾ Law Minister ਸੀ ਉਹ ਪਾਕਿਸਤਾਨ ਚਲਾ ਗਿਆ । ਬੜੇ ਜਣਿਆਂ ਜ਼ੋਰ ਲਗਾਇਆ ਸੀ ਫੇਰ ਜਾ ਕੇ 1956 ਦੇ ਵਿਚ ਉਹ ਐਕਟ ਬਣਿਆ ਸੀ । ਪਾਰਲੀਮੈਂਟ ਨੇ ਤਕਰੀਬਨ 14 ਸਾਲ ਇਸ ਕਾਨੂੰਨ ਤੇ ਵਿਚਾਰ ਕਰਨ ਲਈ ਗੁਜ਼ਾਰੇ । ਇਸ ਕਦਰ ਇਸ ਦੀ importance ਸੀ । ਮਗਰੋਂ ਇਸ ਦੇ ਵਿਚ ਇਸ ਕਿਸਮ ਦੀਆਂ ਇਨਕਲਾਬੀ ਤਬਦੀਲੀਆਂ ਲਿਆਂਦੀਆਂ ਗਈਆਂ ਜਿਹੜੀਆਂ ਕਿ ਸ਼ਾਇਦ ਉਸ ਵਕਤ ਜ਼ੇਰੇ ਗੌਰ ਨਹੀਂ ਸਨ । ਜਿਸ ਵਕਤ ਇਹ ਕਾਨੂੰਨ ਬਣਿਆ ਸੀ ਮੈਨੂੰ ਉਸ ਤੇ ਜਿਹੜੀ ਬਹਿਸ ਹੋਈ ਸੀ ਉਹ ਸਾਰੀ ਯਾਦ ਹੈ । ਮੈਂ ਉਸ ਬਹਿਸ ਦੇ ਵਿਚ ਖੁਦ ਹਿੱਸੇਦਾਰ ਸੀ । ਉਸ ਵਕਤ ਹਿੰਦੂ ਕੋਡ ਬਿਲ ਦੇ ਨਾਮ ਤੇ ਬਹਿਸ ਚਲਦੀ ਸੀ । ਉਸ ਹਿੰਦੂ ਕੋਡ ਬਿਲ ਦੇ ਹਿੱਸੇ ਬਣ ਗਏ ਔਰ ਉਨ੍ਹਾਂ ਦੇ ਵਿਚੋਂ ਇਕ ਹਿੱਸਾ Hindu Succession Act ਦੇ ਰੂਪ ਵਿਚ ਪਾਸ ਹੋਇਆ । ਉਸ ਵੇਲੇ ਇਹ ਨਜ਼ਰੀਆ ਰਖਿਆ ਗਿਆ ਸੀ ਕਿ ਹਿੰਦੂ Succession Act ਦੇ ਪਾਸ ਹੋਣ ਦੇ ਨਾਲ ਐਗਰੀਕਲਚਰਲ ਲੈਂਡ ਤੇ ਕੋਈ ਅਸਰ ਨਹੀਂ ਪਏਗਾ । ਲੇਕਿਨ ਉਹ ਚੀਜ਼ ਨਿਗਾਹ ਦੇ ਵਿੱਚੋਂ ਉਜਲ ਹੋ ਗਈ ਹੈ । ਅਜ ਜਨਾਬ ਜਿਸ ਵਕਤ ਇਸ ਕਾਨੂੰਨ ਨੂੰ ਪੰਜਾਬ ਦੇ ਵਿਚ ਲਾਗੂ ਕੀਤਾ ਗਿਆ ਹੈ ਤਾਂ ਪੰਜਾਬ ਦੀਆਂ ਜਿਹੜੀਆਂ ਪੁਰਾਣੀਆਂ ਚੰਗੀਆਂ ਰਸਮਾਂ ਸਨ ਉਨ੍ਹਾਂ ਨੂੰ ਤਹਿਤੇਗ ਕਰ ਦਿੱਤਾ ਗਿਆ ਹੈ ਸਦਰ ਸਾਹਿਬ, ਮੈਂ ਉਨ੍ਹਾਂ ਰਸਮਾਂ ਨੂੰ ਪਸੰਦ ਨਹੀਂ ਕਰਦਾ ਜਿਹੜੀਆਂ ਤਰੱਕੀ ਦੀ ਰਾਹ ਦੇ ਵਿਚ ਰੁਕਾਵਟਾਂ ਪਾਉਣ ਲੇਕਿਨ ਮੈਂ ਇਹ ਵੀ ਨਹੀਂ ਚਾਹੁੰਦਾ ਕਿ ਜਿਨ੍ਹਾਂ ਰਸਮਾਂ ਨੇ ਸਾਡੀ ਸੋਸਾਈਟੀ ਨੂੰ ਬੁਲੰਦ ਕੀਤਾ ਹੋਵੇ ਉਨ੍ਹਾਂ ਨੂੰ ਤਹਿਤੇਗ ਕਰ ਦਿੱਤਾ ਜਾਵੇ । ਮੈਂ ਅਪਣੇ ਮਨ ਦੇ ਵਿਚ Divorce Act ਨੂੰ ਜਾਂ ਇਸ ਤਰ੍ਹਾਂ ਦੀਆਂ ਦੂਸਰੀਆਂ ਚੀਜ਼ਾਂ ਨੂੰ ਹਜ਼ਮ ਨਹੀਂ ਕਰ ਸਕਿਆ । ਮੇਰੇ ਮਨ ਦੇ ਵਿਚ ਇਹ ਚੀਜ਼ ਜ਼ਰੂਰ ਹੈ ਕਿ ਭੈਣ ਨੂੰ ਉਤਨਾ ਹੀ ਉਚਾ ਮਾਣ ਦੇਣਾ ਚਾਹੀਦਾ ਹੈ ਜਿਤਨਾ ਕਿ ਉਸਦਾ ਪਵਿਤਰ ਰਿਸ਼ਤਾ ਧੀਆਂ ਨੂੰ ਅਸੀਂ ਦੇਵੀਆਂ ਦੀ ਤਰ੍ਹਾਂ ਮੰਨਦੇ ਹਾਂ । ਅਜ ਕਲ ਵੀ ਪਿੰਡਾਂ ਦੇ ਵਿਚ ਇਹ ਰਵਾਜ ਹੈ ਕਿ ਜੇ ਕਿਸੇ ਦਾ ਜਵਾਈ ਆ ਜਾਵੇ ਤਾਂ ਉਸ ਦਾ ਬਹੁਤ ਜ਼ਿਆਦਾ ਮਾਣ ਕੀਤਾ ਜਾਂਦਾ ਹੈ ਔਰ ਉਸ ਦੀ ਕਿਸੇ ਗਲ ਨੂੰ ਮੋੜਿਆ ਨਹੀਂ ਜਾਂਦਾ । ਜਿਸ ਵਕਤ ਇਹ ਹਿੰਦੂ Succession Act ਆਉਂਦਾ ਹੈ ਤਾਂ ਉਹ ਸਾਡੇ ਮੁਤਬੱਰਕ ਰਿਸ਼ਤਿਆਂ ਨੂੰ ਤਹਿਤੇਗ ਕਰਦਾ ਹੈ । ਜਿਹੜਾ ਸਤਕਾਰ ਭਰਾਵਾਂ ਦੇ ਦਿਲਾਂ ਦੇ ਵਿਚ ਭੈਣਾ ਵਾਸਤੇ ਸੀ ਔਰ ਜਿਸ ਪਿਆਰ ਦੇ ਨਾਲ ਭੈਣਾ ਭਰਾਵਾਂ ਨੂੰ ਰਖੜੀਆਂ ਬਨ੍ਹਦੀਆਂ ਸਨ ਉਹ ਰਿਸ਼ਤਾ ਅਤੇ ਪਿਆਰ ਖਤਮ ਹੁੰਦਾ ਨਜ਼ਰ ਆਉਂਦਾ ਹੈ ।

ਡਿਪਟੀ ਸਪੀਕਰ ਸਾਹਿਬ, ਚਲੋ ਛਡੋ ਮੈਂ ਪਿਆਰ ਅਤੇ ਮੁਹੱਬਤ ਦੀਆਂ ਦਲੀਲਾਂ ਵੀ ਨਹੀਂ ਦਿੰਦਾ ਪਰ ਜਿਸ ਵਿਚ ਹੋਰ ਬਹੁਤ ਸਾਰੇ ਮਸਲੇ ਹਨ ਜਿਹੜੇ ਕਿ ਇਹ ਕਾਨੂੰਨ ਪੈਦਾ ਕਰਦਾ ਹੈ। ਅਜ ਸਾਡੇ ਮੁਲਕ ਵਿਚ ਸਭ ਤੋਂ ਵਡਾ ਮਸਲਾ ਖੁਰਾਕ ਦਾ ਹੈ ਅਤੇ ਅਸੀਂ ਚਾਹੁੰਦੇ ਹਾਂ ਕਿ ਹਿੰਦੁਸਤਾਨ ਖੁਰਾਕ ਦੇ ਮਾਮਲੇ ਵਿਚ ਖੁਦ ਕਫੈਲ ਹੋ ਜਾਵੇ। ਮੈਂ ਕਹਿੰਦਾ ਹਾਂ ਕਿ ਇਹ ਖੁਰਾਕ ਦਾ ਮਸਲਾ ਵੀ ਇਸ ਕਾਨੂੰਨ ਨਾਲ ਨੱਥੀ ਹੈ ਕਿਉਂਕਿ ਇਹ ਕਾਨੂੰਨ ਜ਼ਮੀਨ ਦੀ fragmentation ਕਰਦਾ ਹੈ ਅਤੇ ਇਸ ਤੋਂ ਇਲਾਵਾ ਗੈਰਹਾਜ਼ਰ ਵਾਹਕ

ਪੈਦਾ ਕਰਦਾ ਹੈ ਅਤੇ ਇਸ ਨਾਲ ਪੈਦਾਵਾਰ ਤੇ ਅਸਰ ਪੈਂਦਾ ਹੈ । ਅਜ ਸਾਡੀ ਕੋਸਿਸ਼ ਇਹ ਹੈ ਕਿ ਜ਼ਮੀਨ ਇਕਠੀ ਰਹੇ ਅਤੇ ਦੂਰ ਦੂਰ ਟੁਕੜਿਆਂ ਵਿਚ ਨਾ ਵੰਡੀ ਜਾਵੇ । ਡਿਪਟੀ ਸਪੀਕਰ ਸਾਹਿਬ, ਤੁਸੀਂ ਵਕੀਲ ਹੋ ਅਤੇ ਜਾਣਦੇ ਹੋ ਕਿ ਜ਼ਮੀਨ ਦੀ ਵੰਡ ਰੋਕਣ ਲਈ ਹਕ ਸ਼ੁਫੇ ਦਾ ਹਕ ਇਥੋਂ ਤਕ ਦਿਤਾ ਗਿਆ ਹੈ ਕਿ ਜੋ ਨਾਲ ਲਗਦੀ ਜ਼ਮੀਨ ਦੀ ਵਾਹੀ ਕਰਦਾ ਹੈ ਜਾਂ ਉਸੇ ਪਿੰਡ ਵਿਚ ਵਾਹੀ ਕਰਦਾ ਹੈ ਉਹ ਉਸ ਫਰੋਖਤ ਸ਼ੁਦਾ ਜ਼ਮੀਨ ਨੂੰ ਹਕ ਸ਼ੁਫਾ ਕਰਕੇ ਵਾਪਸ ਲੈ ਸਕੇ । ਇਸ ਵਿਚ ਬੁਨਿਆਦੀ ਚੀਜ਼ ਇਹ ਸੀ ਕਿ ਵਾਹੀ ਦਾ ਢੰਗ ਤਦ ਹੀ ਬਿਹਤਰ ਹੋ ਸਕਦਾ ਹੈ ਅਤੇ ਹੁੰਦਾ ਹੈ ਜੇਕਰ ਉਸੇ ਪਿੰਡ ਵਾਲਾ ਉਸ ਜ਼ਮੀਨ ਦੀ ਵਾਹੀ ਕਰੇ । ਅਜ ਜਦੋਂ ਕਿ ਅਸੀਂ co-operative farming ਦੀਆਂ ਅਤੇ ਸਾਂਝੀ ਵਾਹੀ ਦੀਆਂ ਗੱਲਾਂ ਕਰ ਰਹੇ ਹਾਂ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਕਾਨੂੰਨ ਇਨ੍ਹਾਂ ਸਾਰੇ ਤਰਕੀ ਪਸੰਦਾਨਾ ਕਦਮਾਂ ਦੇ ਸਾਮ੍ਹਣੇ ਰੋੜਾ ਬਣ ਕੇ ਖੜਾ ਹੋ ਜਾਂਦਾ ਹੈ । ਇਸ ਗਲ ਨੂੰ ਨਹੀਂ ਭੁਲਣਾ ਚਾਹੀਦਾ ਕਿ ਪੰਜਾਬ ਦੀ ਸੋਸਾਇਟੀ, ਪੰਜਾਬ ਦੇ ਵਸਣੀਕ ਹਿੰਦੂ ਸਿਖ ਕ੍ਰਿਸਾਨ, ਮੁਸਲਮਾਨ ਭਰਾ ਤਾਂ ਬਦਕਿਸਮਤੀ ਨਾਲ ਇਸ ਗੱਲ ਦੀ ਤਾਰੀਫ਼ ਨਹੀਂ ਕਰ ਸਕਦੇ ਲੇਕਿਨ ਸਾਰੇ ਹਲ ਵਾਹਕ ਇਸ ਕਾਨੂੰਨ ਨਾਲ ਮਜਰੂਹ ਹਨ ਅਤੇ ਗੁੱਸੇ ਨੂੰ ਘੋਲ ਰਹੇ ਹਨ । ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਅਜ ਤਕ ਅਸੀਂ ਆਪਣੀਆਂ ਧੀਆਂ ਭੈਣਾ ਦੀ ਸ਼ਾਦੀ ਬਹੁਤ ਦੂਰ ਦੂਰ ਅਤੇ ਕਈ ਕਈ ਗੋਤ ਛਡ ਕੇ ਕਰਦੇ ਹਾਂ । ਇਹ ਸੱਚ ਗਲ ਹੈ ਅਜ ਤਕ ਕਿਸੇ ਨੇ ਅਪਣੀ ਧੀ ਜਾਂ ਭੈਣ ਦਾ ਵਿਆਹ ਅਪਣੇ ਪਿੰਡ ਵਿਚ ਨਹੀਂ ਕਿਤਾ ਹੈ । ਕਿਤੇ ਕਿਤੇ ਇਕਾ ਦੁਕਾ ਅਜਿਹਾ ਕੇਸ ਹੋਇਆ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ ਲੇਕਿਨ ਅਜੇ ਤਕ ਇਹੋ ਰਿਵਾਜ ਹੈ ਕਿ ਪਿੰਡ ਦੀ ਲੜਕੀ ਪਿੰਡ ਵਿਚ ਕਦੇ ਨਹੀਂ ਵਿਆਹੀ ਗਈ ਹੈ । ਪਿੰਡ ਦੀਆਂ ਧੀਆਂ ਭੈਣਾ ਸਾਰੇ ਪਿੰਡ ਦੀਆਂ ਹੀ ਧੀਆਂ ਭੈਣਾ ਸਮਝੀਆਂ ਜਾਦੀਆਂ ਹਨ ਅਤੇ ਉਸਦਾ ਪਿੰਡ ਵਿਚ ਸ਼ਾਦੀ ਦਾ ਕੋਈ ਰਿਸ਼ਤਾ ਨਹੀਂ ਹੁੰਦਾ ਭਾਵੇਂ ਉਹ ਕਿਤਨੀਆਂ ਹੀ ਪੀੜ੍ਹੀਆਂ ਛਡ ਜਾਵੇ । ਤਾਏ ਚਾਚੇ ਦੀ ਲੜਕੀ ਨਾਲ ਵਿਆਹ ਕਰਨਾ ਤਾਂ ਸਾਡੀ ਪੇਂਡੂ ਸੋਸਾਇਟੀ ਵਿਚ ਮੌਤ ਸਮਝਿਆ ਜਾਂਦਾ ਹੈ । ਲੜਕੀਆ ਚੂੰਕਿ ਦੂਰ ਦੂਰ ਵਿਆਹੀਆਂ ਜਾਂਦੀਆਂ ਹਨ ਇਸ ਲਈ ਜਿਥੋਂ ਤਕ ਉਸ ਲੜਕੀ ਦਾ ਤੁਅੱਲਕ ਹੈ ਜੋ 7, 8 ਜ਼ਿਲਿਆਂ ਦੇ ਪਾਰ ਵਿਆਹੀ ਗਈ ਹੈ ਉਹ ਜ਼ਰੂਰੀ ਤੌਰ ਤੇ ਆਪਣੇ ਪੇਕਿਆਂ ਦੀ ਜ਼ਮੀਨ ਦੀ absentee ਜਾਂ ਗੈਰ ਹਾਜ਼ਰ ਮਾਲਿਕ ਹੋਵੇਗੀ । ਜੇਕਰ ਉਸਦੀ ਜ਼ਮੀਨ ਹੈ ਪਟਿਆਲੇ ਵਿਚ ਅਤੇ ਸ਼ਾਦੀ ਹੋਈ ਹੈ ਗੁਰਦਾਸਪੁਰ ਵਿਚ ਤਾਂ ਜਾਂ ਤੇ ਉਹ ਉਥੋਂ ਉਠ ਕੇ ਆਪਣੇ ਟੱਬਰ ਸਮੇਤ ਪਟਿਆਲੇ ਵਸ ਜਾਵੇ ਜਾਂ ਫੇਰ absentee ਮਾਲਿਕ ਬਣੀ ਰਹੇ । ਹਕ ਸ਼ੁਫਾ ਕੋਈ ਕਰ ਨਹੀਂ ਸਕਦਾ ਹੈ ਕਿਉਂਕਿ ਉਹ ਵਿਕੀ ਹੋਈ ਜ਼ਮੀਨ ਨਹੀਂ ਹੈ । ਇਸ ਲਈ ਉਸ ਜ਼ਮੀਨ ਦਾ ਹਲਵਾਹਕ ਗੈਰ ਹਾਜ਼ਰ ਹੋਵੇਗਾ । ਆਪਣੇ ਹਥ ਨਾਲ ਉਹ ਵਾਹੇਗਾ ਨਹੀਂ ਅਤੇ ਕਿਸੇ ਦੂਜੇ ਨੂੰ ਉਹ ਵਾਹੁਣ ਲਈ ਦੇਵੇਗਾ ਨਹੀਂ ਕਿਉਂਕਿ tenancy laws ਉਸ ਨੂੰ ਮਜਬੂਰ ਕਰਦੇ ਹਨ ਇਸ ਲਈ ਹੋ ਸਕਦਾ ਹੈ ਕਿ ਉਹ ਜ਼ਮੀਨ ਬਗੈਰ ਵਾਹੀ ਤੋਂ ਹੀ ਰਹਿ ਜਾਵੇ । ਮੁਲਕ ਦੇ ਮੌਜੂਦਾ ਹਾਲਾਤ ਵਿਚ ਤੁਸੀਂ ਜਾਣਦੇ ਹੋ ਕਿ ਇਕ ਟੁਕੜਾ ਵੀ ਜ਼ਮੀਨ ਦਾ ਵਿਹਲਾ ਰਹਿ ਜਾਵੇ ਤਾਂ ਖੁਰਾਕ ਦਾ ਮਸਲਾ ਕਿਥੇ ਤੋਂ ਕਿਥੇ ਪਹੁੰਚ ਜਾਂਦਾ ਹੈ । ਜੇਕਰ ਕਿਸੇ ਹੋਰ ਨੂੰ ਵਾਹੁਣ ਲਈ ਦਿੰਦਾ ਹੈ ਤਾਂ ਭੈਣ ਭਰਾ ਵਿਚ ਵੈਰ ਪੈ ਜਾਂਦਾ ਹੈ । ਮੇਰਾ ਕਹਿਣਾ ਹੈ ਕਿ ਇਹ ਚੀਜ਼ ਉਤਨੀ ਦੇਰ ਤਕ ਚਲ ਨਹੀਂ ਸਕਦੀ ਹੈ ਜਿਤਨੀ ਦੇਰ ਤਕ ਇਹ ਰਸਮ ਰਵਾਜ ਨਾ ਪੈ ਜਾਣ ਕਿ ਅਸੀਂ ਆਪਣੇ ਪਿੰਡ ਵਿਚ ਹੀ ਆਪਣੇ ਚਾਚੇ ਤਾਏ ਦੀ ਲੜਕੀ ਲੈ ਦੇ ਸਕੀਏ ਵਰਨਾ ਇਹ ਕਾਨੂੰਨ ਲੜਕੀ ਦੇ interest ਦੇ

[ਸਰਦਾਰ ਭੁਪਿੰਦਰ ਸਿੰਘ ਮਾਨ]

ਖਿਲਾਫ ਹੈ, village community ਦੇ ਖਿਲਾਫ ਹੈ, rural economy ਦੇ ਖਿਲਾਫ ਹੈ, ਹਕ ਸ਼ੁਫੇ ਦੇ ਕਾਨੂੰਨ ਦੀ spirit ਦੇ ਖਿਲਾਫ ਹੈ ਅਤੇ consolidation and prevention of fragmentation of land ਦੇ ਕਾਨੂੰਨ ਦੇ ਬੁਨਿਆਦੀ ਅਸੂਲਾਂ ਦੇ ਖਿਲਾਫ ਹੈ। ਮੇਰੀਆਂ ਭੈਣਾਂ ਨੂੰ ਸ਼ਾਇਦ ਇਹ ਖਿਆਲ ਹੋਵੇ ਕਿ ਮੈਂ ਇਹ ਚਾਹੁੰਦਾ ਹਾਂ ਕਿ ਲੜਕੀ ਬਿਲਕੁਲ ਕਿਸੇ ਜਾਇਦਾਦ ਦੀ ਵਾਰਸ ਹੀ ਨਾ ਹੋਵੇ ਇਹ ਗਲਤ ਹੈ। ਮੈਂ ਚਾਹੁੰਦਾ ਹਾਂ ਅਤੇ ਸਾਫ ਤੌਰ ਤੇ ਕਹਿੰਦਾ ਹਾਂ ਕਿ ਲੜਕੀ ਨੂੰ ਬਰਾਬਰ ਦਾ ਹਿੱਸਾ ਮਿਲੇ ਪਰ ਮਿਲੇ ਉਥੇ ਜਿਥੇ ਮਿਲਣ ਨਾਲ ਉਸਨੂੰ ਫਾਇਦਾ ਹੋਵੇ। ਸਾਡੀ ਹਿੰਦੂ ਸੋਸਾਇਟੀ ਵਿਚ, ਜਦੋਂ ਮੈਂ ਹਿੰਦੂ ਸੋਸਾਇਟੀ ਦਾ ਜ਼ਿਕਰ ਕਰਦਾ ਹਾਂ ਤਾਂ ਸਿਖ ਸੋਸਾਇਟੀ ਨੂੰ ਵੀ ਮੈਂ ਇਸ ਦੇ ਨਾਲ ਸਮਝਦਾ ਹਾਂ, ਸਾਡੀ ਹਿੰਦੂ-ਸਿਖ ਸੋਸਾਇਟੀ ਵਿਚ ਮਾਪਿਆਂ ਨਾਲ ਕਦੇ ਵੀ ਲੜਕੀ ਨੂੰ ਸ਼ਿਕਾਇਤ ਨਹੀਂ ਹੋਈ ਹੈ, ਭਰਾਵਾਂ ਨਾਲ ਨਹੀਂ ਹੋਈ ਹੈ ਅਤੇ ਤਾਏ ਚਾਚਿਆਂ ਨਾਲ ਨਹੀਂ ਹੋਈ ਹੈ। ਸ਼ਿਕਾਇਤ ਜੋ ਹੁੰਦੀ ਸੀ ਉਹ ਸੁਸਰਾਲ ਨਾਲ ਹੁੰਦੀ ਸੀ ਜਿਥੇ ਕਿ ਉਸਦੇ ਨਾਲ ਬਦਸਲੂਕੀ ਕੀਤੀ ਜਾਂਦੀ ਸੀ, ਇਕ ਤੋਂ ਬਾਅਦ ਦੂਜੀ ਸ਼ਾਦੀ ਕਰ ਲਏ ਜਾਣ ਦੀ ਸ਼ਿਕਾਇਤ ਸੀ, ਵਿਆਹ ਕੇ ਛਡ ਦੇਣ ਦੀ ਸ਼ਿਕਾਇਤ ਸੀ ਅਤੇ ਸੱਸ ਦੇ ਤਾਨ੍ਹਿਆਂ ਬੋਲੀਆਂ ਮਾਰੇ ਜਾਣ ਦੀ ਸ਼ਿਕਾਇਤ ਸੀ ਅਤੇ ਇਸ ਸੁਸਰਾਲ ਦੀ ਬਦਸਲੂਕੀ ਦੀ ਵਜ੍ਹਾ ਨਾਲ ਇਨ੍ਹਾਂ reforms ਦੀ ਸੋਚ ਕੀਤੀ ਗਈ। ਮੈਂ ਕਹਿੰਦਾ ਹਾਂ ਕਿ ਇਹ ਸਾਰੇ reforms ਸੁਸਰਾਲ ਦੇ ਘਰ ਵਿਚ ਹੀ ਹੋਣੇ ਚਾਹੀਦੇ ਹਨ ਅਤੇ ਕੁਝ reform ਹੋਇਆ ਵੀ ਹੈ ਕਿ bigamy ਦਾ law ਸਖਤ ਬਣਾ ਦਿਤਾ ਗਿਆ ਹੈ ਲੇਕਿਨ ਇਹ ਵਰਾਸਤ ਵਾਲੀ ਚੀਜ਼ ਵੀ ਉਥੇ ਹੀ ਹੋਣੀ ਚਾਹੀਦੀ ਹੈ। ਸੁਸਰਾਲ ਵਿਚ ਲੜਕੀ ਦੇ ਨਾਲ ਬਿਹਤਰ ਸਲੂਕ ਤਦ ਹੀ ਹੋਵੇਗਾ ਜੇਕਰ ਉਸਨੂੰ ਉਥੇ ਸਹੀ ਪੋਜ਼ੀਸ਼ਨ ਅਤੇ ਸਹੀ ਮੁਕਾਮ ਦਿਤਾ ਜਾਵੇ। ਚੂੰਕਿ ਸਾਡੇ ਰਸਮੋ ਰਵਾਜ ਅਜਿਹੇ ਹਨ ਕਿ ਲੜਕੀ ਨੇ ਦੂਰ ਹੀ ਵਿਆਹੀ ਜਾਣਾ ਹੈ। ਅਤੇ ਇਸ ਲਈ ਕਿ ਉਸਦਾ ਵਰਾਸਤੀ ਕਬਜ਼ਾ ਸਹੀ ਕਬਜ਼ਾ ਹੋਵੇ ਅਤੇ ਉਸਦਾ ਪੇਕੇ ਘਰ ਵੈਰ ਵਿਰੋਧ ਵੀ ਨਾ ਪਵੇ। ਮੈਂ ਚਾਹੁੰਦਾ ਹਾਂ ਕਿ ਲੜਕੀ ਮਾਂ ਬਾਪ ਦੇ ਘਰ ਦੀ ਬਜਾਏ ਆਪਣੇ ਸੁਸਰਾਲ ਦੇ ਘਰ ਦੀ ਜਾਇਦਾਦ ਦੀ ਵਾਰਸ ਹੋਵੇ ਅਤੇ ਉਸੇ ਤਰ੍ਹਾਂ ਵਾਰਸ ਹੋਵੇ ਜਿਸਤਰ੍ਹਾਂ ਕਿ ਉਸ ਦਾ ਖਾਵਿੰਦ ਹੈ ਯਾਨੀ ਬਰਾਬਰ ਦੀ ਮਾਲਿਕ ਹੋਵੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਉਸਨੂੰ ਪੂਰਾ ਫਾਇਦਾ ਪਹੁੰਚੇਗਾ ਅਤੇ ਹਰ ਪਾਸੇ ਉਸ ਲਈ good will ਵੀ ਹੋਵੇਗੀ। ਜੇਕਰ ਕੋਈ ਮਰ ਜਾਵੇ ਤਾਂ ਸ਼ਰੀਕਾਂ ਨੂੰ ਤਾਂ ਇਸ ਗਲ ਵਿਚ ਖੁਸ਼ੀ ਹੁੰਦੀ ਹੈ ਕਿ ਉਸ ਦੀ ਜਾਇਦਾਦ ਇਕ ਦੋ ਜਗ੍ਹਾਂ ਵਿਚ ਵੰਡੀ ਜਾਵੇ ਅਤੇ ਇਕ ਕੋਲ ਹੀ ਨਾ ਜਾਵੇ। ਚਾਚੇ ਤਾਏ ਦੇ ਪੁੱਤਰਾਂ ਨੂੰ ਕੋਈ ਏਤਰਾਜ਼ ਨਹੀਂ ਹੁੰਦਾ ਜੇਕਰ ਦੋ ਜਗ੍ਹਾਂ ਤੇ ਜ਼ਮੀਨ ਵੰਡੀ ਗਈ ਹੈ। ਜੇਕਰ ਉਹ ਜ਼ਮੀਨ ਵੰਡੀ ਜਾਂਦੀ ਹੈ ਤਾਂ ਕੀ ਹਰਜ ਹੈ ਕਿ ਨੂੰਹ ਦਾ ਵੀ ਉਸ ਵਿਚ ਬਰਾਬਰ ਦਾ ਹਿੱਸਾ ਹੋ ਜਾਵੇ ਬਰਅਕਸ ਇਸ ਦੇ ਜੇਕਰ ਉਹ ਲੜਕੀ ਜੁਆਈ ਨੂੰ ਯਾਨੀ ਆਪਣੇ ਖਾਵਿੰਦ ਨੂੰ ਲੈਕੇ ਪੇਕੇ ਘਰ ਅਪਣਾ ਵਰਾਸਤ ਵਿਚ ਹਿੱਸਾ ਲੈਣ ਲਈ ਵਾਪਸ ਆ ਜਾਂਦੀ ਹੈ ਤਾਂ ਦੁਸ਼ਮਣੀ ਪੈ ਜਾਂਦੀ ਹੈ ਅਤੇ ਪੁਆੜਾ ਪੈ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਇਕ ਮੋਟੀ ਕਹਾਵਤ ਹੈ ਅਤੇ ਉਹ ਮੈਂ ਅਰਜ਼ ਕਰ ਦਿੰਦਾ ਹਾਂ ਕਿਉਂਕਿ ਮੈਂ ਚਾਹੁੰਦਾ ਕਿ ਮੇਰੀਆਂ ਭੈਣਾਂ ਨੂੰ ਯਕੀਨ ਹੋ ਜਾਵੇ ਕਿ ਮੈਂ ਉਨ੍ਹਾਂ ਦੇ ਅਦਬ ਨੂੰ ਕਾਇਮ ਕਰਕੇ ਉਨ੍ਹਾਂ ਨੂੰ ਜ਼ਿਆਦਾ ਇੱਜ਼ਤ ਦੁਆਉਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਸ਼ਾਇਦ ਤੁਹਾਡੀ ਵਲ

ਵੀ ਇਹ ਗੱਲ ਕਹਿੰਦੇ ਹਨ ਪਰ ਸਾਡੀ ਤਰਫ ਤਾਂ ਇਹ ਕਿਹਾ ਜਾਂਦਾ ਹੈ ਕਿ :

ਭੈਣ ਘਰ ਭਾਈ ਕੁੱਤਾ
ਸੌਹਰੇ ਘਰ ਜੁਆਈ ਕੁੱਤਾ

ਇਸ ਲਈ, ਜਨਾਬ, ਮੈਂ ਇਹ ਅਰਜ਼ ਕਰਦਾ ਹਾਂ ਕਿ ਇਹ ਚੀਜ਼ ਜੋ ਕੀਤੀ ਗਈ ਹੈ ਇਹ ਨਾ ਤੇ ਪੰਜਾਬ ਦੇ ਖ਼ਮੀਰ ਦੇ ਮੁਤਾਬਿਕ ਹੈ ਨਾ ਇਥੇ ਦੇ ਰਸਮੋ ਰਿਵਾਜ ਦੇ ਮੁਤਾਬਿਕ ਹੈ, ਅਤੇ ਨਾ ਹੀ ਇਹ ਲੜਕੀ ਦੇ ਆਪਣੇ interest ਤੇ ਹਕ ਦੇ ਮੁਤਾਬਿਕ ਹੈ। ਮੈਂ ਕਹਿੰਦਾ ਹਾਂ ਕਿ ਜਿਸ ਵਕਤ ਉਹ ਧੀ ਜੁਆਈ ਮੁੜ ਕੇ ਆਪਣਾ ਹਿੱਸਾ ਲੈਣ ਜਾਣਗੇ ਤਾਂ ਜੋ ਭੈਣ ਭਰਾ ਵਿਚ ਹੁਣ ਪਰੇਮ ਹੈ ਉਹ ਨਹੀਂ ਰਹੇਗਾ ਅਤੇ ਵੈਰ ਪੈ ਜਾਵੇਗਾ। ਅਜ ਬਹੁਤ ਸਾਰੇ ਪਿੰਡਾਂ ਵਿਚ ਇਸ ਕਾਨੂੰਨ ਕਰਕੇ ਪੁਆੜੇ ਪੈ ਗਏ ਹਨ। ਇਹ ਕਾਨੂੰਨ 1956 ਤੋਂ ਲਾਗੂ ਹੋਇਆ ਹੈ ਅਤੇ ਅਜੇ ਤਕ ਬਹੁਤ ਇੰਤਕਾਲ ਨਹੀਂ ਹੋਏ ਹਨ। ਜਿਨ੍ਹਾਂ ਪਿੰਡਾਂ ਵਿਚ ਥੋੜੇ ਬਹੁਤ ਇੰਤਕਾਲ ਹੋਏ ਹਨ ਉਥੇ ਜਾਕੇ ਵੇਖੋ ਕੀ ਹੋ ਰਿਹਾ ਹੈ ਅਤੇ ਕਿਸ ਤਰ੍ਹਾਂ ਲੋਕ ਮੁਕਦਮੇ ਬਾਜ਼ੀ ਵਿਚ ਫਸੇ ਹੋਏ ਹਨ ਅਤੇ ਸਰਕਾਰ ਨੂੰ ਗਾਲਾਂ ਕਢ ਰਹੇ ਹਨ ਕਿ ਸਾਡੀ ਪੇਂਡੂ ਅਮਨ ਦੀ ਜ਼ਿੰਦਗੀ ਵਿਚ ਝਗੜੇ ਪਾ ਦਿਤੇ ਹਨ। ਹਕੀਕਤ ਇਹ ਹੈ ਕਿ ਇਹ ਸੂਬੇ ਦੇ ਵਿਚ most hated and unpopular ਕਾਨੂੰਨ ਹੈ ਅਤੇ ਲੋਕਾਂ ਦੇ ਦਿਲਾਂ ਵਿਚ ਇਤਨਾ ਗੁੱਸਾ ਇਸ ਕਾਨੂੰਨ ਦੇ ਖਿਲਾਫ ਹੈ ਜਿਤਨਾ ਕਿ ਕਿਸੇ ਹੋਰ ਕਾਨੂੰਨ ਦੇ ਖਿਲਾਫ ਨਹੀਂ। ਜਿਓਂ ੨ ਇਹ ਇਸ ਤਰ੍ਹਾਂ ਇੰਤਕਾਲ ਵਧਦੇ ਜਾਣਗੇ ਇਸ ਪੰਜਾਬ ਵਿਚ ਮੁਕਦਮੇਬਾਜ਼ੀ ਵਧਦੀ ਜਾਵੇਗੀ। ਲੜਾਈਆਂ ਵਧਣਗੀਆਂ ਅਤੇ ਕਤਲ ਵਧਣਗੇ। ਪੰਜਾਬ ਗੌਰਮੈਂਟ ਪਹਿਲਾਂ ਹੀ ਇਤਨਾ ਬਜਟ ਪੰਜਾਬ ਦੀ ਲਾਕਾਨੂੰਨੀ ਲਈ ਖਰਚ ਕਰ ਰਹੀ ਹੈ ਲੇਕਿਨ ਇਸ ਕਾਨੂੰਨ ਦੇ ਨਾਲ ਇਤਨੇ ਝਗੜੇ ਹੋਣਗੇ ਕਿ ਸਰਕਾਰ ਲਾਚਾਰ ਹੋ ਜਾਵੇਗੀ। ਮੁਕਦਮੇਬਾਜ਼ੀ ਇਤਨੀ ਹੋ ਜਾਵੇਗੀ ਕਿ ਜੇਕਰ ਜਿਤਨੇ ਮੌਜੂਦਾ ਹਾਈ ਕੋਰਟ ਦੇ ਜੱਜ ਹਨ ਉਤਨੇ ਹੋਰ ਵੀ ਲਗਾ ਦਿੱਤੇ ਜਾਣ ਤਾਂ ਵੀ ਉਹ ਪੂਰੇ ਨਹੀਂ ਹੋਣਗੇ। ਹਰ ਪਿੰਡ ਵਿਚ ਅਤੇ ਘਰ ਘਰ ਵਿਚ ਮੁਕਦਮੇਂਬਾਜ਼ੀ ਹੋਵੇਗੀ ਅਤੇ ਮੁਕੱਦਮੇ ਵੀ ਛੋਟੇ ਛੋਟੇ ਨਹੀਂ ਬਹੁਤ ਵਡੇ ਵਡੇ ਹੋਣਗੇ। ਨੂੰਹ ਚੂੰਕਿ ਸਾਰੇ ਪਿੰਡ ਦੀ ਨੂੰਹ ਸਮਝੀ ਜਾਂਦੀ ਹੈ ਇਸ ਲਈ ਜਿਸ ਪਿੰਡ ਉਹ ਲੜਕੀ ਵਿਆਹੀ ਗਈ ਹੈ ਉਥੇ ਦੇ ਸਾਰੇ ਲੋਕ ਅਤੇ ਦੂਜੇ ਪਾਸੇ ਭਰਾਵਾਂ ਦੇ ਪਿੰਡ ਵਾਲੇ ਡਾਂਗਾਂ ਲੈਕੇ ਇਕ ਦੂਜੇ ਦਾ ਸਿਰ ਪਾੜਨਗੇ। ਅਗੇ ਤਾਂ ਕਹਿੰਦੇ ਸੀ ਕਿ ਮਾਝੇ ਦੇ ਜਟ ਹੀ ਡਾਂਗਾਂ ਲੈ ਕੇ ਸਿਰ ਪਾੜਦੇ ਹਨ ਪਰ ਹੁਣ ਵੇਖਣਾ ਚੌਧਰੀ ਦੇਵੀ ਲਾਲ ਦੇ ਪਾਸੇ ਵੀ ਲੋਕ ਡਾਂਗੋ ਡਾਂਗੀ ਹੋਣਗੇ। ਗੁੜਗਾਵਾਂ ਤੋਂ ਲੈ ਕੇ ਅੰਮ੍ਰਿਤਸਰ ਤਕ ਜਟਾਂ ਵਿਚ ਡਾਂਗਾਂ ਤੇ ਕਤਲ ਦੀਆਂ ਵਾਰਦਾਤਾਂ ਹੋਣਗੀਆਂ। ਔਰ ਇਹ ਨਕਸ਼ਾ ਹੈ ਜਿਹੜਾ ਕਿ ਮੈਂ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ।

5.00 p.m.

ਜਨਾਬ, ਪੰਜਾਬ ਕੋਈ ਨਵੀਂ ਚੀਜ਼ ਨਹੀਂ ਕਰਨ ਲਗਾ। ਮਧਪਰਦੇਸ਼ ਸਾਰੇ ਹਿੰਦੁਸਤਾਨ'ਚ ਦੂਜੇ ਦਰਜੇ ਦੀ ਸਟੇਟ ਹੈ। ਉਥੇ ਇਸੇ lines ਤੇ ਕਾਨੂੰਨ ਪਾਸ ਹੋ ਚੁਕਾ ਹੈ ਔਰ ਕਾਨੂੰਨ ਵਿਚ ਤਬਦੀਲੀ ਲਿਆਈ ਜਾ ਚੁੱਕੀ ਹੈ ਔਰ Hindu Succession Act ਵਿਚ departure ਕਰਦੇ ਹੋਏ ਇਹ ਫ਼ੈਸਲਾ ਕੀਤਾ ਹੈ ਕਿ agricultural ਜ਼ਮੀਨ ਦੀ ਵਿਰਾਸਤ ਦਾ ਹਕ ਲੜਕੀ ਨੂੰ ਨਾ ਜਾਏ ਨੂੰਹ ਨੂੰ ਜਾਏ। ਰਾਜਸਥਾਨ ਸਟੇਟ ਗੌਰਮਿੰਟ ਨੇ ਵੀ Central Government ਕੋਲੋਂ ਇਸ ਗਲ ਦੀ ਇਜਾਜ਼ਤ ਤਲਬ ਕੀਤੀ ਹੈ ਕਿ

[ਸਰਦਾਰ ਭੁਪਿੰਦਰ ਸਿੰਘ ਮਾਨ]

ਸਾਡੀ ਅਸੈਂਬਲੀ ਨੂੰ ਵੀ ਇਸ ਤਰ੍ਹਾਂ ਕਰਨ ਦੀ ਇਜਾਜ਼ਤ ਦਿੱਤੀ ਜਾਏ। ਸ਼ਾਇਦ ਕੁਝ ਲੋਕਾਂ ਦਾ ਖਿਆਲ ਹੋਵੇ ਕਿ ਮਧਪਰਦੇਸ਼ ਦਾ ਸੂਬਾ ਰਿਆਸਤਾਂ ਦਾ ਸੰਗ੍ਰਹ ਹੈ ਔਰ ਸ਼ਾਇਦ ਉਹ ਇਹ ਕਹਿਣ ਕਿ ਸ਼ਾਇਦ ਉਥੇ ਇਹ ਤਬਦੀਲੀ ਇਸ ਕਰਕੇ ਹੋਈ ਕਿ ਉਹ backward ਰਿਆਸਤਾਂ ਸਨ।

ਮੈਂ ਸਾਰੇ ਹਾਉਸ ਦੀ ਵਾਕਫੀਅਤ ਲਈ ਦਸਣਾ ਚਾਹੁੰਦਾ ਹਾਂ ਕਿ U. P. ਸਾਰੇ ਹਿੰਦੁਸਤਾਨ ਦਾ ਪਰਧਾਨ ਸੂਬਾ ਹੈ ਔਰ U. P. ਦੀ Assembly ਨੇ ਵੀ Centre ਤੋਂ ਇਸ ਗਲ ਦੀ ਇਜਾਜ਼ਤ ਤਲਬ ਕੀਤੀ ਹੈ ਕਿ ਅਸੀਂ Hindu Succession Act ਵਿਚ ਤਬਦੀਲੀ ਲਿਆਉਣੀ ਹੈ। ਜੇ ਪੰਜਾਬ ਗੌਰਮਿੰਟ ਨੇ ਇਜਾਜ਼ਤ ਤਲਬ ਕੀਤੀ ਤੇ ਕੋਈ ਵਜਾਹ ਨਹੀਂ ਕਿ ਜਿਸ ਤਰੀਕੇ ਨਾਲ ਮਧ ਪ੍ਰਦੇਸ਼ ਨੂੰ ਕਾਨੂੰਨ ਬਣਾਉਣ ਦੀ ਇਜਾਜ਼ਤ ਮਿਲੀ ਹੈ ਸਾਨੂੰ ਨਾ ਮਿਲੇ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਹਾਉਸ ਨਾਲ ਔਰ ਗੌਰਮਿੰਟ ਨਾਲ ਪੂਰਾ ਇਤਫਾਕ ਰਖਦਾ ਹਾਂ ਕਿ ਇਸ ਦੀ form ਨਾਲ ਮੇਰਾ ਕੋਈ ਝਗੜਾ ਨਹੀਂ, ਇਸ ਦੀਆਂ clauses ਕਿਸੇ ਸ਼ਕਲ ਵਿਚ ਵੀ ਹੋਣ ਉਸ ਤੇ amend ਹੋਣ ਵੇਲੇ ਗੌਰ ਕੀਤਾ ਜਾ ਸਕਦਾ ਹੈ ਲੇਕਿਨ ਮੈਂ ਕਾਮਲ ਯਕੀਨ ਰਖਦਾ ਹਾਂ ਕਿ ਪੰਜਾਬ ਦੇ ਵਸਨੀਕਾਂ ਦੀ ਇਹ ਸਹੀ ਆਵਾਜ਼ ਹੈ। ਮੈਂ ਮੁਖਤਲਫ ਜਲਸੇ ਸੁਣੇ ਹਨ ਔਰ ਮੈਂ ਪੂਰੇ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਵਿਚ 100 ਫੀਸਦੀ ਲੋਕ ਇਸ ਗਲ ਨਾਲ ਇਤਫਾਕ ਰਖਦੇ ਹਨ ਕਿ Hindi Succession Act ਵਿਚ ਮਨਾਸ਼ਬ ਤਬਦੀਲੀ ਕੀਤੀ ਜਾਣੀ ਚਾਹੀਦੀ ਹੈ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਇਸ ਦੀ ਪੂਰੀ support ਕਰਦਾ ਹਾਂ।

**Mr. Deputy Speaker** : Motion moved—

That this Assembly recommends to the Government to aproach the Union Government with the request that the Hindu Succession Act, 1956 may be amended in such a way that the daughter instead of becoming a shareholder in the property of her father be made a shareholder in the property of her father-in-law after her marriage to save the social and economic structure of the State.

**Mr. Deputy Speaker** : I have received notice of the following amendment to this resolution. It may be deemed to have been read and moved—

**Shri Mangal Sein.**—At the end for " and economic structure of the State " substitute " domestic and economic structure of the people of Punjab State."

**ਸਰਦਾਰ ਗੁਰਮੀਤ ਸਿੰਘ 'ਮੀਤ'** (ਬਾਘਾਪੁਰਾਣਾ) : ਜਨਾਬ ਡਿਪਟੀ ਸਪੀਕਰ ਸਾਹਿਬ, ਮੈਂ ਅਜ ਪੰਜਾਬ ਦੇ ਲੋਕਾਂ ਨੂੰ ਤੇ ਇਸ ਸਭਾ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਸਾਰੇ ਪੰਜਾਬ ਦੇ ਕਿਸਾਨਾਂ ਤੇ ਹਿੰਦੁਸਤਾਨ ਦੇ ਅੰਨ ਸੰਕਟ ਔਰ ਭੁਖ ਦੇ ਕਾਰਨ ਲੋਕਾਂ ਦੇ ਦਿਲਾਂ ਦੀ ਧੜਕਣ ਨੂੰ ਪਹਿਚਾਣਦੇ ਹੋਏ ਇਸ ਹਾਉਸ ਦੇ senior parliamentarian ਸਰਦਾਰ ਭੁਪਿੰਦਰ ਸਿੰਘ ਮਾਨ ਨੇ ਇਹ resolution ਲਿਆਂਦਾ ਹੈ। ਮੈਂ ਪੰਜਾਬ ਦੇ ਲੋਕਾਂ ਤੇ ਹਾਉਸ ਦੇ ਮੈਂਬਰਾਂ ਨੂੰ ਵਧਾਈ ਦਿੰਦਾ ਹਾਂ ਔਰ ਫਖਰ ਮਹਿਸੂਸ ਕਰਦਾ ਹਾਂ ਕਿ ਮੈਨੂੰ ਮਾਨ ਸਾਹਿਬ ਦੇ resolution ਦੀ ਸਭ ਤੋਂ ਪਹਿਲਾਂ ਤਾਈਦ ਕਰਨ ਦਾ ਮੌਕਾ ਮਿਲਿਆ। ਡਿਪਟੀ ਸਪੀਕਰ ਸਾਹਿਬ, ਹਜ਼ਾਰਹਾ ਸਾਲ ਤੋਂ ਇਸ ਭਾਰਤ ਵਰਸ਼ ਦੀ ਇਸਤਰੀ ਨੂੰ ਪੁਰਾਣੇ ਵਕਤਾ ਤੋਂ ਬਣਿਆਂ ਕਨੂੰਨਾਂ ਤੇ ਰਸਮੋ ਰਿਵਾਜਾਂ ਦੀਆਂ ਜ਼ੰਝਲਾਂ ਵਿਚ ਜਕੜਿਆ

ਹੋਇਆ ਸੀ। ਇਥੇ ਦੀ ਇਸਤਰੀ ਜਾਤੀ ਲਤਾੜੀ ਹੋਈ ਜਾਤੀ ਸਮਝੀ ਜਾਂਦੀ ਸੀ। ਮੈਨੂੰ ਇਕ ਵਾਕਿਆ ਯਾਦ ਹੈ। 1929 ਵਿਚ ਪੰਡਿਤ ਜਵਾਹਰ ਲਾਲ ਨਹਿਰੂ ਲਾਹੌਰ ਵਿਖੇ ਕਾਂਗਰਸ ਸੈਸ਼ਨ ਵਿਚ ਆਏ ਔਰ ਉਨ੍ਹਾਂ ਨੂੰ ਸੈਂਕੜੇ ਇਸਤਰੀਆਂ ਦਾ deputation ਮਿਲਿਆ, ਉਨ੍ਹਾਂ ਨੇ ਦੂਰੋਂ ਹੀ ਉਨ੍ਹਾਂ ਦੀ ਗੱਲ ਸਮਝਦੇ ਹੋਏ ਉਨ੍ਹਾਂ ਨੂੰ ਯਕੀਨ ਦਿਵਾਇਆ: ਕਿ ਮੈਂ ਸਮਝਤਾ ਹੂੰ ਕਿ ਆਪ ਕੋ ਕਿਆ ਤਕਲੀਫ ਹੈ, ਜਬ ਭਾਰਤ ਆਜ਼ਾਦ ਹੋਗਾ ਔਰ ਹਮਾਰੀ ਅਪਨੀ ਹਕੂਮਤ ਕਾਇਮ ਹੋਗੀ ਤੋਂ ਆਪ ਕੀ ਤਕਲੀਫ ਜ਼ਰੂਰ ਦੂਰ ਕੀ ਜਾਏਗੀ।

ਉਹੀ ਗੱਲ ਹੋਈ। ਹਿੰਦੁਸਤਾਨ ਦੀ ਲੀਡਰਸ਼ਿਪ ਨੇ ਇਕ ਇਨਕਲਾਬੀ ਕਦਮ ਉਠਾਇਆ ਔਰ ਹਜ਼ਾਰਾਂ ਸਾਲ ਪੁਰਾਣੇ ਭੈੜੇ ਰਿਵਾਜ ਨੂੰ ਖਤਮ ਕਰਕੇ 'ਸੌਕਣ' ਦਾ ਲਫਜ਼ ਸ਼ਬਦ ਭੰਡਾਵਲੀ ਚੋਂ ਹੀ ਕਢ ਦਿਤਾ। ਇਸਤਰੀ ਜਾਤੀ ਐਨੀ ਤੰਗ ਸੀ ਕਿ ਦੂਸਰੀ ਸ਼ਾਦੀ, ਤੀਸਰੀ ਸ਼ਾਦੀ ਤੋਂ ਜੋ ਤਕਲੀਫ ਉਠਾਣੀ ਪੈਂਦੀ ਸੀ ਉਸ ਨੂੰ ਕਾਨੂੰਨਨ ਬੰਦ ਕਰਵਾ ਦਿੱਤਾ ਔਰ Hindu Code Bill, Hindu Succession Act ਔਰ Marriage Act ਰਾਹੀਂ ਇਸ 'ਸੌਕਣ' ਦੇ ਲਫਜ਼ ਨੂੰ ਹੀ ਉੜਾ ਦਿਤਾ ਤੇ ਨਾ ਦੂਸਰੀ ਸ਼ਾਦੀ ਹੋ ਸਕੇ ਤੇ ਨਾ ਸੌਕਣ ਬਣੇ। ਪੁਰਾਣੇ ਵਕਤਾਂ ਵਿਚ ਇਸਤਰੀ ਦਾ ਸਤਿਕਾਰ ਕਰਨ ਲਈ ਕਬੀਰ ਸਾਹਿਬ ਨੇ ਇਸਤਰੀ ਵਾਸ਼ਤੇ ਅਰਧ ਸ਼ਰੀਰੀ, ਮਹਾਤਮਾ ਗਾਂਧੀ ਨੇ better half ਦੇ ਲਫਜ਼ਾਂ ਦਾ ਇਸਤੇਮਾਲ ਕੀਤਾ ਹੈ। ਔਰ ਗੁਰੂ ਨਾਨਕ ਜੀ ਨੇ ਕਿਹਾ ਹੈ:

ਸੋ ਕਿਉਂ ਮੰਦਾ ਆਖੀਐ ਜਿਤ ਜੰਮੇ ਰਾਜਾਨ।

ਇਸ ਤਰ੍ਹਾਂ ਨਾਲ ਜਵਾਹਰ ਲਾਲ ਦੀ ਸਰਕਾਰ ਨੇ ਇਹ ਇਨਕਲਾਬ ਲਿਆਕੇ ਇਸਤਰੀ ਜਾਤੀ ਤੇ ਬਹੁਤ ਵਡਾ ਇਹਸਾਨ ਕੀਤਾ ਹੈ। ਹਿੰਦੂ ਕੋਡ ਬਿਲ ਦੇ ਖਰੜੇ ਵਿਚ agricultural land ਨੂੰ exclude ਕਰ ਦਿਤਾ ਗਿਆ ਸੀ ਲੇਕਿਨ ਪਾਸ ਕਰਨ ਵੇਲੇ Act ਦੀ application agricultural land ਤੇ ਵੀ ਕਰ ਦਿਤੀ ਗਈ। 17 ਜੂਨ 1956 ਤੋਂ ਦੇਸ਼ਵਾਸੀਆਂ ਦੇ ਸਾਹਮਣੇ ਇਹ ਮੁਸ਼ਕਲ ਪੇਸ਼ ਆਈ ਜਦ ਕਿ ਸਰਕਾਰ ਦੇ ਆਰਥਕ ਢਾਂਚੇ ਵਿਚ ਨੁਕਸ ਪੈਦਾ ਹੋਇਆ ਹੈ। ਇਸ ਸੰਬੰਧ ਵਿਚ ਪਿਛਲੇ ਸਾਲਾਂ ਵਿਚ resolution ਲਿਆਂਦੇ ਗਏ, ਅੱਜ ਫੇਰ ਸਭ ਅਸੈਂਬਲੀਆਂ ਇਸ ਮਾਮਲੇ ਤੇ ਦੀਰਘ ਅਤੇ ਗੰਭੀਰ ਸੋਚ ਵਿਚਾਰ ਕਰ ਰਹੀਆਂ ਹਨ। ਅਜ ਹਾਊਸ ਇਸ ਮਤੇ ਤੇ ਵਿਚਾਰ ਕਰ ਰਿਹਾ ਹੈ ਕਿ ਇਸਤਰੀ ਜਾਤੀ ਨੂੰ ਉਸ ਦੇ ਹਕਾਂ ਤੋਂ ਮਹਿਰੂਮ ਨਹੀਂ ਕਰਨਾ ਚਾਹੀਦਾ। ਲੇਕਿਨ ਦੇਸ਼ ਦੀ ਆਰਥਕ ਹਾਲਤ ਨੂੰ ਖਿਆਲ ਵਿਚ ਰਖਦੇ ਹੋਏ, ਆਰਥਕ ਢਾਂਚੇ ਦਾ ਖਿਆਲ ਰਖਦੇ ਹੋਏ ਜਿਥੇ ਕਿ 70 ਜਾਂ 80 ਫੀ ਸਦੀ ਲੋਕ ਖੇਤੀ ਬਾੜੀ ਤੇ ਨਿਰਭਰ ਹਨ ਅਸੀਂ ਦੇਖਦੇ ਹਾਂ ਕਿ agricultural land ਤੇ pressure ਜ਼ਿਆਦਾ ਪੈਂਦਾ ਹੈ। ਹਿੰਦੁਸਤਾਨ ਦੀ agricultural economy ਦੇ statistics ਨੂੰ ਦੇਖਦੇ ਹੋਏ ਜਿਥੇ ਕਿ $1\frac{1}{2}$ ਏਕੜ ਜ਼ਮੀਨ ਫੀ ਕਿਸਾਨ ਦੇ ਹਿਸੇ ਆਉਂਦੀ ਹੈ ਔਰ highly uneconomic holding ਹੈ ਅਸੀਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਇਸ ਦੇ ਨਾਲ ਇਹ 3/4 ਏਕੜ ਰਹਿ ਜਾਏਗੀ। ਔਰ ਜੇ 3/4 ਏਕੜ ਦਾ unit ਰਖੀਏ ਤਾਂ ਅਸੀਂ ਹਿੰਦੁਸਤਾਨ ਦੀ food problem ਦਾ ਹਲ ਕਿਸ ਤਰ੍ਹਾਂ ਕਢ ਸਕਦੇ ਹਾਂ। ਇਹ ਹਲ ਕਢਿਆ ਜਾ ਸਕਦਾ ਹੈ ਕਿ ਇਸਤਰੀ ਜਾਤੀ ਨੂੰ ਹੱਕ ਕਿਸ ਤਰ੍ਹਾਂ ਦਿਤਾ ਜਾਏ। ਜਿਸ ਬਾਪ ਦੇ ਲੜਕੇ ਨਾ ਹੋਣ ਤਾਂ ਇਸਤਰੀ ਨੂੰ ਹਕ ਕਿਸ ਤਰ੍ਹਾਂ ਦਿਤਾ ਜਾਏ। ਮਧ

[ਸਰਦਾਰ ਗੁਰਮੀਤ ਸਿੰਘ 'ਮੀਤ']

ਪਰਦੇਸ਼ ਦੀ ਸਰਕਾਰ ਨੇ ਇਸ ਤੋਂ ਬਚਣ ਲਈ ਕਾਨੂੰਨਾਂ ਵਿਚ ਤਰਮੀਮਾਂ ਕੀਤੀਆਂ ਨੇ ਤੇ ਉਨ੍ਹਾਂ ਨੇ ਇਸ ਦਾ ਹਲ ਕਢਿਆ ਹੈ। ਇਸੇ ਤਰ੍ਹਾਂ ਇਸ ਸਬੰਧ ਵਿਚ ਇਥੇ ਵੀ ਹਲ ਕਢਿਆ ਜਾ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੁਸਲਮਾਨਾਂ ਵਿਚ ਜਿਸ ਤਰ੍ਹਾਂ ਇਕ ਆਦਮੀ ਦੀ ਸ਼ਾਦੀ ਚਾਚੇ ਦੀ ਲੜਕੀ ਨਾਲ ਹੋ ਸਕਦੀ ਹੈ ਤੇ ਉਨ੍ਹਾਂ ਵਿਚ ਸਾਂਝੀਆਂ ਸ਼ਾਦੀਆਂ ਹੋ ਜਾਂਦੀਆਂ ਹਨ ਤੇ ਇਸ ਤਰ੍ਹਾਂ ਉਸੇ ਪਿੰਡ ਦੀ ਜ਼ਮੀਨ ਉਥੇ ਹੀ ਰਹਿੰਦੀ ਹੈ ਤੇ fragmentation ਤੇ ਵੱਖਰੀ ਮਾਲਕੀ within the village, within the district and within the province ਨਹੀਂ ਹੁੰਦੀ, ਇਸ ਲਈ ਉਨ੍ਹਾਂ ਨੂੰ ਇਸ ਕਾਨੂੰਨ ਤੋਂ exclude ਕਰ ਦਿਤਾ ਗਿਆ ਸੀ। ਇਸ ਤਰ੍ਹਾਂ ਇਸ ਦੇਸ਼ ਵਿਚ ਵਸਣ ਵਾਲੇ ਹਿੰਦੂ, ਤੇ ਸਿਖ ਇਸ ਹੱਕ ਨੂੰ deserve ਕਰਦੇ ਹਨ ਤੇ ਜਿਸ ਤਰ੍ਹਾਂ ਮੁਸਲਮਾਨਾਂ ਨੂੰ ਸੌਖ ਦਿਤਾ ਗਿਆ ਹੈ ਇਸੇ ਤਰ੍ਹਾਂ ਉਨ੍ਹਾਂ ਨੂੰ ਵੀ ਸੌਖ ਮਿਲਣਾ ਚਾਹੀਦਾ ਹੈ। ਤੇ ਜਿਸ Customary Law ਨਾਲ ਉਹ ਹਜ਼ਾਰਾਂ ਸਾਲਾਂ ਤੋਂ govern ਹੁੰਦੇ ਆਏ ਹਨ ਉਸੇ ਦੀ protection ਦਿਤੀ ਜਾਏ ਤਾਂ ਜੋ ਪੁਰਾਣੀ ਪਰਮਪਰਾ ਤੇ ਰਿਵਾਜ ਨੂੰ ਕਿਸੇ ਕਿਸਮ ਦੀ ਸੱਟ ਨਾ ਲਗੇ। ਡਿਪਟੀ ਸਪੀਕਰ ਸਾਹਿਬ, ਸੂਬਿਆਂ ਦੀਆਂ ਸਰਕਾਰਾਂ ਨੇ ਭਾਰਤ ਸਰਕਾਰ ਤੇ Planning Commission ਦੀਆਂ ਹਿਦਾਇਤਾਂ ਦੇ ਮੁਤਾਬਕ ਆਜ਼ਾਦ ਹਿੰਦੁਸਤਾਨ ਦੀਆਂ ਨਵੀਆਂ ਨਵੀਆਂ ਵਧਦੀਆਂ ਔਕੜਾਂ ਨੂੰ ਦੂਰ ਕਰਨ ਵਾਸਤੇ ਭੂਮੀ ਸੁਧਾਰ ਕਾਨੂੰਨ ਤੇ agrarian reforms ਲਿਆਉਣੀਆਂ ਸ਼ੁਰੂ ਕੀਤੀਆਂ। ਇਨ੍ਹਾਂ agrarian reforms ਦਾ ਇਕ ਜ਼ਰੂਰੀ ਹਿੱਸਾ Consolidation of Holdings ਸੀ ਜਿਸ ਉਪਰ ਸੂਬੇ ਦੀ ਸਰਕਾਰ ਨੇ ਕਰੋੜਾਂ ਰੁਪਏ ਖਰਚ ਕੀਤੇ। ਇਸੇ ਤਰ੍ਹਾਂ ਨਾਲ ਜ਼ਮੀਨਾਂ ਨੂੰ consolidate ਕੀਤਾ ਗਿਆ ਤੇ fragmentation of holdings ਨੂੰ ਬੰਦ ਕੀਤਾ ਗਿਆ। ਇਸ ਨਾਲ better supervision, increased production ਤੇ fencing ਦੇ ਮੁਕੰਮਲ ਇੰਤਜ਼ਾਮ ਸੌਖੇ ਹੋ ਗਏ ਤੇ ਇਸ ਤਾਹੀਂ ਪੰਜਾਬ ਅਗੇ ਨੂੰ ਵਧ ਗਿਆ ਹੈ। ਇਹ Hindu Succession Act ਇਸ ਮੁਰਬਾਬੰਦੀ ਦੀ spirit ਦੇ ਖਿਲਾਫ਼ ਹੈ। ਜੇ ਲੜਕੀਆਂ ਨੂੰ ਬਾਪ ਦੀ ਜ਼ਮੀਨ ਵਿਚੋਂ ਹਿੱਸਾ ਦਿਤਾ ਜਾਏ ਤਾਂ ਇਹ ਜ਼ਮੀਨ ਕਈ ਜ਼ਿਲ੍ਹਿਆਂ ਵਿਚ ਖਿਲਰੇਗੀ ਆਪਣੇ ਨਾਨਕੇ, ਮਾਂ ਦੇ ਨਾਨਕੇ, ਬਾਪ ਦੇ ਨਾਨਕੇ ਦਸਾਂ ਰਿਸ਼ਤੇਦਾਰਾਂ ਤੇ ਥਾਵਾਂ ਵਿਚ ਵੰਡੀ ਜਾਏਗੀ ਤੇ ਮੇਰੀ ਸਰਕਾਰ ਨੇ ਜਿਹੜਾ absentee land lordism ਦਾ ਰਿਵਾਜ ਖੱਤਮ ਕਰਨ ਦੀ ਕੋਸ਼ਿਸ਼ ਕੀਤੀ ਹੈ ਉਹ ਫਿਰ ਪੈਦਾ ਹੋ ਜਾਏਗਾ। ਇਸ ਦੇ ਨਾਲ ਮੁਜ਼ਾਰਿਆਂ ਤੇ ਮਾਲਕਾਨ ਦੇ ਝਗੜੇ ਪੈਦਾ ਹੋ ਜਾਣਗੇ। Better supervision ਨਹੀਂ ਹੋ ਸਕੇਗੀ, ਪੈਦਾਵਾਰ 50 per cent ਘਟ ਜਾਏਗੀ Consolidation of holdings ਤੇ ਜਿਨ੍ਹਾਂ ਰੁਪਿਆ ਲਾਇਆ ਹੈ ਉਹ ਜ਼ਾਇਆ ਹੋ ਜਾਏਗਾ। ਇਸ ਲਈ ਮੈਂ ਇਸ ਗੱਲ ਦੀ ਮੁਖਾਲਫਤ ਨਹੀਂ ਕਰਦਾ ਕਿ ਇਸਤਰੀ ਜਾਤੀ ਨੂੰ ਜ਼ਮੀਨ ਦਿਤੀ ਜਾਏ ਲੇਕਿਨ ਸਾਧਨ ਇਸ ਤਰ੍ਹਾਂ ਦੇ ਢੂੰਡੇ ਜਾਣ ਕਿ economic unit ਤੇ ਉਸ ਦੇ ਹਕਦਾਰਾਂ ਨੂੰ disturb ਨਾ ਕੀਤਾ ਜਾਏ। ਡਿਪਟੀ ਸਪੀਕਰ ਸਾਹਿਬ, ਭਾਰਤ ਸਰਕਾਰ ਨੇ 13 ਸੂਬਿਆਂ ਵਿਚ fragmentation of holdings, further division of holdings and uneconomic holdings ਨੂੰ ਰੋਕਣ ਲਈ ਕਾਨੂੰਨ ਬਣਾਏ ਹਨ। ਜਿਥੇ ਭਾਰਤ ਵਿਚ land ਦੀ ceiling ਮੁਕੱਰਰ ਕੀਤੀ ਗਈ ਹੈ ਉਥੇ ਸਾਡੇ ਗਵਾਂਢੀ ਦੇਸ਼

ਪਾਕਿਸਤਾਨ ਵਿਚ land ਦੀ flooring ਕੀਤੀ ਗਈ ਹੈ । ਉਥੇ 16 ਏਕੜ ਤੋਂ ਘੱਟ ਜ਼ਮੀਨ ਛੀਨ ਕੇ ਸਰਕਾਰ ਨੇ ਲੈ ਲਈ ਹੈ ਤੇ ਉਨ੍ਹਾਂ ਨੂੰ industries ਤੇ ਹੋਰ ਪੇਸ਼ਿਆਂ ਵਿਚ ਪਾ ਦਿਤੀ ਹੈ । ਉਥੇ 16 acres ਨੂੰ economic unit ਸਮਝਿਆ ਗਿਆ ਹੈ । ਉਤਰ ਪਰਦੇਸ਼ ਤੇ ਹੋਰ ਦੂਜਿਆਂ ਸੂਬਿਆਂ ਵਿਚ fragmentation of holdings ਨੂੰ prevent ਕਰਨ ਲਈ ਜਤਨ ਕੀਤੇ ਗਏ ਹਨ । ਸੂਬਿਆਂ ਦੀਆਂ ਸਰਕਾਰਾਂ ਨੇ ਕਾਨੂੰਨ ਪਾਸ ਕੀਤੇ ਹਨ ਕਿ further division of land ਨਾ ਹੋ ਸਕੇ । England ਵਿਚ law of primogeniture ਲਾਗੂ ਹੈ ਜਿਸ ਨਾਲ ਕੇਵਲ ਵਡੇ ਲੜਕੇ ਨੂੰ ਜਾਇਦਾਦ ਲੈਣ ਦਾ ਅਧਿਕਾਰ ਹੈ । ਇਸ ਤਰ੍ਹਾਂ ਦੇ ਕਾਨੂੰਨ ਨਾਲ fragmentation of holdings ਬੰਦ ਹੋ ਜਾਂਦੀ ਹੈ । ਇਸ ਲਈ ਜ਼ਰੂਰੀ ਹੈ ਕਿ economic holdings ਦੀ further division and sub-division ਨੂੰ ਰੋਕਣ ਲਈ ਇਹੋ ਜਿਹੇ ਕਾਨੂੰਨ ਬਣਾਏ ਜਾਣ ਤੇ ਉਨ੍ਹਾਂ ਕਾਨੂੰਨਾਂ ਵਿਚ, ਜਿਹੜੇ ਇਸ ਰਸਤੇ ਵਿਚ ਰੁਕਾਵਟ ਪਾਉਂਦੇ ਨੇ, ਮੁਨਾਸਬ ਤਬਦੀਲੀਆਂ ਕੀਤੀਆਂ ਜਾਣ । ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਔਸਤ acreage ਫੀ ਕਿਸਾਨ ਬਹੁਤ ਘੱਟ ਹੈ । ਹਿੰਦੁਸਤਾਨ ਵਿਚ ਇਹ ਬੜੀ ਭਾਰੀ problem ਹੈ, economists ਦੇ ਸਾਹਮਣੇ, ਹਿੰਦੁਸਤਾਨ ਵਿਚ ਉਹ ਲੋਕ ਜਿਹੜੇ food ਦੀ ਸਮਸਿਆਂ ਨੂੰ ਹਲ ਕਰਨਾਂ ਚਾਹੁੰਦੇ ਹਨ, ਉਹ ਨੇਤਾ ਜਿਹੜੇ at the helm of affairs ਹਨ ਉਨ੍ਹਾਂ ਦੇ ਸਾਹਮਣੇ ਇਹ ਬੜੀ ਘੰਭੀਰ ਸਮਸਿਆ ਹੈ । ਇਸ ਪੰਜਾਬ ਅਸੈਂਬਲੀ ਵਿਚ ਇਹ ਮਤਾ ਲਿਆ ਕੇ ਮੇਰੇ ਮਾਨਯੋਗ ਮਿੱਤ੍ਰ ਸਰਦਾਰ ਭੁਪਿੰਦਰ ਸਿੰਘ ਮਾਨ ਤੇ ਉਨ੍ਹਾਂ ਤੇ ਸਾਥੀਆਂ ਨੇ ਸੂਬੇ ਵਿਚ sub-division of holdings ਨੂੰ ਬੰਦ ਕਰਨ ਲਈ ਇਸੇ ਮਤੇ ਰਾਹੀਂ ਇਕ ਬੜਾ ਉਦਮ ਕੀਤਾ ਹੈ । Hindu Succession Act ਦੀ application ਵਲ ਧਿਆਨ ਕਰੀਏ ਤਾਂ ਪਤਾ ਲਗੇਗਾ ਕਿ ਇਹ ਕਾਨੂੰਨ intestate succession ਤੇ ਲਾਗੂ ਹੁੰਦਾ ਹੈ ਯਾਨੀ ਉਸ ਜਾਇਦਾਦ ਤੇ ਜਿਸ ਬਾਰੇ ਵਸੀਅਤ ਨਾ ਕੀਤੀ ਹੋਵੇ, ਲਾਗੂ ਹੁੰਦਾ ਹੈ । ਜੇ ਕੋਈ ਬਾਪ ਲੜਕੀ ਨੂੰ ਜ਼ਮੀਨ ਨਹੀਂ ਦੇਣਾ ਚਾਹੁੰਦਾ ਤਾਂ ਉਹ ਵਸੀਅਤ ਕਰ ਸਕਦਾ ਹੈ ਕਿ ਮੇਰੇ ਮਰਨ ਦੇ ਬਾਅਦ ਮੇਰੀ ਜ਼ਮੀਨ ਲੜਕੀਆਂ ਨੂੰ ਨਾ ਮਿਲੇ । ਪੰਜਾਬ ਵਿਚ ਇਹੋ ਜਿਹੀਆਂ ਵਸੀਅਤਾਂ ਹੋਣੀਆਂ ਸ਼ੁਰੂ ਹੋ ਗਈਆਂ ਹਨ । ਇਸ ਨਾਲ ਲੜਕੀ ਦੀ marriage value ਤੇ ਫਰਕ ਪਏਗਾ ਸਮਾਜ ਚੋਂ ਭੈੜੀਆਂ ਰੀਤੀਆਂ ਕੱਢਣ ਲਈ ਪਾਰਲੀਮੈਂਟ ਵਿਚ ਜਹੇਜ਼ ਬਿਲ ਪੇਸ਼ ਹੋ ਚੁਕਿਆ ਹੈ । ਇਹ ਇਕ progressive ਕਦਮ ਉਠਾਇਆ ਗਿਆ ਹੈ । ਪਰ ਹੁਣ ਇਹਨਾਂ ਵਸੀਅਤਾਂ ਹੋ ਜਾਣ ਨਾਲ ਲੜਕੀਆਂ ਵਾਸਤੇ ਵਰ ਲਭਣ ਵਿਚ ਮੁਸ਼ਕਲ ਪੇਸ਼ ਆਏਗੀ ਕਿਉਂਕਿ ਜੇ ਕਿਸੇ ਆਦਮੀ ਨੇ ਇਹ will ਕੀਤੀ ਹੋਈ ਹੈ ਕਿ ਉਸ ਦੀ ਲੜਕੀ ਨੂੰ ਜ਼ਮੀਨ ਨਾ ਮਿਲੇ ਤਾਂ ਉਸ ਲੜਕੀ ਦੀ ਸ਼ਾਦੀ ਵੇਲੇ ਉਸ ਦੀ market value ਘਟ ਹੋ ਜਾਏਗੀ । ਰਿਸ਼ਤਾ ਕਰਨ ਵੇਲੇ ਲੋਕ ਪੁਛਣ ਗੇ ਕਿ ਜ਼ਮੀਨ ਬਾਰੇ ਕੋਈ will ਤੇ ਨਹੀਂ ਕੀਤੀ ਹੋਈ । ਇਕ ਕਿਸਾਨ ਆਪਣੀ ਜ਼ਮੀਨ ਦੇ ਮੁਤੱਲਕ ਵਸੀਅਤ ਕਰ ਸਕਦਾ ਹੈ ਜਿਹੜੀ ਲੜਕੀਆਂ ਦੇ ਮਾਮਲੇ ਵਿਚ ਵਿਤਕਰਾ ਤੇ discrimination ਪੈਦਾ ਕਰੇਗੀ । ਉਨ੍ਹਾਂ ਲਈ ਘਰ ਤੇ ਵਰ ਟੋਲਣ ਲਈ ਔਕੜ ਪੈਦਾ ਕਰੇਗੀ । ਇਸ discrimination ਨੂੰ ਦੂਰ ਕਰਨ ਲਈ ਕੋਈ ਹੋਰ ਬਿਹਤਰ ਤਰੀਕੇ ਨਾਲ ਇਸ ਕਾਨੂੰਨ ਵਿਚ ਤਬਦੀਲੀ ਲਿਆਂਦੀ ਜਾ ਸਕਦੀ ਹੈ । ਇਸ resolution ਦੀ spirit ਦੇ ਮੁਤਾਬਕ ਜੇ ਪੰਜਾਬ ਸਰਕਾਰ ਭਾਰਤ ਸਰਕਾਰ ਕੋਲੋਂ ਮੰਨਜ਼ੂਰੀ ਲੈਣ ਵਿਚ ਸਫਲ ਹੋ ਜਾਏ

[ਸਰਦਾਰ ਗੁਰਮੀਤ ਸਿੰਘ 'ਮੀਤ']

ਤਾਂ ਮੈਂ ਇਸ ਨੂੰ ਖੁਸ਼ ਆਮਦੀਦ ਕਹਾਂਗਾ । ਜੇ ਇਸ ਵਿਚ ਕੋਈ ਐਕਟ ਪੇਸ਼ ਆਉਣੀ ਹੋਵੇ ਜਾਂ ਮੁਸਕਲ ਨਜ਼ਰ ਆਉਂਦੀ ਹੋਵੇ ਤਾਂ ਹੋਰ ਵੀ ਸਾਧਨ ਕਢਿਆ ਜਾ ਸਕਦਾ ਹੈ ਜਿਸ ਤਰ੍ਹਾਂ ਮੱਧ ਪਰਦੇਸ਼ ਦੀ ਸਰਕਾਰ ਨੇ Act No. 20 of 1959 ਪਾਸ ਕਰਕੇ ਕੀਤਾ ਹੈ ਜਿਸ ਰਾਹੀਂ Hindu Succession Act ਵਿਚ ਕੁਝ ਤਬਦੀਲੀਆਂ ਲਿਆਂਦੀਆਂ ਨੇ । ਜੇ ਲੜਕਾ ਚੰਗਾ ਨਾ ਹੋਵੇ ਫੇਰ ਲੜਕੀ ਨੂੰ ਜ਼ਮੀਨ ਮਿਲੇ । ਜੋ Order of Succession ਮੁਕੱਰਰ ਕੀਤਾ ਹੈ ਉਸ ਨਾਲ ਉਹ ਤਬਦੀਲੀਆਂ ਹੋ ਜਾਂਦੀਆਂ ਹਨ ਜੋ ਇਸ ਕਾਨੂੰਨ ਵਿਚ ਲਿਆਉਣਾ ਚਾਹੁੰਦੇ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਭਾਰਤ ਸਰਕਾਰ ਦੇ ਮਹਿਕਮਿਆਂ ਨਾਲ, Planning Commission ਨਾਲ ਪੰਜਾਬ ਸਰਕਾਰ ਦੇ ਲਾ ਡਿਪਾਰਟਮੈਂਟ ਨਾਲ ਮਸ਼ਵਰਾ ਕਰਕੇ Hindu Succession Act ਵਿਚ ਮੁਨਾਸਬ ਤਬਦੀਲੀਆਂ ਕਰਨ । ਜਿਹੜੇ ਲੋਕ ਪੰਜਾਬ ਵਿਚ Customary Law ਨਾਲ govern ਹੋਣਾ ਚਾਹੁੰਦੇ ਹਨ ਉਨ੍ਹਾਂ ਤੇ Hindu Succession Act binding ਨਾ ਹੋਵੇ । ਇਸ ਤਰ੍ਹਾਂ ਨਾਲ ਪੰਜਾਬ ਦੇ ਲੋਕਾਂ ਨੂੰ exemption ਮਿਲ ਸਕਦੀ ਹੈ ਤੇ ਸਰਕਾਰ ਮੁਨਾਸਬ ਹਿਦਾਇਤਾਂ ਇਸ ਸਬੰਧ ਵਿਚ ਜਾਰੀ ਕਰ ਸਕਦੀ ਹੈ । Hindu Succession Act ਦੇ section 4 clause 2 ਵਿਚ ਦਰਜ ਹੈ ਇਹ ਐਕਟ ਉਨ੍ਹਾਂ ਕਾਨੂੰਨਾਂ ਤੇ ਲਾਗੂ ਨਹੀਂ ਹੋਣ ਲੱਗਾ ਜਿਹੜੇ fragmentation of holdings ਨੂੰ ਰੋਕਣ ਵਾਸਤੇ ਬਣਾਏ ਜਾਣਗੇ ਕਿਉਂਕਿ Land ਦਾ item Concurrent List ਵਿਚ ਆਉਂਦਾ ਹੈ ਇਸ ਲਈ Constitution ਦੇ Article 254 sub-para I ਦੇ ਮਾਤਹਿਤ State Government Central Government ਦੀ advice ਨਾਲ ਸੂਬੇ ਦੀ ਅਸੈਂਬਲੀ ਵਿਚ ਕਾਨੂੰਨ ਪਾਸ ਕਰਕੇ ਮੁਨਾਸਬ ਤਬਦੀਲੀਆਂ ਕਰ ਸਕਦੀ ਹੈ ਜਿਸ ਨਾਲ ਇਸਤਰੀ ਦਾ ਸਤਕਾਰ ਵੀ ਕਾਇਮ ਰਹੇ ਤੇ ਆਰਥਕ ਢਾਂਚਾ ਵੀ disturb ਨਾ ਹੋਵੇ । ਸੱਪ ਵੀ ਮਰ ਜਾਏ ਤੇ ਲਾਠੀ ਵੀ ਬਚ ਜਾਏ । ਉਸ ਕਾਨੂੰਨ ਵਿਚ ਐਸੀ ਮੁਨਾਸਬ ਤਬਦੀਲੀ ਕੀਤੀ ਜਾਏ ਅਤੇ ਹਿੰਦੁਸਤਾਨ ਸਰਕਾਰ ਦੀ ਮਦਦ ਨਾਲ ਐਸਾ ਯੋਗ ਪਰਬੰਧ ਕੀਤਾ ਜਾਏ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਆਪਣੀਆਂ ਭੈਣਾਂ ਨੂੰ ਵੀ ਅਪੀਲ ਕਰਾਂਗਾ ਕਿ agriculture ਦੇ ਨੁਕਤਾ ਨਿਗਾਹ ਤੋਂ, agricultural land ਵੱਲ ਦੇਖਦਿਆਂ ਹੋਇਆਂ, ਖੁਰਾਕ ਦੇ ਮਸਲੇ ਨੂੰ ਦੇਖਦਿਆਂ ਹੋਇਆਂ ਇਸ ਦੇ ਲਈ ਹਿਮਾਇਤ ਕਰਨ । ਇਨ੍ਹਾਂ ਅੱਖਰਾਂ ਨਾਲ ਮੈਂ ਮਤੇ ਦੀ ਤਾਈਦ ਕਰਦਾ ਹਾਂ ।

**श्री शेर सिंह** (झज्जर जनरल): सरदार भूपेन्द्र सिंह मान ने जो प्रस्ताव हमारे इस सदन के सामने रखा है मैं उसका समर्थन करने के लिये खड़ा हुआ हूँ । मैं बड़ा हैरान था कि हमारे देश की लोक सभा में सारे देश में से 500 के करीब Members चुन कर गए, उनकी देहात के सामाजिक और आर्थिक जीवन से कितनी वाकफियत थी कि उन पर गांव के जीवन का क्या प्रभाव पड़ गया कि इस ढंग से एक गलत कानून पास करके सारे ग्रामीण जीवन को इतना भारी धक्का पहुंचाया । उपाध्यक्ष महोदय, जैसा अभी इस प्रस्ताव के अनुमोदक ने बताया इस कानून का असर उसी ज़मीन पर पड़ता है जिस ज़मीन की वसीयत उस ज़मीन का मालक अपने बेटों के नाम नहीं कर जाता । अगर वह अपने लड़कों के नाम वसीयत कर

जाए तो इसका कोई असर नहीं पड़ता। एक तरफ कानून pass किया कि औरतों को अधिकार मिलें—जायदाद में, ज़मीन में। दूसरी तरफ ऐसी position कर के उसे काफी हद तक छीन भी लिया है। उस अधिकार के छीनने से यह हो सकता है कि लड़कियों को इस जायदाद से वंचित रखा जाए। लेकिन उसके कारण बहन और भाई में, माता पिता में और पिता और पुत्री में जितना ज़हर फैलता है उसका अंदाज़ा इन्होंने नहीं लगाया। अगर पिता लड़की को जायदाद से वंचित कर दे उसके कई और भी सामाजिक असर होते हैं। पहले यह होता था कि जिस लड़की के भाई नहीं होता था आम तौर पर उसकी सगाई होनी मुश्किल होती थी। आज कल इसके उल्ट होता है। बहुत लोग यह चाहते हैं कि उस लड़की का रिश्ता लेना है जिसके भाई न हो ताकि सारी जायदाद आए। इससे समाजिक ढांचा हिल गया है। इसका यह असर हुआ कि पिता और पुत्री के संबंध में फर्क आ गया। लड़की को मालूम है कि अगर मेरा पिता वसीयत कर गया तो उसकी मृत्यु के बाद ज़मीन मेरे पास नहीं आएगी। अगर लड़की को वंचित करदे तो उनके आपस के प्रेम में फर्क ज़रूर पड़ेगा। जो प्रस्ताव अभी रखा है मैं समझता हूँ इससे हम ने स्त्रियों का नुक्सान करने की बात नहीं की, बल्कि इस से लड़कियों को दोनों तरफ से लाभ होता है शादी के वक्त माता पिता की तरफ से लड़की के ज़ेवर और कपड़े वगैरह दिए जाते हैं। उसके बच्चे पैदा होने पर भी कपड़े वगैरह दिए जाते हैं उसके बच्चों की शादी के वक्त दिया जाता है। माता पिता उसको कपड़े और पैसे की शक्ल में देते रहते हैं। अगर वह जायदाद से वंचित हो जाए तो भाई और बहिन के झगड़े हो जाएंगे। न माता पिता अपने घर से उसे कुछ देंगे, न आगे जा कर मिलेगा। जब ऐसी जायदाद में से हिस्सा लेना होता है तो एक दुश्मनी की शक्ल बन जाती है। दूसरी तरफ जब हम उसका अधिकार नहीं छीनते और स्त्री को उसके पति की सम्पति में से अधिकार देते हैं। ताकि जिस जगह उसकी शादी हो वहां भी उसकी इज्ज़त बढ़े और जिस घर में पैदा हुई है उसमें भी उसकी इज्ज़त रहे तो उसे दोनों तरफ फायदा पहुंचता है। इस कानून से हमारे सामाजिक जीवन का ढांचा बिगड़ा है। इसमें disruption हुई। हमारी leftist भाई ज़रूर इस बात के हक में हैं कि disruption हो। society के हित में एक ढंग से सोचने वाले आदमी नहीं रहे, जो समाज में गड़ बड़ हो, इतना पुराना ढांचा बदल जाए तो उसके बाद ऐसी ऐसी चीज़ें देश में ला सकें। वह इस चीज़ के समर्थन के लिए बड़े उत्सुक हैं। जिन का ज़मीन के साथ संबंध है वे भाई उन Benches से गैर हाज़र हैं। वह यह समझते हैं कि अगर हमने यह चीज़ की तो पता नहीं क्या हो जाएगा। हम गांव में जीवन व्यतीत करते हैं जिस समाज के हम आगू हैं। एक भाई बैठे हैं, जिन का ग्रामीण जीवन से वास्ता नहीं, ज़मीन के साथ वास्ता नहीं। जिस किसी का ज़मीन से वास्ता है, ग्रामीण से वास्ता है, वह आदमी इस बात को समझता है कि इससे गांव का जीवन गड़-बड़ हो जाएगा, तितर-बितर हो जाएगा और स्त्री जाति को भी इस से कोई लाभ नहीं। बल्कि उसको घाटा हो गया है क्योंकि बहन भाई के आपस में बिगड़ने पर और समाज का सिलसिला बिगड़ने पर लाभ नहीं होता। स्त्री को कोई लाभ नहीं। यह प्रस्ताव ग्रामीण जीवन के साथ बहुत ही संबंध रखता है। जैसा, अध्यक्ष महोदय, आपके सामने इसके प्रस्तावक ने रखा है, राजस्थान में भी यह बात चली है, मध्य प्रदेश वाले कर चुके हैं, U.P. में इसकी चर्चा है। यह सभी

[श्री शेर सिंह]

प्रांतों को करना पड़ेगा । जहां जहां खेती करने वाले बसते हैं हर जगह इसकी तकलीफ को महसूस करते हैं, हालांकि इतनी दिक्कतें नहीं हैं । कई जगह बहनें अपने भाइयों को ज़मीनें दे जाती हैं, तो भी इस ढंग के सिलसिले खड़े हो चुके हैं—मुकद्दमें चले, झगड़े शुरू हुए, ज़मीन बेचने के सिलसिले शुरू हो गए । गांव में जिनकी दुश्मनियां हैं वे ज़मीनों को पूरी कीमतों पर नहीं बिकने देते । एक consolidation का मामला बहुत जरूरी है क्योंकि हमने इसी सदन में एक Bill pass किया है कि हमने ज़मीनों को इकट्ठा करना है और आगे के लिए वे ज़मीनें बट न जाएं । Prevention of fragmentation of holdings करनी है । अगर इस कानून को जारी रखा जाए तो एक एक घर में पांच-पांच छः-छः टुकड़े हो जाएंगे, दो-दो, तीन-तीन तो अभी भी हैं । आगे दो तीन साल बाद फिर वही अवस्था हो जाएगी । पहले consolidation शुरू की गई । जब आठ-आठ दस-दस टुकड़े बन जाएंगे फिर ऐसी अवस्था होगी । सरकार consolidation करके करोड़ों रुपया बरबाद करेगी । वे रुपया लोगों की जेब से जाता है । एक एक बीघा ज़मीन के लिए एक एक रुपया देना पड़ता है । मुकद्दमें चलते हैं । आम तौर पर consolidation की यह हालत है कि जितने ज़मीन के मुकद्दमें होते हैं उतनी ही अपीलें चलती हैं—दफा 21 (1), 21 (2) और 21 (3) की और फिर दफा 42 की । बहुत से लोगों के पास खराब ज़मीन आई है । हज़ारों की तादाद में लोग मुकद्दमें बाज़ी में फिरते रहते हैं । Consolidation में गवर्नमैंट ने इतना रूपया खर्च किया है कि उस रुपए से वे उतनी ज़मीन और ले सकती थी । कीमतन भी ले सकते थे । अगर fragmentation हम नहीं रोकेंगे तो दस पन्द्रह साल के बाद फिर वही हालत हो जाएगी, फिर यह ज़रूरत महसूस होगी कि फिर ज़मीन इकट्ठी करें क्योंकि पैदावार कम हो रही है । तो हर पन्द्रह साल के बाद जितनी भी ज़मीन लेते हैं उस की कीमत कितनी बार अदा करनी पड़ेगी । उस दृष्टि से भी यह ज़रूरी है कि इस बारे में जो कानून है उस में तरमीम करें । पंजाब सरकार को इस का अधिकार है, concurrent list में होने की वजह से । प्रस्ताव पास होने के बाद भारत सरकार को लिख कर भेजे ताकि जल्दी से जल्दी इजाज़त मिले इस में तबदीली करने की । इस कानून से ग्रामीण जीवन को खतरा पैदा हो गया है, इस तरह से उस से बचा जा सकता है । ग्रामीण जीवन का जो आर्थिक और सामाजिक ढांचा है उस में गड़बड़ होने से बच जाएगी । वह उसी तरह से चलता रहेगा और वह अच्छी तरह से चलता रहेगा । इन शब्दों के साथ मैं इस प्रस्ताव का समर्थन करता हूँ ।

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਗੋਬਿੰਦਪੁਰ) : ਡਿਪਟੀ ਸਪੀਕਰ ਸਾਹਿਬ, ਅਜ ਦੇ ਜ਼ਮਾਨੇ ਵਿਚ, ਨਵੀਂ ਰੋਸ਼ਨੀ ਵਿਚ, ਨਵੇਂ ਰਾਜ ਵਿਚ, ਜਦੋਂ ਕਿ ਅਸਾਂ ਇਸ ਦੇਸ਼ ਵਿਚ ਅਜਿਹਾ ਵਿਧਾਨ ਬਣਾਇਆ ਹੈ ਕਿ ਹਰ ਔਰਤ ਅਤੇ ਹਰ ਮਰਦ ਨੂੰ ਹਰ ਚੀਜ਼ ਵਿਚ ਇਕੋ ਜਿਹਾ ਅਧਿਕਾਰ ਪ੍ਰਾਪਤ ਹੈ ਉਨ੍ਹਾਂ ਨੂੰ ਇਕੋ ਜਿਹਾ ਹਿਸਾ ਦੇਣਾ ਹੈ, ਕੋਈ ਫਰਕ ਨਹੀਂ ਪਾ ਸਕਦੇ, ਅਜਿਹੇ ਵਕਤ, ਇਕ ਅਜਿਹਾ resolution ਲਿਆਉਣਾ ਸ਼ਾਇਦ ਵਕਤ ਦੇ ਮੁਤਾਬਕ ਨਾ ਸਮਝਿਆ ਜਾਵੇ । ਕਿਉਂਕਿ ਜਦੋਂ ਇਕ ਤਰਫ ਉਨ੍ਹਾਂ ਨੂੰ ਅਸੀਂ ਸਾਰੇ ਹਕ ਦੇ ਰਹੇ ਹਾਂ ਤਾਂ ਦੂਸਰੀ ਤਰਫ ਇਹ ਕਹਿਣਾ ਕਿ fragmentation ਹੁੰਦੀ ਹੈ, ਜਾਂ ਕੁਝ ਹੋਰ ਹੁੰਦਾ ਹੈ, ਠੀਕ ਨਹੀਂ ਲਗਦਾ । ਜੇਕਰ ਲੜਕੀਆਂ ਨੂੰ ਹਿੱਸਾ ਦੇਣ ਨਾਲ fragmentation ਹੁੰਦੀ

ਹੈ ਤਾਂ ਇਸ ਗਲ ਨਾਲ ਕੁਝ ਫਰਕ ਨਹੀਂ ਪੈਂਦਾ। ਵੇਖਣ ਵਾਲੀ ਗਲ ਤਾਂ ਇਹ ਹੈ ਕਿ ਜਿਹੜੀ ਚੀਜ਼ ਪਹਿਲੇ ਦੇਸ਼ ਵਿਚ ਰਾਇਜ਼ ਹੈ ਜਦੋਂ ਉਸ ਨੂੰ ਉਲਟਿਆ ਜਾਂਦਾ ਹੈ ਤਾਂ ਕੋਈ ਗੜਬੜ ਤਾਂ ਨਹੀਂ ਪੈਦਾ ਹੁੰਦੀ ? ਜਦੋਂ ਦਾ ਕਾਨੂੰਨ ਲਾਗੂ ਹੋਇਆ ਹੈ ਉਦੋਂ ਦੇ ਆਮ ਲੋਕ ਸੰਤੁਸ਼ਟ ਹਨ ਕਿ ਨਹੀਂ। ਜਦੋਂ ਅਸੀਂ ਬਾਹਰ ਜਾਂਦੇ ਹਾਂ, ਲੋਕਾਂ ਦੀਆਂ ਗਲਾਂ ਸੁਣਦੇ ਹਾਂ, ਆਪਣੀ ਪਾਰਟੀ ਦੀਆਂ ਅਤੇ ਦੂਸਰੀਆਂ ਪਾਰਟੀਆਂ ਦੀਆਂ ਗਲਾਂ ਸੁਣਦੇ ਹਾਂ ਤਾਂ ਪਤਾ ਲਗਦਾ ਹੈ ਕਿ ਇਸ ਕਾਨੂੰਨ ਨਾਲ ਲੋਕਾਂ ਨੂੰ ਖੁਸ਼ੀ ਨਾਲੋਂ ਤਸ਼ਵੀਸ਼ ਜ਼ਿਆਦਾ ਹੋਈ ਹੈ। ਰਿਵਾਜ ਜਿਹੜੇ ਕਾਇਮ ਹੋਣ, ਉਨ੍ਹਾਂ ਨੂੰ ਫੌਰਨ ਬਦਲਨਾ ਨਾਮੁਮਕਿਨ ਬਾਤ ਹੋ ਜਾਂਦੀ ਹੈ। ਗੋਤ ਮਿਲਣ ਨਾਲ ਸ਼ਾਦੀ ਹੁੰਦੀ ਹੈ। ਇਹ ਕਰੀਬਨ ਕਰੀਬਨ ਕਾਨੂੰਨ ਸਮਝਿਆ ਜਾਂਦਾ ਹੈ। ਕਿਸੇ ਹੋਰ ਦੇਸ਼ ਵਿਚ ਭਾਵੇਂ ਨਾ ਹੋਣ। ਸਾਡੇ ਦੇਸ਼ ਵਿਚ ਅਜਿਹੇ ਰਿਵਾਜ ਇਸ ਤਰ੍ਹਾਂ ਨਾਲ ਹਟਾਇਆ ਨਹੀਂ ਹਟ ਸਕਦੇ। ਲਾਜਮੀ ਤੌਰ ਤੇ ਸਾਨੂੰ ਗੌਰ ਨਾਲ ਸੋਚਣਾ ਪਵੇਗਾ ਕਿ ਕਿਸੇ ਰਿਵਾਜ ਨੂੰ ਹਟਾਉਣ ਨਾਲ ਭਾਈ ਭੈਣ ਦੇ ਤਾਲੁਕਾਤ, ਪਿਉ ਧੀ ਦੇ ਤਾਲੁਕਾਤ ਖਰਾਬ ਤਾਂ ਨਹੀਂ ਹੁੰਦੇ। ਲੜਕੀਆਂ ਦੀ ਸ਼ਾਦੀ ਦੂਸਰੇ ਪਿੰਡਾਂ ਵਿਚ ਹੁੰਦੀ ਹੈ। ਲੜਕੀ ਦਾ ਆਪਣੇ ਬਾਪ ਦੀ ਜਾਇਦਾਦ ਵਿਚ ਹਿਸੇਦਾਰ ਹੋਣਾ ਨਾਲੇ ਆਪਣੇ ਸਹੁਰੇ ਦੀ ਜਾਇਦਾਦ ਵਿਚ ਵੀ ਹਿਸੇਦਾਰ ਹੋਣਾ— ਇਸ ਦਾ ਨਤੀਜਾ ਇਹ ਹੋਵੇਗਾ ਕਿ ਨਾ ਉਧਰ ਵਾਹੀ ਹੋ ਸਕੇਗੀ ਅਤੇ ਨਾ ਹੀ ਉਧਰ ਹੋ ਸਕੇਗੀ। ਕਿਉਂ ਜੋ ਵਾਹੀ ਦਾ ਕੰਮ ਅਜਿਹਾ ਹੈ ਕਿ ਦੋ ਜਗ੍ਹਾਂ ਉਪਰ ਨਹੀਂ ਹੋ ਸਕਦਾ। ਵਾਹੀ ਦੇ ਕੰਮ ਨੂੰ ਜੇਕਰ ਧਿਆਨ ਨਾ ਦਿਤਾ ਜਾਵੇ ਤਾਂ ਜਿਨ੍ਹਾਂ ਫਾਇਦਾ ਹੋਣਾ ਚਾਹੀਦਾ ਹੈ ਉਨ੍ਹਾਂ ਨਹੀਂ ਹੋ ਸਕਦਾ। ਅਜ ਦੇਸ਼ ਦੀ ਜ਼ਰੂਰਤ ਹੈ ਕਿ ਜ਼ਮੀਨ ਵਿਚੋਂ ਵਧ ਤੋਂ ਵਧ production ਕੀਤੀ ਜਾਵੇ। ਪਰ ਇਹ ਮਕਸਦ ਇਸ ਤਰ੍ਹਾਂ ਨਹੀਂ ਹਾਸਿਲ ਕੀਤਾ ਜਾ ਸਕਦਾ ਕਿ ਮਾਲਕ ਕਿਧਰੇ ਹੋਰ ਬੈਠਾ ਹੋਵੇ ਅਤੇ ਖੇਤੀ ਕਿਧਰੇ ਹੋਰ ਥਾਂ ਤੇ ਹੁੰਦੀ ਹੋਵੇ। ਇਸ ਵਿਚ ਕੋਈ ਸ਼ਕ ਨਹੀਂ ਹੈ ਕਿ ਪਿੰਡਾਂ ਵਿਚ tenants ਵੀ ਕੋਸ਼ਿਸ਼ ਨਾਲ ਵਾਹੀ ਕਰਦੇ ਹਨ ਪਰ ਇਹ ਯਕੀਨੀ ਗਲ ਹੈ ਕਿ ਜਿਸ ਤਰ੍ਹਾਂ ਦੀ ਵਾਹੀ ਮਾਲਕ ਖੁਦ ਕਰ ਸਕਦਾ ਹੈ ਉਸ ਤਰ੍ਹਾਂ ਦੀ tenants ਨਹੀਂ ਕਰ ਸਕਦੇ। ਜੇ ਕਰ ਮਾਲਕ ਪਿੰਡ ਵਿਚ ਹਾਜ਼ਰ ਨਹੀਂ ਹੋਵੇਗਾ, ਹੋਰ ਕਿਧਰੇ ਬੈਠਾ ਹੋਵੇਗਾ ਤਾਂ ਵਾਹੀ ਲਾਜ਼ਮੀ ਤੌਰ ਤੇ ਠੀਕ ਨਹੀਂ ਹੋਵੇਗੀ। ਜੇਕਰ ਬੀਵੀ ਕਿਧਰੇ ਰਹਿੰਦੀ ਹੈ ਅਤੇ ਖਾਵਿੰਦ ਕਿਧਰੇ ਹੋਰ ਰਹਿੰਦਾ ਹੈ ਤਾਂ ਉਨ੍ਹਾਂ ਦੀ ਘਰੇਲੂ ਜ਼ਿੰਦਗੀ ਬੇਸਵਾਦੀ ਹੋ ਜਾਂਦੀ ਹੈ, ਕੋਈ ਸਵਾਦ ਨਹੀਂ ਰਹਿੰਦਾ। ਮੌਜੂਦਾ ਕਨੂੰਨ ਦੇ ਮਾਤਹਿਤ ਲੋਕਾਂ ਦੇ ਆਪਸੀ ਤਾਲੁਕਾਤ ਖਰਾਬ ਹੋ ਰਹੇ ਹਨ, ਉਨ੍ਹਾਂ ਵਿਚ ਬੇਚੈਨੀ ਵਧ ਰਹੀ ਹੈ। ਲੋਕ ਮਹਿਸੂਸ ਕਰਦੇ ਹਨ ਕਿ ਇਸ ਵਿਚ ਕੋਈ ਤਰਮੀਮ ਹੋਣੀ ਚਾਹੀਦੀ ਹੈ। ਲਾਜ਼ਮੀ ਤੌਰ ਉਪਰ ਇਸ ਗਲ ਦੀ ਬਾਬਤ ਬਹੁਤ ਪਹਿਲੇ ਸੋਚਣਾ ਚਾਹੀਦਾ ਸੀ ਤਾਂ ਜੋ ਲੋਕਾਂ ਦੇ ਮਨ ਵਿਚ ਜਿਹੜੀ ਤਸ਼ਵੀਸ਼ ਵਧ ਰਹੀ ਹੈ ਇਹ ਦੂਰ ਹੋ ਜਾਂਦੀ।

ਹੁਣ ਜਦੋਂ ਸਰਦਾਰ ਭੁਪਿੰਦਰ ਸਿੰਘ ਮਾਨ ਨੇ ਇਹ resolution ਪਾਸ ਕਰ ਕੇ ਲੋਕਾਂ ਦੀ ਬੇਚੈਨੀ ਨੂੰ ਦੂਰ ਕਰਨ ਦੀ ਕੋਸ਼ਸ਼ ਕੀਤੀ ਹੈ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਗਲ ਮੰਨ ਕੇ Government of India ਨੂੰ approach ਕਰੇ। ਵੈਸੇ ਤਾਂ ਮੈਂ ਸਮਝਦਾ ਹਾਂ ਕਿ Government of India ਨੂੰ ਵੀ approach ਕਰਨ ਦੀ ਜ਼ਰੂਰਤ ਨਹੀਂ ਹੈ ਕਿਉਂਕਿ Constitution ਦੇ ਮਾਤਹਿਤ State Government ਨੂੰ ਖੁਦ ਅਖਤਿਆਰ ਹੈ ਕਿ ਕੋਈ ਅਜਿਹਾ ਕਨੂੰਨ ਜਿਹੜਾ succession ਉਪਰ ਲਾਗੂ ਹੁੰਦਾ ਹੋਵੇ

खुद जमींदार हैं और आप तो जानते हैं कि जिन्होंने खेत में काम करना होता है वह शाम को ही अपने घरों को वापस आते हैं और दिन भर वह अपने अपने खेतों में रहते हैं। लेकिन जो यह Village Level Workers हैं या Social Workers हैं यह भी दिन को गांवों में जाते हैं और रात को अपने अपने अड्डों पर वापिस आ जाते हैं। तो क्या वह हिन्दुस्तान की बेहतरी के लिये मदद कर सकते हैं या पंजाब की बेहतरी के लिये मदद कर सकते हैं। फिर जहां जहां यह काम हो रहा है वहां हालत क्या है? हालत यह है कि जहां सड़कें बनाई गई हैं वह अब टूट गई हैं और जो village के level पर फर्श बने हैं वह भी टूट गये हैं लेकिन उन को मुरम्मत का कोई इन्तज़ाम नहीं है और अगर इस बारे में कोई कहे तो कोई सुनने को तैयार नहीं है। मैं तो कहता हूं कि अगर time हो तो मैं इस report में से सुनाऊं कि किस ढंग से इस report में यह सब बातें दी गई हैं। 153 के करीब Development Blocks हैं लेकिन उन में कभी कोई inspection करने नहीं गया। गांव का radio set है या loud-speaker है तो वह गांव के लम्बरदार के घर पर लगा हुआ है और इसी तरह जो दूसरी चीज़ें हैं वे या तो लम्बरदार के काम आजायेंगी या जो दूसरे बड़े रसूख वाले आदमी हैं उन के काम आ जायेंगी। इस लिये मैं कहूंगा कि अगर वाकई गवर्नमैंट पंजाब की तामीर करना चाहती है और पंजाब के देहात की तामीर करना चाहती है तो मैं आप को विसातत से चेयरमैन साहिब इन से यह दरखास्त करूंगा कि ऐसे B.D.O.s को weed out करने के लिये और उन के काम की जांच पड़ताल करने के लिये एक Screening Committee बनायें। ताकि जिस ढंग से फोटोज़ पेश की जा रही हैं और जैसे Cultural Programmes की चर्चा की जा रही है और जिन बातों का जिक्र करते हुए हमें शर्म आती है वह हो रही हैं इन को रोका जाये। इस लिये वज़ीर साहिब को हिम्मत कर के ऐसी एक कमेटी बना कर इस Department को साफ करना चाहिये। फिर आप ने यह बात कह कर इन B.D.O.s की appointments करने का काम Public Service Commission के हाथों से अपने पास ले लिया था कि हम यह काम Social Workers को देंगे जो कि missionary spirit के आदमी होंगे, और कहा था कि जिन आदमियों को आप ने लिया है उन के दिलों में जनता के लिये दर्द है। तो क्या इन्हीं आदमियों के दिलों में जनता के लिये दर्द है और यही इन की missionary spirit है कि जिस की वजह से आज पंजाब बदनाम हो रहा है। चेयरमैन साहिब, मैं आप की वसातत से वज़ीर साहिब से अर्ज़ करता हूं कि बनाइये एक screening कमेटी जो ऐसे B.DO.s को weed out करे जिन की वजह से पंजाब बदनाम हुआ है।

**ਸਾਮੂਹਿਕ ਵਿਕਾਸ ਮੰਤ੍ਰੀ (ਸਰਦਾਰ ਗੁਰਬੰਤਾ ਸਿੰਘ)** : ਚੇਅਰਮੈਨ ਸਾਹਿਬ, ਇਸ demand ਤੇ ਬਹੁਤ ਕੁਝ ਕਿਹਾ ਗਿਆ ਹੈ ਲੇਕਿਨ ਅਫਸੋਸ ਹੈ ਕਿ ਇਨ੍ਹਾਂ ਦੋ demands ਲਈ ਸਾਨੂੰ ਵਕਤ ਬਹੁਤ ਘੱਟ ਮਿਲਿਆ ਹੈ ਇਸ ਲਈ ਮੈਂ ਜਲਦੀ ਜਲਦੀ ਕੁਝ ਗਲਾਂ ਜਿਹੜੀਆਂ ਕਿ ਮੇਰਿਆਂ ਦੋਸਤਾਂ ਨੇ ਕਹੀਆਂ ਹਨ ਉਨ੍ਹਾਂ ਦੇ ਜਵਾਬ ਵਿਚ ਦਿਆਂਗਾ ਤੇ ਕੁਝ ਗਲਾਂ ਇਨ੍ਹਾਂ ਦੋ ਮਹਿਕਮਿਆਂ ਬਾਰੇ ਜਿਹੜੀਆਂ ਕਿ ਅਸਾਂ ਪਿਛਲੇ ਸਾਲਾਂ ਵਿਚ ਕੀਤੀਆਂ ਹਨ ਦਸਾਂਗਾ ਤੇ ਉਸ ਕੰਮ ਦੀ ਤਸਵੀਰ ਵੀ ਤੁਹਾਡੇ ਸਾਹਮਣੇ ਰਖਾਂਗਾ।

[ਸਾਮੂਹਿਕ ਵਿਕਾਸ ਮੰਤ੍ਰੀ]

ਚੇਅਰਮੈਨ ਸਾਹਿਬ, ਇਹ ਬੜੀ ਚੰਗੀ ਗੱਲ ਹੈ ਜਿਹੜੀ ਅਸਾਂ Evaluation ਕਮੇਟੀ ਮੁਕਰਰ ਕੀਤੀ ਹੈ । ਉਸ ਕਮੇਟੀ ਨੇ ਬੜਾ ਚੰਗਾ ਕੰਮ ਕੀਤਾ ਹੈ ਔਰ ਗੌਰਮੈਂਟ ਨੇ ਆਪਣਿਆਂ ਆਦਮੀਆਂ ਦੀ ਇਹ ਕਮੇਟੀ ਮੁਕਰਰ ਕੀਤੀ ਸੀ ਤਾਕਿ ਇਹ ਕਮੇਟੀ ਸਾਡੇ ਕੰਮ ਦੀ ਜਾਂਚ ਪੜਤਾਲ ਕਰੇ । ਮੈਂ ਇਸ ਕਮੇਟੀ ਦਾ ਬੜਾ ਮਸ਼ਕੂਰ ਹਾਂ ਕਿਉਂਕਿ ਇਸ ਨੇ ਬੜੀ ਚੰਗੀ ਜਾਂਚ ਪੜਤਾਲ ਕੀਤੀ ਹੈ ਲੇਕਿਨ ਮੈਂ ਉਸ ਕਮੇਟੀ ਬਾਰੇ ਕਹਾਂਗਾ ਕੁਝ ਨਹੀਂ, ਕਿਉਂਕਿ ਇਸ ਦੀ report ਹਾਲੇ ਮਹਿਕਮੇ ਵਿਚ examine ਹੋ ਰਹੀ ਹੈ । Chairman ਸਾਹਿਬ, ਆਪ ਦੀ ਮਾਰਫਤ ਮੈਂ ਇਹ ਕਹਿ ਸਕਦਾ ਹਾਂ ਕਿ ਸਾਡੀ party ਦੀ spirit ਅਜਿਹੀ ਹੈ ਕਿ ਜੋ ਖਾਮੀਆਂ ਸਾਡੇ ਵਿਚ ਹੋਣਗੀਆਂ, ਕਮਜ਼ੋਰੀਆਂ ਹੋਣਗੀਆਂ ਉਨ੍ਹਾਂ ਨੂੰ ਦੂਰ ਕੀਤਾ ਜਾਵੇਗਾ (ਤਾੜੀਆਂ) । ਲਾਲਾ ਜੀ ਨੇ ਬੋਲਦੇ ਹੋਏ ਜ਼ਮੀਨ ਅਸਮਾਨ ਦੇ ਕਲਾਬੇ ਮਿਲਾ ਦਿਤੇ । ਕਿਹਾ ਕਿ ਤਸਵੀਰਾਂ ਦਿਖਾਈਆਂ ਗਈਆਂ ਹਨ, ਭੜੋਲੀਆਂ ਸਾਹਿਬ ਨੇ ਵੀ ਕਿਹਾ ਕਿ ਤਸਵੀਰ ਦਿਖਾਈ ਗਈ ਹੈ । Chairman ਸਾਹਿਬ, ਹਰ ਕੋਈ ਆਪਣੇ ਭੈਣ ਭਰਾਵਾਂ ਨਾਲ ਬੈਠ ਕੇ ਫੋਟੋ ਖਿਚਵਾਉਂਦਾ ਹੈ, ਲੜਕੇ ਲੜਕੀਆਂ ਨਾਲ ਤਸਵੀਰਾਂ ਖਿਚਵਾਉਂਦਾ ਹੈ (*interruption*) ਕਈ ਵੇਰ ਰੋਟੀ ਖਾਂਦੇ ਤਸਵੀਰ ਖਿਚਵਾਉਂਦਾ ਹੈ। ਜਿਸ ਸਜਨ ਨੇ ਤਸਵੀਰ ਪੇਸ਼ ਕੀਤੀ ਹੈ, ਮੈਂ ਉਨ੍ਹਾਂ ਦੀਆਂ ਤਸਵੀਰਾਂ ਮੰਗਾਈਆਂ ਹਨ ਅਤੇ ਉਨ੍ਹਾਂ ਨੇ ਕਈ ਵਾਰੀ ਆਪਣੀਆਂ ਭੈਣਾਂ ਅਤੇ ਭਰਾਵਾਂ ਨਾਲ ਤਸਵੀਰਾਂ ਖਿਚਵਾਈਆਂ ਹਨ (*Hear, hear*)। ਇਹ ਜੋ ਤਸਵੀਰ ਪੇਸ਼ ਕੀਤੀ ਗਈ ਹੈ ਇਹ ਉਸ B.D.O. ਦੀ ਉਸ ਵੇਲੇ ਦੀ ਤਸਵੀਰ ਹੈ ਜਦ ਉਹ B.D.O. ਨਹੀਂ ਸੀ ਬਲਕਿ ਨੌਕਰੀ ਵਿਚ ਹੀ ਨਹੀਂ ਸੀ, ਇਕ social worker ਸੀ । ਉਸ ਵੇਲੇ ਉਸ ਨੇ ਆਪਣੀ ਭੈਣ ਨਾਲ ਮੰਜੇ ਤੇ ਬੈਠ ਕੇ ਤਸਵੀਰ ਖਿਚਵਾਈ ਸੀ । ਜਦੋਂ ਮੈਨੂੰ ਇਕ ਦੋਸਤ ਨੇ ਉਸ ਲੜਕੀ ਦਾ ਨਾ ਦਸਿਆ ਉਸ ਵਕਤ ਸਰਦਾਰ ਸਾਹਿਬ ਨੇ ਮੈਨੂੰ Community Projects ਦਾ ਮਹਿਕਮਾ ਦਿਤਾ ਹੋਇਆ ਸੀ । ਮੈਂ ਉਸ ਲੜਕੀ ਨੂੰ ਬੁਲਾਇਆ ਪਰ ਮੈਂ ਹਥ ਬੰਨ੍ਹ ਕੇ ਉਸ ਤੋਂ ਛੁਟਿਆ । ਮੈਂ ਉਸ ਨੂੰ ਕਿਹਾ ਇਹ ਤੇਰੀ ਤਸਵੀਰ ਹੈ । ਤਾਂ ਉਹ ਕਹਿਣ ਲਗੀ ਦੇਖੋ ਬਾਪੂ ਜੀ, ਇਹ ਕਿਸ ਤਰ੍ਹਾਂ ਦੀ ਗਲ ਹੈ । ਇਕ ਭਰਾ ਆਪਣੇ ਘਰ ਬੈਠਾ ਹੋਇਆ ਆਪਣੀ ਭੈਣ ਦੇ ਨਾਲ ਫੋਟੋ ਖਿਚਵਾਉਂਦਾ ਹੈ ਤਾਂ ਉਸ ਦੀ ਕੀ ਗਲ ਬਣਾਈ ਜਾਂਦੀ ਹੈ । (voices of shame, shame from treasury benches) ਕਿੰਨੀ ਸ਼ਰਮ ਦੀ ਗਲ ਹੈ । ਇਹ ਗਲਾਂ ਮਹਿਜ਼ ਇਸ ਲਈ ਕੀਤੀਆਂ ਜਾਂਦੀਆਂ ਹਨ ਕਿਉਂਕਿ ਇਹ B.D.O. ਬੜਾ ਚੰਗਾ ਆਦਮੀ ਹੈ, ਬੜਾ ਚੰਗਾ ਕੰਮ ਕਰ ਰਿਹਾ ਹੈ ਅਤੇ ਇਕ ਅਜਿਹਾ ਪੁਰਾਣਾ social worker ਹੈ ਜਿਸ ਨੇ ਸਾਡੀ ਸੰਸਥਾ ਲਈ ਬੜਾ ਕੰਮ ਕੀਤਾ ਹੈ । ਕਿਹਾ ਗਿਆ ਹੈ ਕਿ B.D.O. ਨੇ ਚਿੱਠੀ ਲਿਖੀ, ਤਾਰ ਦਿਤੀ ਪਰ ਉਹ ਲੜਕੀ ਆਈ ਨਾ । ਫਿਰ ਕਿਹਾ ਗਿਆ ਕਿ ਸਰਦਾਰ ਪਰਤਾਪ ਸਿੰਘ ਦੇ Private Secretary ਨੇ ਉਸ ਦੀ ਤਬਦੀਲੀ ਰੋਕ ਦਿਤੀ । ਇਹ ਸਭ ਗਲਤ ਗਲਾਂ ਹਨ । ਮੈਂ ਖੁਦ ਉਸ B.D.O. ਦੀ ਤਬਦੀਲੀ ਕੀਤੀ ਹੈ ਅਤੇ ਉਸ ਦੇ interest ਵਿਚ ਕਪੂਰਥਲੇ ਕੀਤੀ ਹੈ । ਜਿਸ ਵਿਚਾਰੀ ਲੜਕੀ ਨੂੰ ਇਤਨਾ ਬਦਨਾਮ ਕੀਤਾ ਗਿਆ ਹੈ ਉਸ ਨੂੰ ਗੁਰਬੰਤਾ ਸਿੰਘ ਨੇ ਤਬਦੀਲ ਕੀਤਾ ਸੀ ਅਤੇ ਉਸ ਜਗ੍ਹਾ ਤਬਦੀਲ ਕੀਤਾ ਸੀ ਜਿੱਥੋਂ ਉਹ ਰੋਜ਼ ਆਪਣੇ ਘਰ ਜਾ ਸਕੇ । (*Hear, hear*)

ਫਿਰ ਕਿਹਾ ਗਿਆ ਕਿ ਰੁਪਿਆ ਜ਼ਾਇਆ ਹੋ ਰਿਹਾ ਹੈ, ਮੁਲਾਜ਼ਮਾਂ ਤੇ ਜ਼ਿਆਦਾ ਖਰਚ ਕੀਤਾ ਜਾ ਰਿਹਾ ਹੈ। ਇਸ ਬਾਰੇ ਅਰਜ਼ ਹੈ ਕਿ ਇਹ ਕੋਈ ਅਜਿਹਾ ਤਾਂ ਮਹਿਕਮਾ ਨਹੀਂ ਕਿ ਜਿਸ ਨੇ ਸੜਕ ਜਾਂ ਸਕੂਲ ਬਣਾ ਦੇਣਾ ਹੈ। ਇਹ ਮਹਿਕਮਾ ਤਾਂ missionary spirit ਵਾਲੇ ਆਦਮੀਆਂ ਦਾ ਹੈ। ਇਨ੍ਹਾਂ ਨੇ ਪਿੰਡਾਂ ਦੇ ਲੋਕਾਂ ਨੂੰ ਸਮਝਾਉਣਾ ਹੈ, ਲੋਕਾਂ ਵਿਚ ਪਰਚਾਰ ਕਰਨਾ ਹੈ, ਲੋਕਾਂ ਨੂੰ ਨਾਲ ਰਲਾ ਕੇ ਕੰਮ ਕਰਨਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਸ ਮਹਿਕਮੇ ਤੇ ਜ਼ਿਆਦਾ ਤੋਂ ਜ਼ਿਆਦਾ ਇਸ ਲਈ ਖਰਚ ਕਰ ਰਹੇ ਹਾਂ ਕਿ ਚੰਗੇ ਤੋਂ ਚੰਗੇ ਆਦਮੀ ਆਉਣ। ਲਾਲਾ ਜੀ ਨੇ ਕਿਹਾ ਕਿ ਤੁਸੀਂ ਆਪ B.D.Os. ਭਰਤੀ ਕਰ ਲਏ ਇਸ ਕਰਕੇ ਬੁਰੀਆਂ ਗਲਾਂ ਹੋ ਰਹੀਆਂ ਹਨ। ਇਸ ਬਾਰੇ ਅਰਜ਼ ਹੈ ਕਿ ਅਸੀਂ 75% ਅਸਾਮੀਆਂ Public Service Commission ਦੀ ਮਾਰਫਤ ਪੁਰ ਕਰਦੇ ਹਾਂ। ਬਾਕੀ 25% political sufferers ਵਿਚੋਂ, ਜੋ ਲੋਕ ਪੰਚ ਜਾਂ ਸਰਪੰਚ ਰਹਿ ਚੁਕੇ ਹੋਣ ਜਾਂ ਪਿੰਡਾਂ ਵਿਚ ਕੰਮ ਕਰਦੇ ਰਹੇ ਹੋਣ। ਇਨ੍ਹਾਂ 25% ਵਿਚੋਂ $12\frac{1}{2}\%$ ਵੀ ਉਹ ਹੁੰਦੇ ਹਨ ਜੋ ਦਫ਼ਤਰਾਂ ਵਿਚ ਮੁਲਾਜ਼ਮ ਹੁੰਦੇ ਹਨ ਅਤੇ $12\frac{1}{2}\%$ ਉਹ ਹੁੰਦੇ ਹਨ ਜਿਨ੍ਹਾਂ ਨੂੰ ਦਿਹਾਤੀ ਜ਼ਿੰਦਗੀ ਦਾ ਗਹਿਰਾ ਤਜਰਬਾ ਹੁੰਦਾ ਹੈ। Chairman ਸਾਹਿਬ, ਮੈਂ ਆਪ ਨੂੰ ਦਸਦਾ ਹਾਂ ਕਿ ਮੈਂ ਇਨ੍ਹਾਂ public life ਨਾਲ ਸਬੰਧ ਰਖਣ ਵਾਲਿਆਂ B.D.Os. ਦੇ Blocks ਆਪ ਉਥੇ ਜਾਕੇ ਵੇਖੇ ਹਨ, ਲੋਕਾਂ ਨਾਲ ਗਲਾਂ ਕੀਤੀਆਂ ਹਨ, ਉਨ੍ਹਾਂ ਦਾ ਕੰਮ ਦੇਖਿਆ ਹੈ ਅਤੇ ਮੇਰਾ ਇਹ ਤਜਰਬਾ ਹੈ ਕਿ ਇਹ ਲੋਕ ਇਸ ਕੰਮ ਵਿਚ ਬਹੁਤ successful ਰਹੇ ਹਨ ਅਤੇ ਜ਼ਿਆਦਾ ਕੰਮ ਕਰ ਸਕਦੇ ਹਨ। ਮੈਂ ਹਾਲੇ Evaluation Committee ਦੇ ਕੰਮ ਬਾਰੇ ਕੁਝ ਨੁਕਤਾਚੀਨੀ ਜਾਂ ਹਿਮਾਇਤ ਨਹੀਂ ਕਰਨਾ ਚਾਹੁੰਦਾ ਪਰ ਉਸ ਨੇ ਕਿਹਾ ਹੈ, ਮੈਂ ਲਾਲਾ ਜੀ ਨੂੰ ਦਸਣਾ ਚਾਹੁੰਦਾ ਹਾਂ, ਕਿ ਜੋ ਅਸੀਂ ਬਾਹਰੋਂ ਆਦਮੀ ਲਏ ਹਨ ਉਨ੍ਹਾਂ ਨੇ ਜ਼ਿਆਦਾ ਚੰਗਾ ਕੰਮ ਕੀਤਾ ਹੈ। ਇਨ੍ਹਾਂ ਨੇ ਕਿਹਾ ਕਿ Chief Minister ਨੇ ਅੰਮ੍ਰਿਤਸਰ ਦੇ, Industries Minister ਨੇ ਗੁਰਦਾਸਪੁਰ ਜ਼ਿਲੇ ਦੇ ਅਤੇ ਮੈਂ ਜਲੰਧਰ ਜ਼ਿਲੇ ਦੇ ਆਦਮੀ ਲੈ ਲਏ ਹਨ। ਮੈਂ ਅਰਜ਼ ਕਰਦਾ ਹਾਂ ਕਿ ਸਾਲ ਡੇਢ ਸਾਲ ਤੋਂ ਅਸੀਂ ਕੋਈ ਆਦਮੀ ਬਾਹਰੋਂ ਨਹੀਂ ਲਿਆ। ਜ਼ਿਆਦਾ ਆਦਮੀ ਤਾਂ ਹੋ ਸਕਦਾ ਹੈ ਉਦੋਂ ਦੇ ਹੋਣ ਜਦੋਂ ਲਾਲਾ ਜੀ ਵਜ਼ੀਰ ਸਨ। (*interruption*)

ਇਕ ਗਲ ਇਹ ਕਹੀ ਗਈ ਕਿ cultural programmes ਕਰਦੇ ਹਨ। ਮੈਨੂੰ ਹੈਰਾਨਗੀ ਹੁੰਦੀ ਹੈ ਜਦੋਂ ਮੈਂ ਦੇਖਦਾ ਹਾਂ ਕਿ ਪੰਡਤ ਰਾਮ ਕਿਸ਼ਨ ਜਿਹੇ ਅਤੇ ਲਾਲਾ ਜੀ ਵਰਗੇ ਸੁਲਝੇ ਹੋਏ ਲੋਕ ਇਹ ਗਲਾਂ ਕਹਿਣ, ਜਿਨ੍ਹਾਂ ਨੇ ਸਭ ਕੁਝ ਦੇਖਿਆ ਹੈ। ਮੈਂ ਦਸਦਾ ਹਾਂ ਕਿ ਕੋਈ cultural programme ਨਹੀਂ ਹੋਇਆ। B.D.O. ਦਾ ਕੰਮ ਬੜਾ ਜ਼ਬਰਦਸਤ ਹੈ, ਉਸ ਨੇ ਦੁਨੀਆ ਦਾ ਨਕਸ਼ਾ ਬਦਲਣਾ ਹੈ, ਲੋਕਾਂ ਨੂੰ educate ਕਰਨਾ ਹੈ, ਦੇਹਾਤੀਆਂ ਦੇ ਘਰਾਂ ਵਿਚ ਜਾ ਕੇ ਉਨ੍ਹਾਂ ਨੂੰ ਸਾਂਝੇ ਕੰਮ ਰਾਹੀਂ ਤਰੱਕੀ ਕਰਨ ਦੇ ਤਰੀਕੇ ਦਸਣੇ ਹਨ। ਕੀ ਇਹ ਕੰਮ ਇਕ ਜਾਂ ਦੋ ਦਿਨਾਂ ਵਿਚ ਹੋਣ ਵਾਲਾ ਹੈ ? ਨਹੀਂ, ਇਸ ਵਿਚ ਵਕਤ ਲਗੇਗਾ।

(*At this stage Mr. Deputy Speaker occupied the Chair.*)

ਜਦੋਂ ਮੈਂ ਵਜ਼ੀਰ ਬਣਿਆ ਤਾਂ ਮੈਂ ਸੋਚਿਆ ਕਿ ਆਪ ਜਾਕੇ Blocks ਦਾ ਕੰਮ ਦੇਖਾਂ। ਮੈਂ ਇਕ ਮਹੀਨਾ ਘੁਮਦਾ ਰਿਹਾ ਅਤੇ B.D.O. ਦੇ ਕਹਿਣ ਤੇ ਨਹੀਂ ਬਲਕਿ ਆਪਣੀ

[ਸਾਮੂਹਿਕ ਵਿਕਾਸ ਮੰਤ੍ਰੀ]

ਮਰਜ਼ੀ ਨਾਲ ਆਉਂਦਾ ਜਾਂਦਾ ਰਿਹਾ । ਮੈਨੂੰ ਵੀ ਬੜਾ ਬੁਰਾ ਜਿਹਾ impression ਪਿਆ ਕਿ ਇਨ੍ਹਾਂ ਨੇ ਕੋਈ ਕੰਮ ਨਹੀਂ ਕੀਤਾ ਪਰ ਗਲ ਇਹ ਹੈ ਕਿ ਫਰਜ਼ ਕਰੋ ਇਕ Block ਵਿਚ 100 ਪਿੰਡ ਹਨ । ਇਨ੍ਹਾਂ ਵਿਚੋਂ B.D.O. 10, 15 ਜਾਂ 20 ਵਿਚ ਕੰਮ ਸ਼ੁਰੂ ਕਰਦਾ ਹੈ । ਉਨ੍ਹਾਂ ਦੀ ਹਾਲਤ ਚੰਗੀ ਕਰਕੇ ਉਹ ਦੂਜੇ ਪਿੰਡ ਵਿਚ ਜਾਂਦਾ ਹੈ । 100 ਦੇ 100 ਪਿੰਡ ਇਕ ਦਮ ਨਹੀਂ ਸੁਧਾਰੇ ਜਾ ਸਕਦੇ । ਕੰਮ ਹੋ ਰਿਹਾ ਹੈ, ਇਹ ਨਹੀਂ ਕਿ ਕੰਮ ਹੋ ਹੀ ਨਹੀਂ ਰਿਹਾ । ਇਹ ਦਰਅਸਲ ਉਸੇ ਤਰ੍ਹਾਂ ਦੀ ਗਲ ਹੈ ਕਿ ਇਕ ਰੇਲ ਦੀ line ਪਹਾੜ ਦੇ ਨਾਲ ਨਾਲ ਜਾਂਦੀ ਸੀ, ਇਸ ਦੇ ਦਾਮਨ ਵਿਚ । ਉਸ line ਤੇ ਇਕ ਗਡੀ ਵਿਚ 2 ਮੁਸਾਫਰ ਬੈਠੇ ਸਫਰ ਕਰ ਰਹੇ ਸਨ । ਇਕ ਦਾ ਮੂੰਹ ਪਹਾੜ ਵਲ ਸੀ ਅਤੇ ਦੂਜੇ ਦਾ ਹਰੇ ਭਰੇ ਮੈਦਾਨ ਵਲ । ਸਫਰ ਤੋਂ ਬਾਅਦ ਪਹਿਲੇ ਮੁਸਾਫਰ ਦੀ ਇਹ report ਸੀ ਕਿ ਇਹ ਇਲਾਕਾ ਤਾਂ ਬਿਲਕੁਲ ਬੰਜਰ ਪਹਾੜ ਹੈ, ਇਥੇ ਤਾਂ ਬਸ ਨਦੀਆਂ ਨਾਲੇ ਅਤੇ ਖੱਡਾਂ ਹੀ ਹਨ । ਦੂਜੇ ਦੀ report ਸੀ ਕਿ ਇਹ ਇਲਾਕਾ ਹਰਿਆ ਭਰਿਆ, ਅਤੇ ਬਹੁਤ ਉਪਜਾਊ ਹੈ । ਕਸੂਰ ਦੋਵਾਂ ਵਿਚੋਂ ਕਿਸੇ ਦਾ ਵੀ ਨਹੀਂ ਸੀ । ਉਸ ਨੇ ਪਹਾੜ ਹੀ ਵੇਖੇ ਸਨ ਤੇ ਦੂਜੇ ਨੇ ਹਰੇ ਭਰੇ ਮੈਦਾਨ ਵੇਖੇ ਸਨ ।

ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਬਲਾਕਾਂ ਦੇ ਕਰਮਚਾਰੀਆਂ ਨੇ ਚੰਗਾ ਕੰਮ ਕੀਤਾ ਹੈ । ਇਹ ਠੀਕ ਹੈ ਕਿ ਕੁਝ ਪਿੰਡਾਂ ਵਿਚ ਕੰਮ ਚੰਗਾ ਨਹੀਂ ਹੋਇਆ ਪਰ ਕੰਮ ਹੌਲੀ ਹੌਲੀ ਕੀਤਾ ਜਾ ਰਿਹਾ ਹੈ ਅਤੇ ਹਰ ਪਾਸੇ ਤਰਕੀ ਕੀਤੀ ਜਾ ਰਹੀ ਹੈ । ਪਰ ਕੋਈ ਆਦਮੀ ਇਸ ਤਰ੍ਹਾਂ ਵੇਖਦਾ ਹੈ ਅਤੇ ਕੋਈ ਆਦਮੀ ਕਿਸੇ ਹੋਰ ਨਜ਼ਰ ਨਾਲ ਬਲਾਕਾਂ ਵਿਚ ਕੰਮ ਕੀਤੇ ਨੂੰ ਵੇਖਦਾ ਹੈ ।

ਮੈਂ, ਡਿਪਟੀ ਸਪੀਕਰ ਸਾਹਿਬ, ਕੁਝ ਚੀਜ਼ਾਂ ਦਸਣੀਆਂ ਚਾਹੁੰਦਾ ਹਾਂ । ਲਾਲਾ ਜੀ ਉਠ ਕੇ ਚਲੇ ਗਏ ਹਨ ਉਨ੍ਹਾਂ ਨੇ ਕੁਝ ਗਲਾਂ ਕਹੀਆਂ ਸਨ ਉਨ੍ਹਾਂ ਬਾਰੇ ਮੈਂ ਦਸਣਾ ਚਾਹੁੰਦਾ ਸਾਂ । ਜਿਥੋਂ ਤਕ ਲੇਡੀ ਸੋਸ਼ਲ ਆਰਗੇਨਾਈਜ਼ਰ, ਗਰਾਮ ਸੇਵਕਾਂ ਜਾਂ ਹੋਰ ਬੀਬੀਆਂ ਦਾ ਸਬੰਧ ਹੈ ਜੋ ਬਲਾਕਾਂ ਵਿਚ ਕੰਮ ਕਰਦੀਆਂ ਹਨ ਉਨ੍ਹਾਂ ਬਾਰੇ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਉਹ ਬਲਾਕਾਂ ਵਿਚ B.D.O'.s ਨਾਲ ਕੰਮ ਨਾ ਕਰਿਆ ਕਰਨ । ਇਸ ਬਾਰੇ ਸਰਕਾਰ ਨੇ ਇਕ ਪ੍ਰੋਗ੍ਰਾਮ ਬਣਾ ਲਿਆ ਹੈ ਜਿਸ ਅਨੁਸਾਰ ਬੀਬੀਆਂ ਕੰਮ ਕਰਨਗੀਆਂ ਉਹ ਇਹ ਹੈ ਕਿ ਬਲਾਕਾਂ ਵਿਚ ਜੋ ਬੀਬੀਆਂ ਕੰਮ ਕਰਨਗੀਆਂ ਉਨ੍ਹਾਂ ਦਾ ਕੰਮ ਵੀ ਬੀਬੀਆਂ ਹੀ ਵੇਖਿਆ ਕਰਿਆ ਕਰਨ ਜਿਨ੍ਹਾਂ ਨੂੰ ਸੁਪਰਵਾਇਜ਼ਰ ਮੁਕਰਰ ਕੀਤਾ ਜਾਵੇ । ਅਤੇ ਹਰ ਬੀਬੀ ਨੂੰ ਅਠ ਅਠ ਪਿੰਡ ਦਿਤੇ ਜਾਣ ਅਤੇ ਮੁਖ ਸੇਵਕਾਂ ਇਨ੍ਹਾਂ 16 ਪਿੰਡਾਂ ਵਿਚ ਕੰਮ ਕਰੇ । ਛੇ ਮਹੀਨੇ ਸਾਲ ਲਈ ਇਹ ਇਨ੍ਹਾਂ ਪਿੰਡਾਂ ਵਿਚ ਕੰਮ ਕਰਨ ਅਤੇ ਜਦੋਂ ਇਹ ਪਿੰਡਾਂ ਦੀ ਨੁਹਾਰ ਨੂੰ ਬਦਲ ਦੇਣ ਤਾਂ ਅਗਲੇ ਅਠ ਪਿੰਡਾਂ ਵਿਚ ਚਲੀਆਂ ਜਾਣ । ਫਿਰ ਜੇਕਰ ਇਨ੍ਹਾਂ ਨੂੰ ਜੀਪ ਤੇ ਸਫਰ ਕਰਨਾ ਪੈ ਜਾਵੇ ਤਾਂ ਇਨ੍ਹਾਂ ਲਈ ਇਹ ਵੀ ਤਜਵੀਜ਼ ਕੀਤੀ ਗਈ ਹੈ ਕਿ ਮਹੀਨੇ ਵਿਚ ਤਿਨ ਚਾਰ ਦਿਨਾਂ ਲਈ ਇਨ੍ਹਾਂ ਨੂੰ ਜੀਪ ਦਿੱਤੀ ਜਾਵੇ ਅਤੇ ਜਿਥੇ ਇਨ੍ਹਾਂ ਜਾਣਾ ਹੋਵੇ ਉਥੇ ਇਹ ਇਕਲੀਆਂ ਜਾਇਆ ਕਰਨਗੀਆਂ ।

ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਇਹ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਜਦੋਂ ਦਾ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਮੈਨੂੰ ਇਕ ਵੀ ਮਿਸਾਲ ਇਸ ਤਰ੍ਹਾਂ ਦੀ ਗਲ ਦੀ ਕੋਈ ਆਨਰੇਬਲ ਮੈਂਬਰ ਦਸ ਦੇਵੇ ਕਿ ਕਿਸੇ ਬਲਾਕ ਅਫਸਰ ਨਾਲ ਕੋਈ ਕੁੜੀ

ਬੈਠੀ ਸੀ ਤਾਂ ਮੈਂ ਇਸ ਦੀ ਜ਼ਿਮੇਵਾਰੀ ਲੈ ਲਵਾਂਗਾ । ਪਹਿਲਾ ਸਿਸਟਮ ਬਿਲਕੁਲ ਹਟਾ ਦਿਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਇਹ ਨੁਕਤਾਚੀਨੀ ਕਰਦੇ ਹਨ ਲੇਕਿਨ ਮੈਂ ਹੈਰਾਨ ਹਾਂ ਇਨ੍ਹਾਂ ਦਾ ਪਿਆਰ ਅਤੇ ਦਰਦ ਵੇਖ ਕੇ ਇਸ ਸਾਰੇ ਕੰਮ ਵਿਚ ।

ਮੈਂ ਇਕ ਬੇਨਤੀ ਹੋਰ ਇਨ੍ਹਾਂ ਦੇ ਬਲਾਕ ਵਿਚ ਕੀਤੇ ਜਾ ਰਹੇ ਕੰਮਾਂ ਦੇ ਪਿਆਰ ਬਾਰੇ ਦਸਣਾ ਚਾਹੁੰਦਾ ਹਾਂ । Evaluation Committee ਨੇ 240 ਮੈਂਬਰਾਂ ਨੂੰ ਜਿਨ੍ਹਾਂ ਵਿਚ ਐਮ.ਪੀ., ਐਮ. ਐਲ.ਸੀ. ਅਤੇ ਐਮ. ਐਲ. ਏ ਸ਼ਾਮਲ ਹਨ ਇਕ ਪ੍ਰੋਫਾਰਮਾ ਭੇਜਿਆ ਅਤੇ ਇਹ ਬੇਨਤੀ ਕੀਤੀ ਗਈ ਸੀ ਕਿ ਇਹ ਉਹ ਪ੍ਰੋਫਾਰਮਾ ਭਰਕੇ ਇਨ੍ਹਾਂ ਨੂੰ ਭੇਜਣ ਪਰ ਡਿਪਟੀ ਸਪੀਕਰ ਸਾਹਿਬ ਤੁਸੀਂ ਹੈਰਾਨ ਹੋਵੋਗੇ ਇਹ ਗਲ ਸੁਣ ਕੇ ਕਿ ਇਨ੍ਹਾਂ 240 ਮੈਂਬਰਾਂ ਵਿਚੋਂ ਕੇਵਲ ਤਿੰਨਾਂ ਨੇ ਜਵਾਬ ਭੇਜਿਆ ਹੈ । ਇਹ ਹੀ ਹੈ ਇਨ੍ਹਾਂ ਦਾ ਪਿਆਰ ਬਲਾਕਾਂ ਦੇ ਕੰਮਾਂ ਵਿਚ ਅਤੇ ਇਹ ਹੈ ਇਨ੍ਹਾਂ ਦੀ ਦਿਲਚਸਪੀ ਇਸ ਸਾਰੇ ਤਰੱਕੀ ਦੇ ਕੰਮ ਵਿਚ । Evaluation Committee ਨੂੰ ਕੇਵਲ ਤਿੰਨ ਜਵਾਬ ਮਿਲੇ ਹਨ ਇਕ ਲਾਲਾ ਹੇਮ ਰਾਜ ਐਮ. ਪੀ. ਵਲੋਂ ਅਤੇ ਦੂਜਾ ਅਸਾਡੇ ਹਾਊਸ ਦੇ ਮਾਨਯੋਗ ਮੈਂਬਰ ਸ੍ਰੀ ਧਰਮ ਸਿੰਘ ਰਾਠੀ ਵਲੋਂ । ਇਨ੍ਹਾਂ ਬਾਰੇ ਮੈਂ ਜ਼ਿਆਦਾ ਨਹੀਂ ਕਹਿੰਦਾ ਕੇਵਲ ਇਕੋ ਗਲ ਅਰਜ਼ ਕਰਾਂਗਾ ਕਿ ਜਦੋਂ ਇਨ੍ਹਾਂ ਵਲੋਂ ਵਾਪਸ ਭੇਜਿਆ ਪ੍ਰੋਫਾਰਮਾ ਅਸੀਂ ਵੇਖਿਆ ਤਾਂ ਹਸ ਹਸ ਕੇ ਸਾਡੀਆਂ ਵਖੀਆਂ ਦੁਖਣ ਲਗ ਪਈਆਂ । ਇਨ੍ਹਾਂ ਨੇ ਹਰ ਕਾਲਮ ਦੇ ਸਾਹਮਣੇ ਲਿਖਿਆ ਸੀ corruption. ਇਸ ਤੋਂ ਬਾਦ ਤੀਜੇ ਸਜਣ ਹਨ ਡਾਕਟਰ ਭਾਗ ਸਿੰਘ । ਮੈਂ ਇਨ੍ਹਾਂ ਦਾ ਧਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕੁਝ ਲਿਖ ਕੇ ਭੇਜਿਆ ਹੈ ਅਤੇ ਕੁਝ ਚੰਗੀਆਂ suggestion ਵੀ ਦਿੱਤੀਆਂ ਹਨ ਬਾਕੀ 240 ਮੈਂਬਰਾਂ ਨੇ ਜਿਨ੍ਹਾਂ ਵਿਚ ਐਮ. ਪੀਜ਼. ਐਮ. ਐਲ. ਏਜ਼. ਅਤੇ ਐਮ .ਐਲ. ਸੀਜ਼. ਸ਼ਾਮਲ ਹਨ ਡਿਪਟੀ ਸਪੀਕਰ ਸਾਹਿਬ ਜਵਾਬ ਦੇਣ ਦੀ ਵੀ ਖੇਚਲ ਨਹੀਂ ਕੀਤੀ । ਚੌਧਰੀ ਲਹਿਰੀ ਸਿੰਘ ਜੀ ਹੁਣ ਬੈਠੇ ਨਹੀਂ ਅਤੇ ਸ੍ਰੀ ਪ੍ਰਬੋਧ ਚੰਦਰ ਅਤੇ ਪੰਡਿਤ ਸ੍ਰੀ ਰਾਮ ਜੀ ਸ਼ਰਮਾ ਲੀਡਰ ਆਫ ਦੀ ਅਪੋਜ਼ੀਸ਼ਨ ਜਿਨ੍ਹਾਂ ਦੀ ਮੈਂ ਇਜ਼ਤ ਕਰਦਾ ਹਾਂ ਅਤੇ ਇਹ ਤਿੰਨੇ ਵਜ਼ੀਰ ਵੀ ਰਹਿ ਚੁਕੇ ਹਣ ਅਤੇ ਇਹ ਸਮਝਦੇ ਹਨ ਕਿ ਉਹ ਜਨਤਾ ਦੇ ਇਕ ਵਡੇ ਸੇਵਕ ਹਨ ਅਤੇ ਸੇਵਾ ਕਰਦੇ ਹਨ ਉਨ੍ਹਾਂ ਨੇ ਕੋਈ ਜਵਾਬ ਨਹੀਂ ਦਿੱਤਾ ਅਤੇ ਜਦੋਂ ਬਲਾਕ ਡੀਵੈਲਪਮੈਂਟ ਦੀਆਂ ਕਮੇਟੀਆਂ ਦੀਆਂ ਮੀਟਿੰਗਾਂ ਹੁੰਦੀਆ ਹਨ ਉਨ੍ਹਾਂ ਵਿਚੋਂ ਇਕ ਵੀ ਇਨ੍ਹਾਂ ਨੇ attend ਨਹੀਂ ਕੀਤੀ । ਤੁਸੀਂ ਆਪ ਹੀ ਇਨ੍ਹਾਂ ਗੱਲਾ ਤੋਂ ਅੰਦਾਜ਼ਾ ਲਗਾਓ ਕਿ ਜਦੋਂ ਇਨੇ ਸਿਆਣੇ ਅਤੇ ਕਾਬਲ ਆਦਮੀ ਲੀਡਰ ਅਤੇ ਹਰ ਕੰਮ ਵਿਚ ਹਿੱਸਾ ਲੈਣ ਵਾਲੇ ਜਵਾਬ ਦੇਣ ਦੀ ਖੇਚਲ ਨਾ ਕਰਨ ਤਾਂ ਬਾਕੀਆਂ ਤੋਂ ਕੀ ਆਸ ਹੋ ਸਕਦੀ ਹੈ । ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਜੋ ਕੁਝ ਇਨ੍ਹਾਂ ਨੇ ਇਤਰਾਜ਼ ਕੀਤੇ ਹਨ ਉਹ ਸਿਰਫ਼ ਨੁਕਤਾਚੀਨੀ ਦੀ ਖਾਤਰ ਹੀ ਕੀਤੇ ਹਨ । ਅਤੇ ਸਿਰਫ ਇਸ ਨਜ਼ਰੀਏ ਨਾਲ ਕਿਤੇ ਹਨ ਕਿ ਸਰਕਾਰ ਨੂੰ ਬਦਨਾਮ ਕੀਤਾ ਜਾ ਸਕੇ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗਲ ਵੀ ਕਹੀ ਹੈ ਕਿ ਕੰਮ ਚੰਗਾਂ ਨਹੀਂ ਹੋਇਆ ਜਾਂ ਕੰਮ ਹੋਇਆ ਹੀ ਨਹੀਂ । ਇਸ ਸਬੰਧ ਵਿਚ ਮੈਂ ਇਹ ਅਰਜ਼ ਆਪ ਦੀ ਰਾਹੀਂ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਕੰਮ ਦਾ ਇਕ target fixed ਹੁੰਦਾ ਹੈ ਅਤੇ ਜੋ ਨਿਸ਼ਾਨੇ ਮੁਕਰਰ ਕੀਤੇ ਗਏ ਹਨ ਉਨ੍ਹਾਂ ਨੂੰ ਪੂਰਾ ਕਰਨਾ ਪੈਂਦਾ ਹੈ ਅਤੇ ਇਸ ਦੇ ਨਾਲ ਇਹ ਵੀ ਹਦ ਮੁਕਰਰ ਹੈ ਕਿ ਇਨ੍ਹਾਂ ਨਿਸ਼ਾਨਿਆਂ ਨੂੰ ਇਨੇ ਚਿਰ ਵਿਚ ਪੂਰਾ ਕਰਨਾ ਹੈ । ਸਾਡੇ ਮਹਿਕਮੇ ਵਿਚ ਇਸ ਤਰ੍ਹਾਂ ਦੇ ਨਿਸ਼ਾਨੇ ਪਹਿਲਾਂ ਹੀ ਨਿਸਚਤ ਹਨ ਕਿ ਇਨਾ ਪੈਸਾ ਇਨ੍ਹਾਂ

[ਸਾਮੂਹਿਕ ਵਿਕਾਸ ਮੰਤ੍ਰੀ]

ਕੰਮਾਂ ਤੇ ਖਰਚ ਕਰਨਾ ਹੈ ਅਤੇ ਇਹ ਕੰਮ ਇਨੇ ਚਿਰ ਵਿਚ ਕਰਨੇ ਹਨ । ਇਸ ਦੇ ਨਾਲ ਹੀ ਇਕ ਗਲ ਹੋਰ ਵੀ ਹੈ ਕਿ ਕਲਾ B.D.O. ਹੀ ਨਹੀਂ ਜੋ ਰੁਪਿਆ ਖਰਚ ਕਰਦਾ ਹੈ ਸਗੋਂ ਜਿੰਨਾਂ ਰੁਪਿਆ B.D.O. ਵਲੋਂ ਖਰਚ ਕੀਤਾ ਜਾਂਦਾ ਹੈ ਉਨਾ ਹੀ ਲੋਕਾਂ ਵਲੋਂ ਨਕਦੀ ਦੀ ਸ਼ਕਲ ਵਿਚ ਇਕਠਾ ਕੀਤਾ ਜਾਂਦਾ ਹੈ। ਇਸ ਲਈ ਉਤਸ਼ਾਹ ਅਤੇ ਪ੍ਰੇਰਨਾ B.D.O. ਅਤੇ S.E.O. ਵਲੋਂ ਮਿਲਦੀ ਹੈ । ਡਿਪਟੀ ਸਪੀਕਰ ਸਾਹਿਬ ਅਸਾਡੇ ਤੇ ਇਲਜ਼ਾਮ ਲਗਾਇਆ ਜਾਂਦਾ ਹੈ ਕਿ ਇਸ ਮਹਿਕਮੇ ਨੇ ਕੰਮ ਨਹੀਂ ਕੀਤਾ ਪਰ ਮੈਂ ਇਹ ਦਸਾਂ ਕਿ 9 ਕਰੋੜ 35ਲਖ ਰੁਪਿਆ ਸਰਕਾਰ ਨੇ ਦਿਤਾ ਹੈ ਅਤੇ ਬਲਾਕਾਂ ਦੇ ਕਰਮਚਾਰੀਆਂ ਨੇ ਬੀ. ਡੀ. ਓ. ਅਤੇ ਐਸ. ਈ. ਓ. ਨੇ ਪਿੰਡਾਂ ਵਿਚ ਲੋਕਾਂ ਨਾਲ ਪਿਆਰ ਪਾ ਕੇ ਉਨ੍ਹਾਂ ਦੀ ਸੇਵਾ ਕਰਕੇ ਉਨ੍ਹਾਂ ਨੂੰ ਮਗਰ ਲਾ ਕੇ ਉਨ੍ਹਾਂ ਨੂੰ ਉਤਸ਼ਾਹ ਅਤੇ ਪ੍ਰੇਰਨਾ ਦਿਵਾਕੇ ਲੋਕਾਂ ਪਾਸੋਂ 9 ਕਰੋੜ 74 ਲਖ ਰੁਪਿਆ ਇਕਠਾ ਕੀਤਾ ਹੈ । (ਪ੍ਰਸੰਸਾ) ਫਿਰ ਕਿਹਾ ਜਾਂਦਾ ਹੈ ਕਿ ਇਸ ਸੰਸਥਾ ਨੇ ਕੁਝ ਕੰਮ ਨਹੀਂ ਕੀਤਾ ਪਰ ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕਿ 9 ਕਰੋੜ 35 ਲਖ 8 ਹਜ਼ਾਰ ਰੁਪਿਆ ਸਰਕਾਰ ਨੇ ਲਗਾਇਆ ਤਾਂ ਲੋਕਾਂ ਨੇ 9 ਕਰੋੜ 75 ਲਖ 63 ਹਜ਼ਾਰ ਰੁਪਿਆ ਲਗਾਇਆ । ਇਹ ਇਤਨੀ ਵਡੀ ਰਕਮ ਪਿੰਡ ਵਾਲਿਆਂ ਨੇ ਦਿਤੀ ਹੈ। ਇਹ ਇਕ ਬਹੁਤ ਵਡੀ ਦੇਣ ਹੈ ਅਤੇ ਇਸ ਮਹਿਕਮੇ ਦੀ ਹਿੰਮਤ ਹੈ ਕਿ ਇਨਾਂ local contribution ਇਕਠਾ ਕਰ ਲਿਆ ਗਿਆ ।

ਇਸ ਦੇ ਨਾਲ ਹੀ ਅਸੀਂ ਜੋ ਚੰਗੇ ਬੀਜ ਵੰਡੇ, improved seeds ਵੰਡੇ ਹਨ ਇਹ 44 ਲਖ 24 ਹਜ਼ਾਰ 363 ਮਣ ਵੰਡੇ ਗਏ । (ਪ੍ਰਸੰਸਾ)

ਇਸ ਤੋਂ ਇਲਾਵਾ chemical fertilisers ਲਈ ਤਰਗੀਬ ਦਿਤੀ ਗਈ । ਮੈਂ ਬਾਕੀ ਜ਼ਿਲਿਆਂ ਦਾ ਤਾਂ ਨਹੀਂ ਜਲੰਧਰ ਦਾ ਜ਼ਿਕਰ ਇਥੇ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਜਦੋਂ ਪਿੰਡਾਂ ਵਾਲਿਆਂ ਨੂੰ ਕਿਹਾ ਜਾਂਦਾ ਸੀ ਕਿ fertilisers ਲੈ ਲਵੋ ਤਾਂ ਉਹ ਨਹੀਂ ਸਨ ਲੈ ਕੇ ਆਉਂਦੇ ਅਤੇ ਜੇਕਰ ਲੈ ਆਉਂਦੇ ਸਨ ਤੇ ਹੋਰਨਾਂ ਕੰਮਾਂ ਵਿਚ ਖਰਚ ਕਰ ਦਿੰਦੇ ਸਨ ਪਰ ਬਲਾਕਾਂ ਦੇ ਬਣ ਜਾਣ ਨਾਲ ਅਸਾਡੇ ਕਰਮਚਾਰੀਆਂ ਨੇ fertilisers ਦੀ ਵਿਸ਼ੇਸ਼ਤਾ ਉਨ੍ਹਾਂ ਨੂੰ ਦਸੀ ਅਤੇ 24ਲਖ-99 ਹਜ਼ਾਰ-192 ਮਣ fertiliser ਵੰਡਿਆ ਗਿਆ । ਇਹੋ ਹੀ ਨਹੀਂ ਡਿਪਟੀ ਸਪੀਕਰ ਸਾਹਿਬ, ਜ਼ਿਮੀਦਾਰਾਂ ਦਾ ਖਜ਼ਾਨਾ ਰੂੜੀ ਨੂੰ ਮੰਨਿਆ ਜਾਂਦਾ ਹੈ ਤਾਂ ਕਿ ਖਾਦ ਨੂੰ ਸੰਭਾਲ ਕੇ ਰਖਣ ਅਤੇ ਜੇਕਰ ਖਾਦ ਨਾ ਹੋਵੇ ਤਾਂ fertiliser ਵਿਚ ਤਾਕਤ ਨਹੀਂ ਆਉਂਦੀ । ਸਾਡੇ ਕਰਮਚਾਰੀਆਂ ਨੇ 6 ਲਖ 98 ਹਜ਼ਾਰ ਰੂੜੀ ਲਈ ਟੋਏ ਪੁਟੇ ਹਨ । ਇਸ ਤੋਂ ਇਲਾਵਾ ਫਲਾਂ ਦੇ ਦਰਖਤਾ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੁਲੂ ਸਬ-ਸਵੀਜ਼ਮ ਵਿਚ ਜੇਕਰ ਇਕ ਸੇਬ ਦਾ ਦਰਖਤ ਹੋਵੇ ਤਾਂ ਉਸਦੀ ਆਮਦਨ 2,000 ਰੁਪਿਆ ਸਾਲ ਦੀ ਹੁੰਦੀ ਹੈ ਅਤੇ ਉਸ ਨੂੰ ਹੋਰ ਕੋਈ ਕੰਮ ਕਰਨ ਦੀ ਲੋੜ ਨਹੀਂ ਪੈਂਦੀ । ਇਸ ਤਰੀਕੇ ਨਾਲ ਬਲਾਕਾਂ ਦੇ ਕਰਮਚਾਰੀਆਂ ਨੇ 14 ਲਖ 86 ਹਜ਼ਾਰ fruit-trees ਲਗਾਏ ਹਨ । ਮੇਰੇ ਪਾਸ ਤਾਂ ਇਸ ਦੀ ਪੂਰੀ ਤਫ਼ਸੀਲ ਹੈ ਪਰ ਮੈਂ ਸਾਰੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ । ਅਸੀਂ 18,000 pumping set ਲਗਾਏ ਅਤੇ 4,205 tube wells ਲਗਵਾਏ । ਇਹੋ ਹੀ ਨਹੀਂ Maternity and Child Welfare Centres 1,000 (ਵਿਘਨ) ਖੋਲੇ । ਜੇਕਰ ਭੜੋਲੀਆਂ ਸਾਹਿਬ ਨੂੰ ਕੋਈ ਸ਼ਕ ਹੋਵੇ ਤਾਂ ਮੈਂ

ਉਨ੍ਹਾਂ ਪਾਸ ਬੇਨਤੀ ਕਰਾਂਗਾ ਕਿ ਉਹ ਮੇਰੇ ਨਾਲ ਕਿਸੇ ਦਿਨ ਚਲੇ ਜਾਣ ਤਾਂ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਗਵਾਂਢ ਪਿੰਡਾਂ ਵਿਚ ਤਰਕੀ ਦੇ ਕੀਤੇ ਹੋਏ ਕੰਮਾਂ ਬਾਰੇ ਦਸ ਸਕਦਾ ਹਾਂ। ਸਰਕਾਰੀ ਕਾਰ ਵਿਚ ਬਿਠਾ ਕੇ ਲੈ ਜਾਵਾਂਗਾ ਅਤੇ ਦਸ ਦੇਵਾਂਗਾ ਅਤੇ ਫਿਰ ਆਸ ਕਰਾਂਗਾ ਕਿ ਜੋ ਕੁਝ ਉਹ ਵੇਖ ਕੇ ਆਉਣ ਉਹ ਉਨ੍ਹਾਂ ਨੂੰ ਇਥੇ ਹਾਉਸ ਵਿਚ ਦਸਣਾ ਪਏਗਾ। ਇਹ ਆਪ ਵੇਖ ਸਕਦੇ ਹਨ ਕਿ ਕਿਨੀ ਤਰੱਕੀ ਇਨਾਂ ਬਲਾਕਾਂ ਰਾਹੀਂ ਕੀਤੀ ਗਈ ਹੈ।

ਇਥੇ ਹੀ ਬਸ ਨਹੀਂ ਡਿਪਟੀ ਸਪੀਕਰ ਸਾਹਿਬ, ਪੁਰਾਣੇ ਖੂਹ 11,181 ਮੁਰੰਮਤ ਕਰਵਾਏ ਗਏ ਅਤੇ 17,000 hand pumps ਲਗਵਾਏ ਗਏ। ਕੀ ਇਹ ਇਸ ਕੀਤੇ ਕੰਮ ਨੂੰ ਵੇਖ ਕੇ ਖੁਸ਼ ਨਹੀਂ ਹੁੰਦੇ ? ਪਿੰਡਾਂ ਵਿਚ ਨਾਲੀਆਂ ਪਕੀਆਂ ਕੀਤੀਆਂ ਅਤੇ ਗਲੀਆਂ ਪਕੀਆਂ ਕੀਤੀਆਂ। ਇਨ੍ਹਾਂ ਦੀ ਗਿਣਤੀ ਮੈਂ ਕੀ ਕਰਾਂ। ਇਸ ਤੋਂ ਇਲਾਵਾ ਸਕੂਲ ਬਿਲਡਿੰਗਾਂ ਬਣਾਈਆਂ ਗਈਆਂ। ਡਰੇਨਾਂ ਤੇ ਕੰਮ ਕੀਤਾ ਗਿਆ ਮੇਰੇ ਕੋਲ ਕੀਤੇ ਕੰਮ ਦੀ ਬਹੁਤ ਵਡੀ ਲਿਸਟ ਹੈ ਜੇਕਰ ਮੈਂ ਸਾਰੀ ਨੂੰ ਪੜ੍ਹਨ ਲਗਾਂ ਤਾਂ ਸਮਾਂ ਬਹੁਤ ਚਾਹੀਦਾ ਹੈ।

ਇਸ ਤੋਂ ਇਲਾਵਾ ਬੇਸਿਕ ਟਰੇਨਿੰਗ ਸਕੂਲ ਕਾਇਮ ਕੀਤੇ ਹਨ, ਇਨ੍ਹਾਂ ਬਲਾਕਾਂ ਦੇ ਕਰਮਚਾਰੀਆਂ ਨੇ ਕੁਆਪਰੇਟਿਵ ਸੁਸਾਇਟੀਆਂ ਬਣਾਈਆਂ ਹਨ। ਹੁਣ ਤਕ 28,404 ਸੁਸਾਇਟੀਆਂ ਬਣ ਚੁਕੀਆਂ ਹਨ ਅਤੇ ਇਨ੍ਹਾਂ ਰਾਹੀਂ ਲੋਕਾ ਦੀ ਇਮਦਾਦ ਕੀਤੀ ਜਾ ਰਹੀ ਹੈ। ਦਸਤਕਾਰੀ ਦੇ ਖੇਤਰ ਵਿਚ ਅਤੇ cottage industry ਦੇ ਖੇਤਰ ਵਿਚ ਕਾਫ਼ੀ ਤਰੱਕੀ ਕੀਤੀ ਗਈ ਹੈ, ਬੇਸ਼ੁਮਾਰ ਟਰੇਨਿੰਗ ਸਕੂਲਾਂ ਵਿਚ ਲੜਕੀਆਂ ਨੇ ਦਸਤਕਾਰੀ ਦੀ ਟਰੇਨਿੰਗ ਲਈ ਅਤੇ ਪਿੰਡਾਂ ਦੇ ਸੱਜਣਾਂ ਨੇ ਵਖ ਵਖ ਕਿਤਿਆਂ ਵਿਚ ਟਰੇਨਿੰਗ ਲਈ। ਇਨ੍ਹਾਂ ਦੀ ਗਿਣਤੀ 85,000 ਹੈ।

ਇਹ ਕੋਈ ਲੁਕੀ ਛਿਪੀ ਗੱਲ ਨਹੀਂ ਅਤੇ ਨਾ ਹੀ ਇਹ ਕੋਈ ਕਾਗਜ਼ੀ ਕਾਰਵਾਈ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੀ ਮਾਰਫਤ ਆਪਣੇ ਦੋਸਤਾਂ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੇਰੇ ਪਾਸ ਐਸੇ ਪਿੰਡਾਂ ਦੇ ਨਾਂ ਮੌਜੂਦ ਹਨ, ਐਸੀਆਂ ਥਾਂਵਾਂ ਮੌਜੂਦ ਨੇ ਜੋ ਕਿਸੇ ਨੂੰ ਸ਼ਕ ਹੋਵੇ ਤਾਂ ਉਹ ਮੇਰੇ ਨਾਲ ਕਾਰ ਵਿਚ ਬੈਠ ਕੇ ਚਲਣ। ਰਸਤੇ ਵਿੱਚ ਮੈਂ ਉਨ੍ਹਾਂ ਨੂੰ ਖਵਾਵਾਂ ਪਿਆਵਾਂਗਾ ਵੀ, ਖਾਤਿਰ ਵੀ ਕਰਾਂਗਾ (ਹਾਸਾ) ਜਿਹੜੀਆਂ ਥਾਵਾਂ ਤੇ ਬਲਾਕਾਂ ਨੇ ਕੰਮ ਕੀਤਾ ਹੈ ਉਹ ਚੱਲਕੇ ਵੇਖਣ। Schedule ਅਨੁਸਾਰ ਜਿਤਨਾ ਸਾਨੂੰ ਕੰਮ ਕਰਨਾ ਚਾਹੀਦਾ ਸੀ ਉਹ ਅਸੀਂ ਕਰ ਬੈਠੇ ਹਾਂ। ਸਾਨੂੰ ਇਸ ਗੱਲ ਦੀ ਜ਼ਰੂਰਤ ਹੈ ਕਿ ਅਸੀਂ ਪਿੰਡਾਂ ਨੂੰ ਕਿਵੇਂ ਅੱਛੇ ਤੋਂ ਅੱਛਾ ਬਣਾ ਸਕਦੇ ਹਾਂ। ਜੇ ਪਿੰਡਾਂ ਦੇ ਪਸ਼ੂ ਚੰਗੇ ਹੋਣ, ਪਿੰਡਾਂ ਦੀਆਂ Co-operative Societies ਚੰਗੀਆਂ ਹੋਣ ਤਾਂ ਪਿੰਡਾਂ ਦਾ ਸੁਧਾਰ ਹੋ ਸਕਦਾ ਹੈ। ਅਸੀਂ ਪਿੰਡਾਂ ਨੂੰ ਅੱਗੇ ਲੈ ਜਾਣਾ ਚਾਹੁੰਦੇ ਹਾਂ। ਇਨ੍ਹਾਂ ਸਕੀਮਾਂ ਅਤੇ ਤਰੀਕਿਆਂ ਰਾਹੀਂ ਹੀ ਅਸੀਂ ਬਹੁਤ ਅੱਗੇ ਵਧ ਸਕਦੇ ਹਾਂ। ਮੇਰੇ ਦੋਸਤ ਸ੍ਰੀ ਮੰਗਲ ਸੈਨ ਨੇ ਇਕ Rosin Factory ਦਾ ਜ਼ਿਕਰ ਕੀਤਾ ਹੈ। ਮੈਂ ਇਨ੍ਹਾਂ ਨੂੰ ਦੱਸਾਂ ਕਿ ਇਹ ਮੁਲਕ ਵਿੱਚ ਇਹ ਇਕੋ ਇਕ ਫੈਕਟਰੀ ਹੈ ਜਿਸ ਰਾਹੀਂ ਲੱਖਾਂ ਮਣ ਗੰਦਾ ਬਰੋਜ਼ਾ ਸਾਫ਼ ਹੁੰਦਾ ਹੈ। ਅਗੇ ਉਥੇ ਬੈਠਣ ਵਾਲੇ ਇਥੋਂ ਦੇ ਮਜ਼ਦੂਰਾਂ ਤੋਂ ਤੁਲਾ ਲੈਂਦੇ ਸੀ ਅਤੇ ਬੜੇ ਘਟ ਪੈਸੇ ਦਿੰਦੇ ਸੀ। ਅਜ ਕਈ ਹਜ਼ਾਰ ਦੀ ਗਿਣਤੀ ਵਿਚ ਉਥੇ ਦੇ ਪਹਾੜੀ ਲੋਕਾਂ ਦੇ ਛੋਟੇ ਛੋਟੇ ਬੱਚੇ ਕੰਮ ਕਰਦੇ ਹਨ। ਜਿਹੜੇ ਬਚੇ ਸਾਡੇ ਏਧਰ ਆ ਕੇ ਭਾਂਡੇ ਮਾਂਜਦੇ ਸੀ ਅਤੇ ਮੁੰਡੂ ਬਣ ਕੇ ਰਹਿੰਦੇ ਸੀ ਅਜ ਅਸੀਂ ਉਨ੍ਹਾਂ ਨੂੰ ਉਥੇ ਕੰਮ ਲਾਕੇ factory ਦੀ ਤਾਲੀਮ ਦੇਣੀ ਹੈ ਕਿ ਉਹ ਗੁਲਾਮ ਨਾ ਬਨਣ ਸਗੋਂ ਆਪਣੇ

[ਸਮੂਹਿਕ ਵਿਕਾਸ ਮੰਤ੍ਰੀ]

ਪੈਰਾਂ ਤੇ ਖੜ੍ਹੇ ਹੋਣ । ਅਸੀਂ ਏਥੇ ਹੁਣ Co-operative Societies ਬਣਾਉਣੀਆਂ ਚਾਹੁੰਦੇ ਹਾਂ ।

ਸ੍ਰੀ ਮੰਗਲ ਸੈਨ ਜੀ ਨੇ ਇਹ ਵੀ ਕਿਹਾ ਹੈ ਕਿ ਅਸੀਂ ਇਸ ਤਰ੍ਹਾਂ ਚਾਹੁੰਦੇ ਸੀ ਕਿ ਤੁਸੀਂ ਜਿਹੜੀ ਹੁਸ਼ਿਆਰਪੁਰ ਵਿੱਚ ਗੋਲੀ ਚਲਾਈ ਹੈ ਉਸ ਦੇ ਹਕ ਵਿੱਚ ਬੋਲੋ । ਪਰ ਮੈਂ ਇਹ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਸਾਡੇ ਦਿਲ ਵਿਚ ਇਹ ਗਲ ਨਹੀਂ ਹੈ । ਜੇ ਇਹ ਹੁੰਦੀ ਤਾਂ ਅਸੀਂ ਉਨ੍ਹਾਂ ਨੂੰ ਇਤਨੇ ਬੇਸ਼ੁਮਾਰ ਫੰਡ ਨਾ ਦਿੰਦੇ ਪਰ ਅਸੀਂ ਤਾਂ ਉਨ੍ਹਾਂ ਨੂੰ ਖਾਸ ਖਾਸ ਤਰੀਕਿਆਂ ਰਾਹੀਂ ਖੁਸ਼ਹਾਲ ਬਣਾਉਂਣਾ ਹੈ । ਸ੍ਰੀ ਰਾਮ ਪਿਆਰਾ ਜੀ ਨੇ ਵੀ Co-operative Societies ਦੇ ਮੁਤਲਿੱਕ ਕਿਹਾ ਹੈ । ਪਰ ਮੈਂ ਸਮਝਦਾ ਹਾਂ ਉਨ੍ਹਾਂ ਨੂੰ ਇਸ ਮੁਤਲਿੱਕ ਗਲਤ ਫਹਿਮੀ ਹੋਈ ਹੈ । ਇਸ ਤੋਂ ਇਲਾਵਾ ਵੀ ਇਨ੍ਹਾਂ ਨੇ ਕੁਝ ਗ਼ਲਤ ਬਿਆਨੀਆਂ ਕੀਤੀਆਂ ਹਨ । ਇਕ ਤਾਂ ਇਹ ਨਥੂ ਸ਼ਾਹ ਦੇ ਗਲ ਪਏ ਹੋਏ ਹਨ । ਸਾਡੀਆਂ ਇਸ ਵੇਲੇ ਤਿੰਨ ਮਿਲਾਂ ਚੱਲ ਰਹੀਆਂ ਹਨ । ਮੈਨੂੰ ਇਸ ਗੱਲ ਦੀ ਹੈਰਾਨੀ ਸੀ ਕਿ ਸਾਨੂੰ 2 ਸਾਲ ਘਾਟਾ ਕਿਵੇਂ ਪੈਂਦਾ ਰਿਹਾ । ਮੈਂ ਇਸ ਬਾਰੇ ਸ਼੍ਰੀ ਡੀ. ਡੀ. ਪੁਰੀ ਨਾਲ ਗਲ ਬਾਤ ਕੀਤੀ ਜਿਸ ਨੇ ਕਿ 1933-34 ਵਿਚ ਮਿਲ ਲਾਈ । ਉਸ ਦਾ ਕਹਿਣਾ ਹੈ ਕਿ ਸਾਨੂੰ ਪਹਿਲੇ 6 ਸਾਲ ਬੜਾ ਘਾਟਾ ਪੈਂਦਾ ਰਿਹਾ ਹੈ । ਪਰ ਅਸੀਂ ਆਪਣੀ ਖੁਸ਼ਕਿਸਮਤੀ ਸਮਝਦੇ ਹਾਂ ਕਿ ਸਾਡੀਆਂ ਤਿੰਨੋ Co-operative Mills ਠੀਕ ਚਲਦੀਆਂ ਹਨ । ਜੇ ਉਹ ਹਿਸੇਦਾਰ ਹੁੰਦੇ ਤਾਂ ਪਤਾ ਲਗਦਾ ਬਾਹਰੋਂ ਕਿਸੇ ਨੂੰ ਕੀ ਪਤਾ ਚਲਦਾ ਹੈ । ਇਹ ਮਿਲਾਂ ਬੜੇ ਸ਼ਾਨਦਾਰ ਤਰੀਕੇ ਨਾਲ ਚਲਦੀਆਂ ਹਨ । ਰੋਹਤਕ ਮਿਲ ਨੂੰ ਪਿਛਲੇ ਸਾਲ ਘਾਟਾ ਪਿਆ । ਇਹ ਘਾਟਾ ਕਿਉਂ ਪਿਆ ? ਇਸ ਬਾਰੇ ਚੌਧਰੀ ਲਹਿਰੀ ਸਿੰਘ ਨੇ ਵੀ ਜ਼ਿਕਰ ਕੀਤਾ ਹੈ ਕਿ ਸਾਡੇ ਹਰਿਆਨੇ ਦੀ ਮਿਲ ਹੈ । ਜਿਸ ਵੇਲੇ ਚੌਧਰੀ ਲਹਿਰੀ ਸਿੰਘ ਜੀ ਵਜ਼ੀਰ ਸਨ ਉਦੋਂ ਲੋਕਾਂ ਦਾ ਪੈਸਾ ਨਹੀਂ ਬਲਕਿ ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਸਰਕਾਰੀ ਬੈਂਕ ਦਾ ਪੈਸਾ ਖਰਚ ਕੀਤਾ ਜਾਂਦਾ ਸੀ ਪਰ ਜਦੋਂ ਗੁਰਬੰਤਾ ਸਿੰਘ ਵਜ਼ੀਰ ਹੈ ਇਹ ਪੈਸਾ ਲੋਕਾਂ ਨੇ ਆਪਣੇ ਕੋਲੋਂ ਲਾਇਆ ਹੈ । ਪਾਣੀਪਤ ਮਿਲ ਤੋਂ ਸਾਨੂੰ 12-15 ਲੱਖ ਮੁਨਾਫਾ ਹੋਇਆ ਹੈ । ਰੋਹਤਕ ਮਿਲ ਨੂੰ ਜਿਹੜਾ ਪਿਛਲੇ ਸਾਲ ਘਾਟਾ ਪਿਆ ਸੀ ਉਹ 11 ਲੱਖ ਦੇ ਕਰੀਬ ਸੀ । ਐਤਕੀ ਅਸੀਂ ਉਹ ਘਾਟਾ ਵੀ ਪੂਰਾ ਕਰ ਲਿਆ ਹੈ ਅਤੇ 10-11 ਲੱਖ ਦਾ ਮੁਨਾਫਾ ਵੀ ਹੋਇਆ ਹੈ । ਇਹੋ ਹਾਲ ਭੋਗਪੁਰ ਮਿਲ ਦਾ ਹੈ । ਮੇਰੇ ਦੋਸਤ ਸਰਦਾਰ ਵਰਿਆਮ ਸਿੰਘ ਨੇ ਖੰਡ ਦੀ ਮਿਲ ਬਾਰੇ ਜ਼ਿਕਰ ਕੀਤਾ ਹੈ ਕਿ ਤੁਸੀਂ ਖੰਡ ਦੀ ਮਿਲ ਲਾਓ । ਇਸ ਬਾਰੇ ਲੋਕਾਂ ਨੇ ਪੈਸਾ ਵੀ ਇੱਕਠਾ ਕੀਤਾ ਹੈ । ਉਹ ਕਹਿੰਦੇ ਹਨ ਕਿ ਤੁਸੀਂ Government of India ਤੋਂ ਇਹ ਪੈਸਾ ਲੈ ਲਵੋ । ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਇਸ ਬਾਰੇ ਮੇਰੀ ਗੱਲ ਬਾਤ ਹੋਈ ਹੈ । ਇਕ Centre ਦੇ Minister ਦਾ ਕਹਿਣਾ ਹੈ ਕਿ ਅਸੀਂ ਖੰਡ ਦੀ ਮਿਲ ਵਾਸਤੇ 20 ਲੱਖ ਰੁਪਿਆ ਤੱਕ ਦੇ ਸਕਦੇ ਹਾਂ । ਇਹ ਮਦਦ ਜਦੋਂ ਤੁਸੀਂ ਮੰਗੋਗੇ ਦੇ ਦਿੱਤੀ ਜਾਵੇਗੀ । ਪਰ ਲੋਕ ਕਹਿੰਦੇ ਹਨ ਕਿ ਅਸੀਂ ਆਪ ਪੈਸਾ ਇਕਠਾ ਕਰਕੇ ਮਿਲ ਲਾਉਣੀ ਹੈ ਸਰਕਾਰ ਤੋਂ ਇਕ ਪਾਈ ਨਹੀਂ ਲੈਣੀ । ਮੈਂ ਵੀ ਉਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਮਿਲ ਲਾ ਲਓ । ਸਰਕਾਰ ਤੁਹਾਨੂੰ ਜਿਤਨੀ ਚਾਹੋਗੇ ਮਦਦ ਦੇਵੇਗੀ । ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਆਪ ਲਾਉਣੀ ਹੈ ਸਰਕਾਰ ਤੋਂ ਮਦਦ ਲੈਣੀ ਨਹੀਂ । Government of India 20 ਲੱਖ ਤਕ ਰੁਪਿਆ ਦੇਣ ਨੂੰ ਤਿਆਰ ਹੈ । ਪਰ ਉਹ ਕਹਿੰਦੇ ਹਨ ਕਿ ਰੁਪਿਆ ਆਪ ਇਕੱਠਾ ਕਰਕੇ ਅਸੀਂ ਲਾਉਣੀ ਹੈ ।

ਪੰਡਿਤ ਮੋਹਨ ਲਾਲ ਜੀ ਬਟਾਲੇ ਦੇ ਰਹਿਣ ਵਾਲੇ ਹਨ । ਉਨ੍ਹਾਂ ਤੋਂ ਵਧ ਤਾਂ ਕਿਸੇ ਨੂੰ ਇਸ position ਦਾ ਪਤਾ ਨਹੀਂ । ਇਸ ਬਾਰੇ ਇਕ Resolution ਵੀ ਉਨ੍ਹਾਂ ਨੇ ਪਾਸ ਕੀਤਾ ਹੈ । ਮੈਂ ਤੁਹਾਡੀ ਮਾਰਫਤ ਡਿਪਟੀ ਸਪੀਕਰ ਸਾਹਿਬ, ਯਕੀਨ ਦਿਵਾਉਂਦਾ ਹਾਂ ਕਿ ਅਸੀਂ ਲੋਕਾਂ ਰਾਹੀਂ 20 ਲਖ ਰੁਪਿਆ ਤੱਕ ਇਕੱਠਾ ਕਰਕੇ ਬਟਾਲੇ ਵਿਚੋਂ ਮਿਲ ਲਾ ਹੀ ਦੇਣੀ ਹੈ । ਇਹ ਸਾਨੂੰ ਯਕੀਨ ਹੈ ਕਿ ਅਸੀਂ ਪੈਸਾ ਇਕਾਠਾ ਕਰ ਸਕਦੇ ਹਾਂ ।

ਇਸ ਤੋਂ ਇਲਾਵਾ ਕਈ ਸਜਣਾਂ ਨੇ ਕਿਹਾ ਹੈ ਕਿ ਇਹ ਸੋਸਾਈਟੀਆਂ ਕੋਈ ਅਮਲੀ ਕੰਮ ਨਹੀਂ ਕਰਦੀਆਂ ਕਾਗਜ਼ੀ schemes ਹੀ ਹਨ । ਕਈਆਂ ਨੇ ਕਿਹਾ ਇਹ bogus ਹਨ ਅਤੇ ਘਰ ਦੇ ਆਦਮੀਆਂ ਦੀਆਂ ਹਨ । ਮੈਂ ਉਨ੍ਹਾਂ ਨੂੰ ਦੱਸ ਦਿਆਂ ਕਿ ਇਨ੍ਹਾਂ ਦੀ ਗਿਣਤੀ ਅੱਜ 28,832 ਦੀ ਹੈ ਜਿੰਨ੍ਹਾਂ ਦੇ ਮੈਂਬਰਾਂ ਦੀ ਤਾਦਾਦ 15,72,000 ਹੈ । ਇਨ੍ਹਾਂ ਦਾ ਸਰਮਾਇਆ ਡਿਪਟੀ ਸਪੀਕਰ ਸਾਹਿਬ, ਇਹ ਸੋਚਣ ਵਾਲੀ ਗੱਲ ਹੈ, ਇਹ ਸਰਮਾਇਆ 16,16,50,023 ਰੁਪਏ ਹੈ ਅਤੇ ਜਿਹੜਾ ਇਨ੍ਹਾਂ ਦਾ working capital ਹੈ ਉਹ 5,78,50,114 ਰੁਪਏ ਹੈ । ਇਹ ਸਾਡੀਆਂ co-operative societies ਹਨ ਜਿਹੜੀਆਂ 56-57 ਕਰੋੜ ਦੇ capital ਨਾਲ ਕੰਮ ਕਰਦੀਆਂ ਹਨ । ਇਤਨਾ ਤਾਂ ਸਾਡੀ ਪੰਜਾਬ ਸਰਕਾਰ ਦਾ ਬਜਟ ਵੀ ਨਹੀਂ ਹੈ । ਇਸ ਸਰਕਾਰ ਦੀ ਹਾਲਾਂਕਿ ਇਤਨੇ officers ਦੀ strength ਹੈ । ਸੜਕਾਂ ਅਤੇ ਹੋਰ buildings ਵਗੈਰਾ ਤੇ ਇਤਨਾ ਪੈਸਾ ਸਰਕਾਰ ਲਾ ਰਹੀ ਹੈ । ਬਿਲਕੁਲ ਇਸ ਜਿੰਨਾਂ ਸਾਡੀਆਂ Co-operative Socities ਦਾ working capital ਹੈ । ਇਹ ਇਕ ਵੱਡੀ ਭਾਰੀ achievement ਹੈ ਜਿਹੜੀ ਪੰਜਾਬ ਸਰਕਾਰ ਅਤੇ ਪੰਜਾਬ ਦੇ ਲੋਕਾਂ ਨੇ ਕੀਤੀ ਹੈ ਜਿਸ ਦਾ ਅੱਜ ਲੋਕਾਂ ਨੂੰ ਯਕੀਨ ਨਹੀਂ ਆਉਂਦਾ (ਤਾੜੀਆਂ) ।

ਮੈਂ ਅਰਜ਼ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਛੋਟੀਆਂ ਛੋਟੀਆਂ ਸੋਸਾਈਟੀਆਂ ਹਨ, ਉਹ ਬੜੀ ਕਾਮਯਾਬੀ ਨਾਲ ਚਲ ਰਹੀਆਂ ਹਨ ਅਤੇ small Savings ਬੈਂਕਾਂ ਵਿਚ 2 ਕਰੋੜ 88 ਲੱਖ ਰੁਪਿਆ ਲੋਕਾਂ ਨੇ ਅਮਾਨਤ ਦੇ ਤੌਰ ਤੇ ਜਮ੍ਹਾਂ ਕੀਤਾ ਹੈ । ਇਸ ਤੋਂ ਜਾਪਦਾ ਹੈ ਕਿ ਲੋਕੀ ਇਨ੍ਹਾਂ Co-operative Banks ਵਿਚ ਕਿੰਨਾ interest ਲੈਂਦੇ ਹਨ । ਇਕ ਗੱਲ ਹੋਰ ਵੇਖਣ ਵਾਲੀ ਹੈ ਕਿ ਲੋਕਾਂ ਨੂੰ ਸੂਦ ਵੀ ਬਹੁਤ ਘੱਟ ਮਿਲਦਾ ਹੈ ਲੇਕਿਨ ਫਿਰ ਵੀ ਉਨ੍ਹਾਂ ਨੇ ਜਮ੍ਹਾਂ ਕਰਾਇਆ ਹੈ ।

ਲੋਕੀ ਕਹਿੰਦੇ ਹਨ ਕਿ bogus societies ਬਣਾਈਆਂ ਜਾਂਦੀਆਂ ਹਨ ਪਰ ਮੈਂ ਹੁਣ ਮੁਕਾਬਲਾ ਕਰਕੇ ਦਸਦਾ ਹਾਂ ਕਿ 1956 ਵਿਚ 21 ਹਜ਼ਾਰ ਸੋਸਾਇਟੀਆਂ ਸਨ ਪਰ 1959 ਵਿਚ ਇਨ੍ਹਾਂ ਦੀ ਸੰਖਿਆ 28 ਹਜ਼ਾਰ ਹੋ ਗਈ । ਅਤੇ ਉਨ੍ਹਾਂ ਕੋਲ ਆਪਣਾ ਰੁਪਿਆ 1956 ਵਿਚ 8 ਕਰੋੜ 80 ਲੱਖ ਸੀ ਪਰ 59 ਵਿਚ 16 ਕਰੋੜ 16 ਲੱਖ ਰੁਪਿਆ ਹੋ ਗਿਆ (*cheers*) ਅਤੇ ਸੰਨ 1954 ਵਿਚ working capital 30 ਕਰੋੜ ਸੀ ਪਰ 1959 ਵਿਚ ਉਹੀ ਜਾ ਕੇ 57 ਕਰੋੜ ਹੋ ਗਿਆ । 1956 ਵਿਚ ਸਾਡੇ 64% ਪਿੰਡ ਸੋਸਾਈਟੀਆਂ ਨਾਲ ਘਿਰੇ ਹੋਏ ਸਨ ਜਦ ਕਿ 1959 ਵਿਚ 87% ਉਨ੍ਹਾਂ ਦੀ ਸਖਿਆ ਹੋ ਗਈ । 1949 ਵਿਚ 56% Credit Societies ਸਨ ਹੁਣ 83% ਹੋ ਗਈਆਂ । 1949 ਵਿਚ ਲੋਕਾਂ ਦੀ ਅਮਾਨ ਇਕ ਕਰੋੜ ਸੀ ਹੁਣ 1959 ਵਿਚ ਉਹ ਅਮਾਨਤ 2 ਕਰੋੜ ਦੀ ਹੋ ਗਈ । ਇਸ ਤੋਂ ਪਤਾ ਚਲਦਾ

[ਸਾਮੂਹਿਕ ਵਿਕਾਸ ਮੰਤ੍ਰੀ]
ਹੈ ਕਿ ਸਾਡੇ ਮਹਿਕਮੇ ਨੇ ਕਿਤਨਾ ਕੰਮ ਕੀਤਾ ਹੈ ਅਤੇ ਲੋਕਾਂ ਵਿਚ ਹੁਣ ਯਕੀਨ ਪੈਦਾ ਹੋ ਗਿਆ ਹੈ ਕਿ ਜੇ ਪਿੰਡਾਂ ਦੀ ਕੋਈ ਉਨਤੀ ਹੋ ਸਕਦੀ ਹੈ ਤਾਂ ਇਕੋ ਹੀ ਰਸਤਾ ਹੈ। ਅਤੇ ਉਹ ਰਸਤਾ ਹੈ Co-operative ਸੋਸਾਇਟੀਆਂ ਦਾ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਸਾਡੇ ਦੇਸ਼ ਵਿਚ ਲੇਬਰ ਦੇ ਫੀਲਡ ਵਿਚ ਬੜੇ ਠੇਕੇਦਾਰ ਸਨ ਪਰ ਸਰਕਾਰ ਨੇ ਉਨ੍ਹਾਂ ਦੀ ਸੰਖਿਆ ਘਟਾ ਕੇ ਲੇਬਰ ਕੋਆਪਰੇਟਿਵ ਸੋਸਾਇਟੀਆਂ ਬਣਾ ਦਿੱਤੀਆਂ ਅਤੇ ਹੁਣ ਉਹ ਕਾਫੀ ਪੈਸੇ ਦਾ ਕੰਮ ਕਰ ਰਹੀਆਂ ਹਨ।

ਡਿਪਟੀ ਸਪੀਕਰ ਸਾਹਿਬ, ਇਕ ਮੇਰੇ ਦੋਸਤ ਸਰਦਾਰ ਧੰਨਾ ਸਿੰਘ ਗੁਲਸ਼ਨ ਨੇ ਕਿਹਾ ਹੈ ਕਿ ਜਿਥੋਂ ਤਕ Mortgage Banks ਦੇ ਲੋਨ ਦਾ ਸਵਾਲ ਹੈ, ਬਠਿੰਡੇ ਜ਼ਿਲ੍ਹੇ ਨੂੰ ਸਿਰਫ 4 ਹਜ਼ਾਰ ਰੁਪਿਆ ਮਿਲਿਆ ਲੇਕਿਨ ਮੈਂ ਉਨ੍ਹਾਂ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਅਸੀਂ 28 ਲੱਖ ਰੁਪਿਆ ਕਰ ਦਿੱਤਾ ਜਿਸ ਦੇ ਵਿਚੋਂ 4 ਲੱਖ ਰੁਪਿਆ ਬਠਿੰਡੇ ਜ਼ਿਲ੍ਹੇ ਨੂੰ ਮਿਲਿਆ।

ਸਰਦਾਰ ਵਰਿਆਮ ਸਿੰਘ ਨੇ ਕਿਹਾ ਸੀ ਕਿ ਅਫਸਰਾਂ ਦੀ ਮੁਦਾਖਲਤ ਨਹੀਂ ਹੋਣੀ ਚਾਹੀਦੀ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਰਜ਼ੇ ਦੇਣ ਦੇ ਵਿਚ ਅਫਸਰਾਂ ਦੀ ਕੋਈ ਮਦਾਖਲਤ ਨਹੀਂ ਹੁੰਦੀ। ਇਕ ਮੈਂ ਖੁਸ਼ੀ ਦੀ ਗੱਲ ਵੀ ਦਸਣੀ ਚਾਹੁੰਦਾ ਹਾਂ ਕਿ ਜਿਤਨਾ ਕਰਜ਼ਾ ਅਸੀਂ ਲੋਕਾਂ ਨੂੰ ਦਿੱਤਾ ਉਹ ਸਾਰਾ ਦਾ ਸਾਰਾ ਵਾਪਸ ਹੋ ਗਿਆ, ਹੁਣ ਕਿਸੇ ਕੋਲ due ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਜਮੀਦਾਰਾਂ ਨੂੰ, ਹਰੀਜਨਾਂ ਨੂੰ ਜ਼ਮੀਨ ਖਰੀਦਣ ਲਈ ਸਰਕਾਰ ਕਰਜ਼ਾ ਦਿੰਦੀ ਹੈ ਅਤੇ ਇਸ purpose ਲਈ ਸਰਕਾਰ ਨੇ ਬੈਂਕ ਨੂੰ 4,89,000 ਰੁਪਿਆ ਦਿੱਤਾ। ਔਰ ਮੈਂ ਇਹ ਹਰੀਜਨਾਂ ਨੂੰ ਅਪੀਲ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਜ਼ਮੀਨ ਖਰੀਦਣਾ ਚਾਹੁੰਦੇ ਹਨ ਉਹ ਬੈਂਕ ਦੇ ਮੈਂਬਰ ਬਣਨ। ਇਥੇ ਇਹ ਕਿਹਾ ਜਾਂਦਾ ਹੈ ਕਿ ਹਰੀਜਨਾਂ ਦਾ ਕੋਈ ਖਿਆਲ ਨਹੀਂ ਕਰਦਾ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਖਾਲਿਸ ਹਰੀਜਨਾਂ-ਹਰੀਜਨਾਂ ਦੀ 619 Agriculture Credit Societies ਹਨ, ਅਤੇ ਉਨ੍ਹਾਂ ਦੇ 22,404 ਮੈਂਬਰ ਹਨ। ਅਤੇ ਉਨ੍ਹਾਂ ਦੇ ਕੋਲ 1719274 ਰੁਪਿਆ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਸੁਣਕੇ ਹੈਰਾਨ ਹੋਵੋਗੇ ਕਿ ਸਾਂਝੀਆਂ ਸੋਸਾਇਟੀਆਂ ਦੇ ਇਕ ਲੱਖ ਦਸ ਹਜ਼ਾਰ ਮੈਂਬਰ ਹਨ ਜਿਨ੍ਹਾਂ ਵਿਚੋਂ 32,787 families ਹਰੀਜਨਾਂ ਦੀਆਂ ਹਨ ਜਿਨਾਂ ਨੇ ਸੋਸਾਈਟੀਆਂ ਕੋਲੋਂ ਕਰਜ਼ਾ ਲਿਆ। ਅਤੇ Non-agricutural Sccieties ਜਿਹੜੀਆਂ ਹਰੀਜਨਾਂ ਦੀਆਂ ਹਨ ਉਹ 813 ਹਨ। ਅਤੇ ਮੈਂਬਰਾਂ ਦੀ ਗਿਣਤੀ 26,825 ਹੈ ਅਤੇ ਉਨ੍ਹਾਂ ਕੋਲ 15,72,400 ਰੁਪਿਆ ਹੈ। ਇਨ੍ਹਾਂ ਸੋਸਾਇਟੀਆਂ ਤੋਂ ਇਲਾਵਾ 28 ਟੇਨਰੀਆਂ ਹਨ। ਅਤੇ 25 ਕੋਆਪਰੇਟਿਵ ਸੋਸਾਇਟੀਆਂ ਨੂੰ ਜਿਹੜੀ ਲੈਦਰ ਦਾ ਕੰਮ ਕਰਦੀਆਂ ਹਨ, ਔਰ 120 shoe-making Co-operative Societies ਨੂੰ ਸਾਰਿਆਂ ਨੂੰ ਮਿਲਾ ਕੇ 56 ਲੱਖ ਰੁਪਿਆ ਦਿੱਤਾ ਗਿਆ ਹੈ। ਇਸ ਸਾਲ ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿਚ ਹਰੀਜਨਾਂ ਲਈ Depot ਖੋਲ੍ਹਣਾ ਹੈ ਜਿਨ੍ਹਾਂ ਨੂੰ ਕਰਜ਼ਾ ਦਿੱਤਾ ਜਾਏਗਾ।

ਡਿਪਟੀ ਸਪੀਕਰ ਸਾਹਿਬ, ਇਹੋ ਨਹੀਂ ਬਲਕਿ ਔਰਤਾਂ ਦੀਆਂ 2,251 ਕੋਆਪਰੇਟਿਵ ਸੋਸਾਇਟੀਆਂ ਹਨ ਜਿਨ੍ਹਾਂ ਦਾ ਇਕ ਕਰੋੜ 72 ਲੱਖ ਰੁਪਿਆ working capital ਹੈ (*cheers*) ਉਹ ਔਰਤਾਂ ਪਿੰਡਾਂ ਦੇ ਵਿਚ ਇਕੱਠੀਆਂ ਹੋਕੇ ਪੈਸੇ ਬਚਾਉਂਦੀਆਂ ਹਨ। ਇਸ ਤੋਂ ਅਲਾਵਾ ਦਰੀਆਂ, ਨਾਲੇ, ਨਵਾਰ ਅਤੇ ਹੋਰ ਇਸ ਕਿਸਮ ਦੀਆਂ ਬੇਸ਼ੁਮਾਰ ਚੀਜ਼ਾਂ ਬਣਾਉਂਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਦੇ ਵਿਚ ਇਕ ਔਰਤਾਂ ਦੀ ਕੋਆਪਰੇਟਿਵ ਸੋਸਾਈਟੀ ਹੈ ਉਹ ਕਸੀਦੇ ਦਾ ਇਤਨਾ ਚੰਗਾ ਕੰਮ ਕਰਦੀ ਹੈ ਕਿ ਸਾਰੇ ਪੰਜਾਬ ਦੇ ਲੋਕੀ ਉਨ੍ਹਾਂ ਦੇ ਕੋਲੋਂ ਕੰਮ ਕਰਵਾਉਣ ਲਈ ਆਪਣਾ ਮਾਲ ਭੇਜਦੇ ਹਨ। ਇਸ ਤੋਂ ਇਲਾਵਾ ਉਹ ਮਸ਼ੀਨਾਂ ਲੈ ਕੇ ਉਸਤਾਨੀਆਂ ਰਖ ਕੇ ਲੜਕੀਆਂ ਨੂੰ ਕਪੜੇ ਸੀਣ ਦੀ training ਦਿੰਦੀਆਂ ਹਨ। ਮੈਂ ਫ਼ਖ਼ਰ ਦੇ ਨਾਲ ਕਹਿ ਸਕਦਾ ਹਾਂ ਕਿ ਜਿਸ ਤਰ੍ਹਾਂ ਦਾ ਕੰਮ ਪੰਜਾਬ ਦੇ ਵਿਚ ਹੋ ਰਿਹਾ ਹੈ ਇਸ ਤਰ੍ਹਾਂ ਦਾ ਕਿਸੇ ਸੂਬੇ ਵਿਚ ਨਹੀਂ ਹੋ ਰਿਹਾ। ਇਸ ਤੋਂ ਬਿਨਾਂ ਅਸੀਂ 108 ਪਰਾਇਮਰੀ ਮਾਰਕਿਟਿੰਗ ਸੋਸਾਈਟੀਆਂ ਬਣਾਈਆਂ ਹਨ। ਉਨ੍ਹਾਂ ਨੇ ਦੋ ਕਰੋੜ 55 ਲਖ ਰੁਪਏ ਦਾ ਵਪਾਰ ਕੀਤਾ ਹੈ। ਉਨ੍ਹਾਂ ਨੇ 60 ਲਖ ਰੁਪਏ ਦਾ ਸਟੇਟ ਟਰੇਡਿੰਗ ਦੇ ਵਿਚ ਕੰਮ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਏਥੇ ਸਟੇਟ ਟਰੇਡਿੰਗ ਦਾ ਕੰਮ ਚਲਿਆ ਤਾਂ ਮੈਂ ਸ੍ਰੀ ਮੋਹਨ ਲਾਲ ਹੋਰਾਂ ਨੂੰ ਕਿਹਾ ਕਿ ਤੁਸੀਂ ਸਾਡੀਆਂ ਕੋਆਪਰੇਟਿਵ ਸੋਸਾਈਟੀਆਂ ਨੂੰ ਕੰਮ ਦਿਉ। ਉਹ ਕੁਝ ਝਿਜਕਦੇ ਸੀ ਔਰ ਉਨ੍ਹਾਂ ਨੇ ਕਿਹਾ ਕਿ ਜੇ ਕੋਆਪਰੇਟਿਵ ਸੋਸਾਈਟੀਆਂ ਕਾਮਯਾਬ ਨਾ ਹੋ ਸਕੀਆਂ ਤਾਂ ਸਾਡੀ ਬਦਨਾਮੀ ਹੋਵੇਗੀ। ਮੈਨੂੰ ਵੀ ਥੋੜ੍ਹੀ ਜਿਹੀ ਇਸ ਗੱਲ ਦੀ ਚਿੰਤਾ ਹੋਈ। ਪਰ ਉਨ੍ਹਾਂ ਨੇ ਤਜਰਬੇ ਦੇ ਤੌਰ ਤੇ 43 ਮਾਰਕਿਟਿੰਗ ਕੋਆਪਰੇਟਿਵ ਸੋਸਾਇਟੀਆਂ ਨੂੰ ਕੰਮ ਦੇ ਦਿੱਤਾ। ਤੁਹਾਨੂੰ ਸੁਣ ਕੇ ਖੁਸ਼ੀ ਹੋਵੇਗੀ ਕਿ ਉਨ੍ਹਾਂ ਐਸੇ ਚੰਗੇ ਤਰੀਕੇ ਦੇ ਨਾਲ ਕੰਮ ਕੀਤਾ ਕਿ ਜ਼ਮੀਂਦਾਰ ਵੀ ਖੁਸ਼ ਹੋਏ, ਵਪਾਰੀ ਵੀ ਖੁਸ਼ ਹੋਏ ਔਰ ਗੌਰਮੈਂਟ ਵੀ ਬਹੁਤ ਖੁਸ਼ ਹੋਈ ਹੈ। ਮੈਨੂੰ ਆਸ ਹੈ ਕਿ ਜੇ ਸਾਡੀ ਸਰਕਾਰ ਨੇ ਅਗਾਂਹ ਲਈ ਸਟੇਟ ਟਰੇਡਿੰਗ ਕਰਨੀ ਹੋਈ ਤਾਂ ਉਹ ਇਨ੍ਹਾਂ ਮਾਰਕਿਟਿੰਗ ਸੋਸਾਇਟੀਆਂ ਰਾਹੀਂ ਕੰਮ ਕਰੇਗੀ। ਇਸ ਤੋਂ ਬਿਨਾਂ, ਡਿਪਟੀ ਸਪੀਕਰ ਸਾਹਿਬ, ਅਸੀਂ ਸਰਵਸ ਕੋ-ਆਪਰੇਟਿਵ ਸੋਸਾਇਟੀਆਂ ਬਣਾਉਂਦੇ ਹਾਂ ਜਿਹੜੀਆਂ ਕਿ ਪਿੰਡਾਂ ਦੀ economy ਨੂੰ ਠੀਕ ਰਖਣ ਦੇ ਵਾਸਤੇ ਬਹੁਤ ਜ਼ਰੂਰੀ ਹਨ। ਪਿਛਲੇ ਸਾਲ ਤੁਸੀਂ ਜਾਣਦੇ ਹੋ ਕਣਕ ਦਾ ਭਾ 13 ਜਾਂ 14 ਰੁਪਏ ਮਣ ਸੀ। ਜੇ ਹਿਸਾਬ ਲਾਕੇ ਦੇਖਿਆ ਜਾਵੇ ਤਾਂ 14 ਰੁਪਏ ਮਣ ਕਣਕ ਜ਼ਮੀਂਦਾਰ ਨੂੰ ਘਰ ਵੀ ਨਹੀਂ ਪੈਂਦੀ। ਜ਼ਮੀਂਦਾਰਾਂ ਨੇ ਘਾਟਾ ਪਾ ਕੇ ਕਣਕ ਵੇਚੀ ਸੀ ਔਰ ਜਦੋਂ ਬਾਅਦ ਦੇ ਵਿਚ ਉਨ੍ਹਾਂ ਨੂੰ ਲੈਣੀ ਪਈ ਜਾਂ ਦੂਸਰੇ ਲੋਕਾਂ ਨੂੰ ਖਰੀਦਣ ਦੀ ਲੋੜ ਪਈ ਤਾਂ ਉਹ 24 ਜਾਂ 25 ਰੁਪਏ ਮਣ ਮਿਲਦੀ ਹੈ। ਜਿਹੜਾ ਜ਼ਮੀਂਦਾਰ ਦਿਨ ਰਾਤ ਵਾਹੀ ਕਰਦਾ ਹੈ, ਕਣਕ ਨੂੰ ਪਾਣੀ ਦਿੰਦਾ ਹੈ, ਬੈਲਾਂ ਅਤੇ ਆਪਣੇ ਘਰ ਦਿਆਂ ਨੂੰ ਨਾਲ ਲਾ ਕੇ ਮਿਹਨਤ ਕਰਦਾ ਹੈ, ਉਹ ਜਦੋਂ ਕਣਕ ਦਾ ਗੱਡਾ ਲੈ ਕੇ ਮੰਗਲਸੈਨ ਹੋਰਾਂ ਦੀ ਦੁਕਾਨ ਦੇ ਉਤੇ ਜਾਂਦਾ ਹੈ ਤਾਂ ਉਸ ਨੂੰ 13 ਜਾਂ 14 ਰੁਪਏ ਮਣ ਦੇ ਮਿਲਦੇ ਹਨ। ਮੰਗਲਸੈਨ ਹੋਰਾਂ ਜਿਹੜੇ ਸਾਰਾ ਦਿਨ ਪੱਖੇ ਦੇ ਥੱਲੇ ਬੈਠੇ ਰਹਿੰਦੇ ਹਨ ਔਰ ਕੋਈ ਖੇਤੀ ਦਾ ਕੰਮ ਨਹੀਂ ਕਰਦੇ ਉਥੇ ਆਰਾਮ ਦੇ ਨਾਲ ਬੈਠੇ ਹੀ ਕਿਸਾਨ ਨੂੰ ਜਿਤਨੀ ਮਣ ਦੀ ਕੀਮਤ ਦਿੰਦੇ ਹਨ ਉਤਨੇ ਪੈਸੇ ਨਫੇ ਦੇ ਕਮਾ ਲੈਂਦੇ ਹਨ। ਇਸ ਕਰਕੇ ਜ਼ਮੀਂਦਾਰ ਨੂੰ ਪੂਰੀ ਕੀਮਤ ਦੇਣ ਲਈ ਔਰ ਅਨਾਜ ਦੇ ਭਾ ਨੂੰ ਕੰਟਰੋਲ ਕਰਨ ਲਈ ਅਸੀਂ Service Co-operatives ਬਣਾਈਆਂ

[ਸਾਮੂਹਿਕ ਵਿਕਾਸ ਮੰਤ੍ਰੀ]

ਹਨ । ਅਸੀਂ 3 ਸਾਲਾਂ ਦੇ ਵਿਚ 15 ਹਜ਼ਾਰ ਕੋਆਪਰੇਟਿਵ ਸੋਸਾਇਟੀਆਂ ਬਣਾਉਣੀਆਂ ਹਨ । ਜੂਨ ਤਕ ਅਸੀਂ 3 ਹਜ਼ਾਰ ਸਰਵਿਸ ਕੋਆਪਰੇਟਿਵ ਸੋਸਾਇਟੀਆਂ ਬਣਾਉਣੀਆਂ ਹਨ । ਇਨ੍ਹਾਂ ਸੋਸਾਈਟੀਆਂ ਦੇ ਵਿਚ fertilizers, ਬੀਜ, ਖੇਤੀ ਬਾੜੀ ਦੇ ਔਜ਼ਾਰ, ਫ਼ਸਲਾਂ ਦੀਆਂ ਬੀਮਾਰੀਆਂ ਨੂੰ ਰੋਕਣ ਵਾਲੀਆਂ ਦਵਾਈਆਂ ਵਗੈਰਾ ਸਭ ਹੋਣਗੀਆਂ । ਇਸ ਤੋਂ ਬਿਨਾਂ 2,200 ਸੋਸਾਈਟੀਆਂ ਐਸੀਆਂ ਹਨ ਜਿਨ੍ਹਾਂ ਨੇ ਖੰਡ ਵੀ ਵੇਚੀ ਹੈ । ਮੇਰੇ ਦੋਸਤਾਂ ਨੇ ਕਿਹਾ ਹੈ ਕਿ ਕੋਆਪਰੇਟਿਵ ਸੋਸਾਈਆਂ ਬਲੈਕ ਦੇ ਵਿਚ ਖੰਡ ਵੇਚਦੀਆਂ ਹਨ । ਪਿੰਡਾਂ ਦੇ ਵਿਚ ਦਰਅਸਲ ਗੱਲ ਇਹ ਹੈ ਕਿ ਜੇ ਕਿਸੇ ਦਾ ਦਸ ਸੇਰ ਦਾ ਰਾਸ਼ਨਕਾਰਡ ਹੋਵੇ ਤਾਂ ਉਹ ਪੰਜ ਸੇਰ ਲੈ ਕੇ ਬਾਕੀ ਦੀ ਪੰਜ ਸੇਰ ਲੈਕੇ ਆਪਣੇ ਕਿਸੇ ਸ਼ਹਿਰ ਦੇ ਦੋਸਤ ਨੂੰ ਦੇ ਦਿੰਦਾ ਹੈ । ਮੈਂ ਇਕ ਦਿਨ ਆਪਣੇ ਪਿੰਡ ਦੇ ਵਿਚ ਗਿਆ । ਉਥੇ ਮੈਂ ਆਪਣੇ ਗਵਾਂਢੀਆਂ ਨੂੰ ਪੁਛਿਆ ਕਿ ਤੁਹਾਨੂੰ ਖੰਡ ਵੀ ਮਿਲਦੀ ਹੈ । ਉਹ ਕਹਿਣ ਲਗੇ ਮਿਲਦੀ ਹੈ । ਮੈਂ ਪੁਛਿਆ ਤੁਸੀਂ ਖਾਂਦੇ ਵੀ ਹੋ । ਉਹ ਕਹਿਣ ਲਗਾ ਅਸੀਂ ਤਾਂ ਗੁੜ ਸ਼ਕਰ ਨਾਲ ਹੀ ਗੁਜ਼ਾਰਾ ਕਰ ਲੈਂਦੇ ਹਾਂ, ਖੰਡ ਧੰਨਾ ਦੋਧੀ ਲੈ ਜਾਂਦਾ ਹੈ । ਬਦਕਿਸਮਤੀ ਇਹ ਹੈ ਕਿ ਸ਼ਹਿਰਾਂ ਦੇ ਲੋਕ ਤਾਂ ਸੇਰ ਖੰਡ ਲੈ ਲੈਂਦੇ ਹਨ ਮਗਰ ਪਿੰਡਾਂ ਦੇ ਲੋਕ ਪਾ ਵੀ ਨਹੀਂ ਲੈ ਸਕਦੇ । ਮੈਂ ਕੋਆਪਰੇਟਿਵ ਸੋਸਾਈਟੀਆਂ ਵਾਲਿਆਂ ਨੂੰ ਕਿਹਾ ਹੋਇਆ ਹੈ ਕਿ ਤੁਸੀਂ ਮਹਿੰਗੀ ਖੰਡ ਨਾ ਲਿਆ ਕਰੋ ਤੁਸੀਂ ਸਸਤੇ ਭਾ ਵਾਲੀ ਖੰਡ ਲਿਆ ਕਰੋ । ਡਿਪਟੀ ਸਪੀਕਰ ਸਾਹਿਬ, ਗੱਲ ਦਰਅਸਲ ਇਹ ਹੈ ਕਿ ਅਸੀਂ ਜਿਹੜੇ ਪਿੰਡਾਂ ਦੇ ਲੋਕ ਹਾਂ ਅਸੀਂ ਖੰਡ ਖਾਣੀ ਹੀ ਨਹੀਂ ਚਾਹੁੰਦੇ, ਅਸੀਂ ਤਾਂ ਗੁੜ ਔਰ ਸ਼ੱਕਰ ਖਾ ਕੇ ਹੀ ਗੁਜ਼ਾਰਾ ਕਰ ਲੈਂਦੇ ਹਾਂ ਔਰ ਲਾਲਾ ਜਗਤ ਨਾਰਾਇਣ ਹੋਰਾਂ ਦੀ ਔਰ ਸ਼ਰਮਾ ਜੀ ਦੀ ਪਰਵਰਿਸ਼ ਕਰਨਾ ਚਾਹੁੰਦੇ ਹਾਂ । ਅਸੀਂ ਦੇਖਿਆ ਹੈ ਸ਼ਹਿਰਾਂ ਦੇ ਲੋਕ ਵੀ ਖੰਡ ਬਲੈਕ ਦੇ ਵਿਚ ਵੇਚ ਦਿੰਦੇ ਹਨ ਕਿਉਂਕਿ ਖੰਡ ਉਨ੍ਹਾਂ ਨੂੰ ਕਾਫ਼ੀ ਜ਼ਿਆਦਾ ਮਿਲਦੀ ਹੈ । ਅਸੀਂ 2,200 ਸੋਸਾਈਟੀਆਂ ਦੇ ਵਿਚ ਖੰਡ ਵੰਡੀ ਹੈ ਔਰ ਬੜੀ ਚੰਗੀ ਤਰ੍ਹਾਂ ਦੇ ਨਾਲ ਵੰਡੀ ਹੈ । ਜਦੋਂ ਖੰਡ ਵੰਡਣ ਦੀ ਗੱਲ ਹੋਈ ਸੀ ਤਾਂ ਸਭ ਤੋਂ ਪਹਿਲਾਂ ਪੰਜਾਬ ਦੀਆਂ ਕੋਆਪਰੇਟਿਵ ਸੋਸਾਇਟੀਆਂ ਇਸ ਕੰਮ ਲਈ ਅਗੇ ਆਈਆਂ ਸਨ । ਸ੍ਰੀ ਰਾਮ ਪਿਆਰਾ ਹੋਰਾਂ ਨੇ ਕਿਹਾ ਸੀ ਕਿ ਟਰਾਂਸਪੋਰਟ ਸੋਸਾਇਟੀ ਵਾਲਿਆਂ ਨੂੰ ਖੰਡ ਦੇ ਦਿੱਤੀ ਸੀ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਉਦੋਂ ਖੰਡ ਵੰਡਣ ਦਾ ਕੰਮ ਦਿੱਤਾ ਹੋਵੇਗਾ ਜਦੋਂ ਕੋਈ ਆਦਮੀ ਖੰਡ ਚੁਕਦਾ ਨਹੀਂ ਸੀ । ਜਿਸ ਵੇਲੇ ਅਸੀਂ ਚੰਗੀ ਤਰ੍ਹਾਂ ਕੰਟ੍ਰੋਲ ਕਰ ਲਿਆ ਸੀ ਤਾਂ ਫੇਰ ਅਸੀਂ ਕਿਸੇ ਹੋਰ ਆਦਮੀ ਨੂੰ ਖੰਡ ਨਹੀਂ ਦਿੱਤੀ । ਅਸੀਂ ਸਿਰਫ਼ ਕੋਆਪਰੇਟਿਵ ਸੋਸਾਈਟੀਆਂ ਨੂੰ ਹੀ ਦਿੰਦੇ ਰਹੇ ਹਾਂ । ਜਿਹੜੀਆਂ ਸਰਵਸ ਕੋਆਪਰੇਟਿਵ ਸੋਸਾਈਟੀਆਂ ਹੋਣਗੀਆਂ ਉਹ ਸਾਰਾ ਵਪਾਰ ਕਰਨਗੀਆਂ । ਜਿਹੜੀ ਫ਼ਸਲ ਪੈਦਾ ਹੋਵੇਗੀ ਉਸ ਦੀ ਕੀਮਤ ਦਾ 75% ਜ਼ਮੀਂਦਾਰ ਨੂੰ ਦੇ ਕੇ ਰਖ ਲੈਣਗੀਆਂ ਔਰ ਮਗਰੋਂ ਜਦੋਂ ਜ਼ਮੀਂਦਾਰ ਦੀ ਮਰਜ਼ੀ ਹੋਵੇ ਉਹ ਆਪਣੀ ਫ਼ਸਲ ਨੂੰ ਵੇਚ ਕੇ ਪੈਸੇ ਬਾਕੀ ਦੇ ਵੀ ਲੈ ਲਏਗਾ । ਮੈਂ ਸ੍ਰੀ ਮੋਹਨ ਲਾਲ ਹੋਰਾਂ ਦੇ ਹਲਕੇ ਦੇ ਵਿਚ ਇਕ ਰੰਗੜਨੰਗਲ ਪਿੰਡ ਦੇ ਵਿਚ ਗਿਆ । ਉਥੇ ਮੈਂ ਇਕ ਸਰਵਿਸ ਕੋਆਪਰੇਟਿਵ ਸੋਸਾਈਟੀ ਦੇਖੀ । ਜ਼ਮੀਂਦਾਰਾਂ ਦਾ ਗੁੜ ਖੰਡ ਅਤੇ ਅਨਾਜ ਉਥੇ ਪਿਆ ਹੋਇਆ ਸੀ । ਉਨ੍ਹਾਂ ਜ਼ਮੀਂਦਾਰਾਂ ਨੂੰ ਉਨ੍ਹਾਂ ਦੀ ਜਿਨਸ ਦੀ ਕੀਮਤ 75% ਪਹਿਲੇ ਹੀ ਦੇ ਦਿੱਤਾ ਜਾਂਦਾ ਹੈ । ਜਦੋਂ ਉਹ ਆਪਣੀ ਜਿਨਸ ਨੂੰ ਵੇਚ ਲੈਣ ਤਾਂ ਉਹ ਪੈਸੇ ਉਨ੍ਹਾਂ ਦੇ ਕੋਲੋਂ ਵਾਪਿਸ ਲੈ ਲਏ ਜਾਂਦੇ ਹਨ । ਜੇ ਅਸੀਂ ਇਹ ਤਰੀਕਾ ਨਾ ਅਖ਼ਤਿਆਰ ਕਰਾਂਗੇ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਲੋਕਾਂ ਤੇ

ਜ਼ੁਲਮ ਕਰਾਂਗੇ ਜਿਹੜੇ ਬਾਅਦ ਦੇ ਵਿਚ ਮਹਿੰਗੇ ਭਾ ਤੇ ਚੀਜ਼ਾਂ ਲੈ ਕੇ ਖਾਂਦੇ ਹਨ । ਅਸੀਂ ਅਨਾਜ ਨੂੰ ਸਸਤਾ ਰਖਣ ਦੇ ਵਾਸਤੇ ਸਰਵਿਸ ਕੋਆਪਰੇਟਿਵ ਸੋਸਾਈਟੀਆਂ ਬਣਾ ਕੇ ਆਪਣੇ ਪੰਜਾਬ ਦੇ ਢਾਂਚੇ ਨੂੰ ਠੀਕ ਕਰ ਰਹੇ ਹਾਂ ਔਰ ਲੋਕਾਂ ਨੂੰ ਖੁਸ਼ਹਾਲ ਕਰਨ ਦਾ ਜਤਨ ਕਰ ਰਹੇ ਹਾਂ । ਸਰਦਾਰ ਵਰਿਆਮ ਸਿੰਘ ਹੋਰਾਂ ਨੇ ਕਿਹਾ ਸੀ ਕਿ ਜੇ ਤੁਸੀਂ ਯਕੀਨ ਦਵਾ ਦਿਉ ਕਿ ਗੌਰਮੈਂਟ ਲੋਕਾਂ ਦੀਆਂ ਜ਼ਮੀਨਾਂ ਤੇ ਕਬਜ਼ਾ ਨਹੀਂ ਕਰੇਗੀ ਤਾਂ ਫੇਰ ਲੋਕੀਂ ਸਰਵਿਸ ਕੋ-ਆਪਰੇਟਿਵ ਸੋਸਾਈਟੀਆਂ ਬਣਾ ਲੈਣਗੇ । ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਆਪਣਾ ਇਹ ਖ਼ਿਆਲ ਜ਼ਾਹਿਰ ਕੀਤਾ ਹੈ । ਮੈਂ ਤਾਂ ਪਹਿਲੇ ਸਮਝਦਾ ਸੀ ਕਿ ਸ਼ਾਇਦ ਉਹ ਇਸ ਦੀ ਮੁਖ਼ਾਲਫ਼ਤ ਹੀ ਕਰਦੇ ਰਹਿਣਗੇ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਕਿਸੇ co-operative society ਵਿਚ ਉਹ ਭਾਵੇਂ co-operative farming society ਹੈ ਭਾਵੇਂ ਹੋਰ ਕੋਈ ਵਡੀ ਤੋਂ ਵਡੀ ਸੋਸਾਇਟੀ ਹੈ ਅਸੀਂ ਉਨ੍ਹਾਂ ਦੇ ਕੰਮ ਵਿਚ ਮਦਾਖਲਤ ਨਹੀਂ ਕਰਨਾ ਚਾਹੁੰਦੇ ਲੇਕਿਨ ਬਾਕੀ ਸੋ ਸਟੇਟਾਂ ਵਿਚ ਇਹ ਮਦਾਖਲਤ ਹੁੰਦੀ ਹੈ । ਬਾਕੀ ਸਟੇਟਾਂ ਵਿਚ ਤਾਂ co-operative societies ਦੇ chairmen ਵੀ ਸਰਕਾਰੀ ਹਨ ਪਰ ਸਾਡੇ ਸਿਰਫ union ਵਿਚ ਹੀ ਸਰਕਾਰੀ ਚੇਅਰਮੈਨ ਹੈ । ਉਸ ਨੇ ਵੀ ਉਥੇ ਲਿਖ ਕੇ ਦੇ ਦਿਤਾ ਹੈ ਕਿ ਆਪਣਾ ਚੇਅਰਮੈਨ ਚੁਣ ਲਉ । ਕਪੂਰਥਲੇ ਅਤੇ ਮਹਿੰਦਰਗੜ੍ਹ ਦੇ D.Cs. ਨੇ ਕਿਹਾ ਕਿ ਤੁਸੀਂ ਆਪਣਾ ਚੇਅਰਮੈਨ ਚੁਣ ਲਉ ਪਰ ਉਨ੍ਹਾਂ ਨੇ ਕਿਹਾ ਕਿ ਇਕ ਸਾਲ ਤਕ ਰਹਿਣ ਦਿਉ । ਮੇਰੇ ਕਹਿਣ ਦਾ ਮਤਲਬ ਹੈ ਕਿ ਅਸੀਂ ਉਨ੍ਹਾਂ ਦੀ working ਵਿਚ ਮਦਾਖਲਤ ਨਹੀਂ ਕਰਨਾ ਚਾਹੁੰਦੇ ਅਤੇ ਉਨ੍ਹਾਂ ਨੂੰ independent ਰਹਿਣ ਦੇਣਾ ਚਾਹੁੰਦੇ ਹਾਂ । ਸਾਨੂੰ ਕਿਹਾ ਜਾਂਦਾ ਹੈ ਕਿ High powered Committee ਮੁਕਰਰ ਕਰੋ ਜਿਹੜੀ ਕਿ ਉਨ੍ਹਾਂ ਦੀ working ਨੂੰ ਦੇਖੇ ਲੇਕਿਨ ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਇਨ੍ਹਾਂ ਸੋਸਾਇਟੀਆਂ ਨੂੰ independent ਰਹਿਣ ਦੇਣਾ ਚਾਹੁੰਦੇ ਹਾਂ ਕਿਉਂਕਿ ਇਹ ਲੋਕਾਂ ਦੀਆਂ ਸੰਸਥਾਵਾਂ ਹਨ ਇਸ ਲਈ ਇਨ੍ਹਾਂ ਦੇ ਕੰਮ ਵਿਚ ਮਦਾਖਲਤ ਕਰਕੇ ਅਤੇ ਸਰਕਾਰੀ ਅਸਰ ਨਾਲ ਧਮਕਾਣਾ ਨਹੀਂ ਚਾਹੁੰਦੇ । ਉਨ੍ਹਾਂ ਨੇ ਕਿਹਾ ਸੀ ਕਿ ਕਿਤੇ ਕਿਸੇ ਦੀ ਮਲਕੀਅਤ ਤੇ ਹਥ ਨਾ ਪਾ ਦੇਣਾ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ co-operative farming societies ਜ਼ਰੂਰ ਬਣਾ ਰਹੇ ਹਾਂ ਲੇਕਿਨ ਲੋਕਾਂ ਦੀ ਮਰਜ਼ੀ ਨਾਲ ਬਣਾ ਰਹੇ ਹਾਂ । ਅਸੀਂ ਕਿਸੇ ਨੂੰ ਮਜਬੂਰ ਨਹੀਂ ਕਰਦੇ ਲੇਕਿਨ ਲੋਕ ਫੇਰ ਵੀ ਸਾਡੇ ਕੋਲ ਆਉਂਦੇ ਹਨ ਅਤੇ ਸੋਸਾਇਟੀਆਂ ਦੀ registration ਲਈ ਸਾਨੂੰ ਕਹਿੰਦੇ ਹਨ । ਇਸ ਨਾਗਪੁਰ ਰੈਜ਼ੋਲਿਊਸ਼ਨ ਤੋਂ ਬਾਅਦ ਘਟੋ ਘਟ 80/90 co-operative farming ਸੋਸਾਇਟੀਆਂ ਰਜਿਸਟਰ ਕੀਤੀਆਂ ਗਈਆਂ ਹਨ । ਤੁਸੀਂ ਸਾਡੇ ਨਾਲ ਚਲ ਕੇ ਤਾਂ ਵੇਖੋ ਕਿ ਉਹ ਕਿਤਨੇ ਚੰਗੇ ਢੰਗ ਨਾਲ ਕੰਮ ਕਰ ਰਹੀਆਂ ਹਨ ।

**ਪੰਡਤ ਰਾਮ ਕਿਸ਼ਨ ਭੜੋਲੀਆਂ :** ਪਰ ਤੁਹਾਡੇ ਸਾਥੀ ਤਾਂ ਕਹਿੰਦੇ ਹਨ ਕਿ 40 ਫ਼ੀਸਦੀ ਲਗਵ ਹਨ..........(*interruptions*)

**ਸਾਮੂਹਿਕ ਵਿਕਾਸ ਮੰਤ੍ਰੀ :** ਉਸ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਬਹੁਤ ਥੋੜੀਆਂ ਸੋਸਾਇਟੀਆਂ ਚੰਗਾ ਕੰਮ ਕਰਦੀਆਂ ਹਨ ਲੇਕਿਨ ਜਦੋਂ ਮੈਂ ਉਨ੍ਹਾਂ ਨੂੰ ਸਾਰੀ ਗੱਲ ਦੱਸੀ

[ਸਾਮੂਹਿਕ ਵਿਕਾਸ ਮੰਤ੍ਰੀ]

ਕਿ ਉਹ ਕਿਸ ਤਰ੍ਹਾਂ ਚੰਗਾ ਕੰਮ ਕਰਦੀਆਂ ਹਨ ਤਾਂ ਉਹ ਮੰਨ ਗਏ । ਤੇ ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਕਿਸੇ ਦੀ ਮਲਕੀਅਤ ਤੇ ਛਾਪਾ ਨਹੀਂ ਮਾਰਨਾ ਚਾਹੁੰਦੇ ਹਾਂ । ਅਸੀਂ bye-laws ਬਣਾ ਦਿਤੇ ਹਨ ਕਿ ਜੋ ਜ਼ਮੀਂਦਾਰ ਸ਼ਾਮਿਲ ਹੋਵੇਗਾ ਉਸ ਨੂੰ ਉਸ ਦੇ ਹਿਸੇ ਦੇ ਮੁਤਾਬਿਕ ਜਿਤਨੀ gross income ਹੋਵੇਗੀ ਜਾਂ ਪੈਦਾਵਾਰ ਹੋਵੇਗੀ ਉਸਦਾ ਤੀਸਰਾ ਹਿੱਸਾ ਉਸ ਨੂੰ ਦੇ ਦਿਤਾ ਜਾਵੇਗਾ ਅਤੇ ਬਾਕੀ ਚੀਜ਼ ਚਲਦੀ ਰਹੇਗੀ ( ਘੰਟੀ ) । ਡਿਪਟੀ ਸਪੀਕਰ ਸਾਹਿਬ, ਅਜੇ ਹੋਰ ਬਹੁਤ ਸਾਰੀਆਂ ਗਲਾਂ ਕਹਿਣ ਵਾਲੀਆਂ ਸਨ ਲੇਕਿਨ ਮੈਨੂੰ ਬੜਾ ਅਫ਼ਸੋਸ ਹੈ ਕਿ ਮੈਨੂੰ ਵਕਤ ਬਹੁਤ ਘਟ ਮਿਲਿਆ ਹੈ । ਪਹਿਲਾਂ ਤਾਂ ਤੁਸੀਂ ਕਿਹਾ ਸੀ ਕਿ ਸਵਾ ਘੰਟਾ ਬੋਲ ਲੈਣਾ ਪਰ ਅਜੇ ਤਾਂ 40,45 ਮਿੰਟ ਹੀ ਹੋਏ ਹਨ । ਇਸ ਵਕਤ ਵਿਚ ਤਾਂ ਮੈਂ ਸਾਰੀਆਂ ਗਲਾਂ ਨਹੀਂ ਕਹਿ ਸਕਾਂਗਾ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਅਤੇ ਇਸ ਵਿਚ ਕੋਈ ਸ਼ਕ ਨਹੀਂ ਕਿ ਮੇਰੇ ਮਹਿਕਮੇ ਦੇ ਅਫ਼ਸਰਾਂ ਨੇ, ਕਰਮਚਾਰੀਆਂ ਨੇ ਵਾਕਈ missionary spirit ਦੇ ਨਾਲ ਕੰਮ ਕੀਤਾ ਹੈ । ਉਨ੍ਹਾਂ ਨੇ ਦਿਨ ਰਾਤ ਇਕ ਕਰਕੇ ਕੋਸ਼ਿਸ਼ ਕੀਤੀ ਹੈ ਅਤੇ ਕਰ ਰਹੇ ਹਨ ਕਿ ਹਰ ਕਿਸਮ ਦੀਆਂ cooperative societies ਨੂੰ ਸਹੀ ਤਰੀਕੇ ਨਾਲ ਚਲਾਇਆ ਜਾਵੇ । ਮੈਂ ਆਪਣੇ ਮਹਿਕਮੇ ਵਾਲਿਆਂ ਨੂੰ ਉਨ੍ਹਾਂ ਦੇ ਕੰਮ ਲਈ ਵਧਾਈ ਦਿੰਦਾ ਹਾਂ । ਮੈਂ ਮੰਨਦਾ ਹਾਂ ਕਿ ਕਿਤੇ ਕੋਈ ਗਲਤੀ ਵੀ ਹੋ ਸਕਦੀ ਹੈ ਅਤੇ ਕੋਈ ਆਦਮੀ ਕਿਤੇ ਕੋਈ ਜ਼ਿਆਦਤੀ ਵੀ ਕਰ ਸਕਦਾ ਹੈ ਕਿਉਂਕਿ ਜਿਥੇ ਲਖਾਂ ਆਦਮੀਆਂ ਨਾਲ deal ਕਰਨਾ ਹੈ ਉਥੇ ਕਦੇ ਗਲਤੀ ਵੀ ਹੋ ਸਕਦੀ ਹੈ । ਲੇਕਿਨ ਮੇਰੀ ਅਰਜ਼ ਇਹ ਹੈ ਕਿ ਜਿਥੇ ਕੋਈ ਗਲਤੀ ਹੁੰਦੀ ਹੈ ਤਾਂ ਉਸ ਉਪਰ ਅਸੀਂ ਛੇਤੀ ਕਾਬੂ ਪਾ ਲੈਂਦੇ ਹਾਂ ਅਤੇ ਛੇਤੀ ਦੂਰ ਕਰਨ ਦੀ ਕੋਸ਼ਿਸ਼ ਕਰਦੇ ਹਾਂ । ਜਿਥੋਂ ਤਕ ਇਸ co-operative movement ਦਾ ਤਲੱਕ ਹੈ ਸਾਡੀ ਸਟੇਟ ਸਾਰੇ ਹਿੰਦੁਸਤਾਨ ਵਿਚ ਅਵੱਲ ਨੰਬਰ ਤੇ ਹੈ (*cheers*) ਮੈਂ ਇਹ ਗੱਲ ਫਖਰ ਨਾਲ ਕਹਿੰਦਾ ਹਾਂ ਕਿ ਜਿਥੋਂ ਤਕ ਸੋਸਾਇਟੀਆਂ ਦੀ ਤਾਦਾਦ ਦਾ, ਮੈਂਬਰਸ਼ਿਪ ਦਾ ਅਤੇ deposits ਦਾ ਤਲੱਕ ਹੈ ਅਸੀਂ ਸਾਰੇ ਹਿੰਦੁਸਤਾਨ ਵਿਚ ਅੱਵਲ ਨੰਬਰ ਤੇ ਹਾਂ (*loud cheers*) ਹੋ ਸਕਦਾ ਹੈ ਕਿ ਬੰਬਈ ਅਤੇ ਮਧਪਰਦੇਸ਼ ਦੀਆਂ ਸੋਸਾਇਟੀਆਂ ਕਿਸੇ ਕੰਮ ਵਿਚ ਕੁਝ ਅਗੇ ਹੋਣ ਪਰ ਉਹ ਲੋਕ ਤਾਂ ਬਹੁਤ ਅਮੀਰ ਹਨ । ਉਥੇ ਕਿਸਾਨ ਜੋ ਗੰਨਾ ਪੈਦਾ ਕਰਦਾ ਹੈ ਉਹ ਵੀ ਸਾਡੇ ਕਿਸਾਨ ਨਾਲੋਂ ਚਾਰ ਗੁਣਾ ਵਧ ਪੈਦਾ ਕਰਦਾ ਹੈ । ਖੰਡ ਵਿਚ ਵੀ ਉਨ੍ਹਾਂ co-operative ਮਿਲਾਂ ਦੀ yield $13\frac{1}{2}$ per cent ਨਿਕਲਦੀ ਹੈ ਪਰ ਸਾਡੇ ਤਾਂ ਸਿਰਫ $9\frac{1}{2}$ per cent ਹੀ ਨਿਕਲਦੀ ਹੈ । ਇਸ ਲਈ ਇਹ ਹੋ ਸਕਦਾ ਹੈ ਕਿ ਉਹ ਕਿਸੇ ਕੰਮ ਵਿਚ ਚੰਗੀਆਂ ਹਨ ਲੇਕਿਨ ਜੇਕਰ ਆਮ ਤੌਰ ਤੇ ਵੇਖਿਆ ਜਾਵੇ ਅਤੇ overall position ਲਈ ਜਾਵੇ ਤਾਂ ਪੰਜਾਬ ਦੀਆਂ ਸੋਸਾਇਟੀਆਂ ਸਾਰੇ ਹਿੰਦੁਸਤਾਨ ਵਿਚ ਚੰਗੀਆਂ ਹਨ । ਡਿਪਟੀ ਸਪੀਕਰ ਸਾਹਿਬ ਮੈਂ ਇਤਨੇ ਸ਼ਬਦ ਕਹਿ ਕੇ ਆਪ ਦਾ ਸ਼ੁਕਰੀਆ ਅਦਾ ਕਰਦਾ ਹੋਇਆ ਬੈਠ ਜਾਂਦਾ ਹਾਂ (*loud cheers and thumping*)

DEMAND No. 32

**Mr. Deputy Speaker :** Question is —

That the demand be reduced by Rs 100.

*The motion was lost*

**Mr. Deputy Speaker :** Question is —

That the demand be reduced by Rs 100.

*The motion was lost*

**Mr. Deputy Speaker :** Question is —

That the demand be reduced by Re 1.

*The motion was lost*

**Mr. Deputy Speaker :** Question is —

That the demand be reduced by Re 1.

*The motion was, by leave, withdrawn*

**Mr. Deputy Speaker :** Question is —

That the demand be reduced by Re 1.

*The motion was lost*

**Mr. Deputy Speaker :** Question is —

That the demand be reduced by Rs 100.

*The motion was lost*

**Mr. Deputy Speaker :** Question is —

That the demand be reduced by Rs 100.

*The motion was lost*

**Mr. Deputy Speaker :** Question is —

That a sum not exceeding Rs 2,24,53,040 be granted to the Governor to defray the charges that will come in the course of payment for the year, 1960-61, in respect of charges under head 63-B—Community Development Projects, National Extension Service and Local Development Works.

*The motion was carried*

DEMAND No. 19

**Mr. Deputy Speaker :** Question is —

That the demand be reduced by Rs 100.

*The motion was lost*

**Mr. Deputy Speaker :** Question is —

That the demand be reduced by Rs 100.

*The motion was lost*

**Mr. Deputy Speaker :** Question is —

That the demand be reduced by Re 1.

*The motion was lost*

**Mr. Deputy Speaker :** Question is —

That the demand be reduced by Re 1.

*The motion was, by leave, withdrawn*

**Mr. Deputy Speaker :** Question is —

That the demand be reduced by Re 1.

*The motion was lost*

**Mr. Deputy Speaker :** Question is —

That the demand be reduced by Re 1.

*The motion was lost*

**Mr. Deputy Speaker :** Question is —

That the demand be reduced by Re 1.

*The motion was lost*

**Mr. Deputy Speaker :** Question is —

That the demand be reduced by Rs 100.

*The motion was lost*

**Mr. Deputy Speaker :** Question is —

That the demand be reduced by Rs 100.

*The motion was, by leave, withdrawn*

**Mr. Deputy Speaker :** Question is —

That a sum not exceeding Rs 90,08,200 be granted to the Governor to defray the charges that will come in the course of payment for the year 1960-61, in respect of charges under head 42—Co-operation.

*The motion was carried*

**Mr. Deputy Speaker :** The House stands adjourned till 10.00 a.m. on Monday, the 21st March, 1960.

6. 28

*(The Sabha, then adjourned till* 10.00 *a.m. on Monday, the 21st March,* 1960)

8903 PVS—349—31-8-60—C.,P. & S. Pb., Chandigarh

# Punjab Vidhan Sabha Debates

*21st March, 1960.*

*( Morning Sitting )*

Vol. I No. 23

OFFICIAL REPORT

CONTENTS

*Monday, the 21st March, 1960.*



CHANDIGARH :

Printed by the Controller of Printing and Stationery, Punjab

1960

Price : Rs. 2.40 nP.

# *ERRATA*

PUNJAB VIDHAN SABHA DEBATES, VOL. I, NO. 23, DATED THE 21ST MARCH, 1960

(MORNING SITTING)

| *Read* | *for* | *on page* | *line* |
|---|---|---|---|
| ਘਘੇ ਦੇ ਇਲਾਕੇ ਵਿਚ | ਘਘਰ ਦੇ ਇਲਾਕੇਂ ਵਿਚ | (23)3 | 26 |
| ਹਾਲਾ | ਹਲਾ | (23)10 | 20 |
| ਹੀ | ਫੀ | (23)25 | 2 |
| ਇਸ਼ਤਮਾਲ | ਇਸਤੇਮਾਲ | (23)28 | 2 |
| ਜ਼ੋਰੋ | ਜ਼ੋਰ | (23)44 | 2nd from below |
| ਜ਼ਰੂਰੀ | ਜ਼ਦੂਰੀ | (23)46 | 5th from below |
| ਹੁੰਦਾ | ਹੁੰਧਾ | (23)50 | 2nd from below |

# PUNJAB VIDHAN SABHA

*Monday, the 21st March, 1960 (Morning Sitting)*

*The Vidhan Sabha met in the Assembly Hall, Sector 10, Chandigarh, at 10.00 a.m. of the Clock. Mr. Speaker (Sardar Gurdial Singh Dhillon) in the Chair.*

## DEMAND FOR GRANT

### 7—LAND REVENUE

**Minister for Revenue** (Giani Kartar Singh) : Sir, I beg to move—

That a sum not exceeding Rs 2,70,98,200 be granted to the Governor to defray the charges that will come in the course of payment for the year 1960-61, in respect of charges under head 7— Land Revenue.

**Mr. Speaker :** Motion moved—

That a sum not exceeding Rs 2,70,98,200 be granted to the Governor to defray the charges that will come in the course of payment for the year 1960-61, in respect of charges under head 7—Land Revenue.

The following cut-motions given notice of by various Members in respect of this Demand will be deemed to have been read and moved. The Demand and the cut-motions may be discussed together :—

(1) **Pandit Ram Kishan Bharolian;**

(2) **Chaudhri Hukam Singh Comrade ;**

(3) **Sardar Achhar Singh Chhina ;**

(4) **Dr. Bhag Singh;**

(5) **Chaudhri Inder Singh ;**

(6) **Shri Phul Singh Kataria;**

(7) **Sardar Jangir Singh Comrade;**

That the demand be reduced by Rs 100.

(8) **Chaudhri Sumer Singh ;**

That the demand be reduced by Rs 10.

(9) **Sardar Balwant Singh ;**

(10) **Sardar Kartar Singh Diwana :**

That the demand be reduced by Rs 100.

(11) **Chaudhri Balbir Singh** ;

That the demand be reduced by Re 1.

(12) **Sardar Gurmit Singh Mit** ;

That the demand be reduced by Rs 100.

(13) **Sardar Harbans Singh** ;

That the demand be reduced by Rs 100.

(14) **Sardar Jasdev Singh Sandhu**.

That the demand be reduced by Re 1.

**ਸਰਦਾਰ ਭੁਪਿੰਦਰ ਸਿੰਘ ਮਾਨ** (ਸਮਾਣਾ, 'ਜਨਰਲ') : ਸਪੀਕਰ ਸਾਹਿਬ, ਮੈਂ ਧਨਵਾਦੀ ਹਾਂ ਕਿ ਅੱਜ ਇਸ Demand ਤੇ ਬੋਲਣ ਵੇਲੇ ਆਪਨੇ ਮੈਨੂੰ ਪਹਿਲਾਂ ਮੌਕਾ ਦਿੱਤਾ ਹੈ। ਇਸ ਕਰ ਕੇ ਧੰਨਵਾਦੀ ਹਾਂ ਕਿ ਜਿਹੜੀ ਚੀਜ਼ ਵਲ ਮੈਂ ਤਵੱਜੋਹ ਦਿਵਾਉਣਾ ਚਾਹੁੰਦਾ ਹਾਂ ਅਗਰਚਿ ਉਸ ਦੀ ਵੁਸੱਤ ਯਾ extent ਥੋੜੇ ਜਿਹੇ ਇਲਾਕੇ ਵਿਚ ਮਹਿਦੂਦ ਹੈ ਲੇਕਿਨ ਉਹ ਬੜਾ ਜਾਨਕਾਹੀ ਵਾਕਿਆ ਹੈ। ਕੁਛ ਦਿਨਾਂ ਤੋਂ ਛੋਟੀਆਂ ਛੋਟੀਆਂ ਖਬਰਾਂ ਆ ਰਹੀਆਂ ਸਨ ਕਿ ਜ਼ਿਲ੍ਹਾ ਪਟਿਆਲਾ ਦੇ ਇਲਾਕਾ ਸਮ੍ਹਾਣਾ ਦੇ ਵਿਚ hailstorm ਜਾਂ ਗੜਾ ਪਿਆ ਹੈ। ਸਪੀਕਰ ਸਾਹਬ, ਪੰਜਾਬ ਦੇ ਕਿਸਾਨ ਤੇ ਮੁਸੀਬਤਾਂ ਪੈਂਦੀਆਂ ਰਹੀਆਂ ਹਨ ਲੇਕਿਨ ਇਤਨੀ ਜ਼ਿਆਦਾ ਚੀਜ਼ ਨਹੀਂ ਕਿ ਨਕਾਬਲੇ ਬਰਦਾਸ਼ਤ ਹੋ ਜਾਏ। ਮੈਂ ਵੀ ਇਸੇ ਖਿਆਲ ਨਾਲ ਹੀ ਇਸ ਨੂੰ ਨਜ਼ਰ ਅੰਦਾਜ਼ ਕੀਤਾ ਲੇਕਿਨ ਬਾਅਦ ਵਿਚ ਬਹੁਤ ਸਾਰੇ ਕਿਸਾਨ ਉਸ ਇਲਾਕੇ ਦੇ ਇਥੇ ਅਸੈਂਬਲੀ ਦੇ ਸਾਹਮਣੇ ਆਏ ਅਤੇ ਉਨ੍ਹਾਂ ਨੇ ਮੁਤਾਲਬਾ ਕੀਤਾ ਕਿ ਉਨ੍ਹਾਂ ਦੇ ਇਲਾਕੇ ਵਿਚ ਰੱਬੀ ਕਹਿਰ ਨਾਜ਼ਲ ਹੋਇਆ ਹੈ ਇਸ ਲਈ ਗੌਰਮਿੰਟ ਤਵੱਜੋਹ ਦੇਵੇ। ਉਨ੍ਹਾਂ ਨੇ ਇਹ ਵੀ ਕਿਹਾ ਕਿ ਅੱਖੀਂ ਜਾ ਕੇ ਵੇਖਿਆ ਜਾਏ ਕਿ ਉਨ੍ਹਾਂ ਤੇ ਕਿੰਨੀ ਮੁਸੀਬਤ ਦਾ ਪਹਾੜ ਟੁਟ ਪਿਆ ਹੈ। ਚੁਨਾਂਚੇ ਮੈਂ Chief Minister ਸਾਹਬ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਮੈਨੂੰ ਇਹੋ ਜਿਹੀ ਸਲਾਹ ਦਿੱਤੀ ਕਿ ਮੈਂ ਜਾ ਕੇ ਮੌਕੇ ਤੇ ਸਾਰੇ ਹਾਲਾਤ ਦਾ ਜਾਇਜ਼ਾ ਲੈ ਸਕਾਂ। ਸਪੀਕਰ ਸਾਹਬ, ਕਹਿਣ ਅਤੇ ਸੁਣਨ ਵਿਚ ਫਰਕ ਹੈ। ਇਹ ਇਕ ਅਨਹੋਣੀ ਚੀਜ਼ ਹੈ ਜਿਹੜੀ ਕਿ ਮੇਰੀ ਆਪਣੀ ਜ਼ਿੰਦਗੀ ਵਿਚ ਪੰਜਾਬ ਦੀ ਤਾਰੀਖ ਵਿਚ ਨਹੀਂ ਹੋਈ, ਬਲਕਿ ਮੈਂ ਤੇ ਇਹ ਕਹਾਂਗਾ ਕਿ ਬਜ਼ੁਰਗਾਂ ਅਤੇ ਬੁਢਿਆਂ ਦੀ ਜ਼ਿੰਦਗੀ ਵਿਚ ਵੀ ਪੰਜਾਬ ਦੀ ਤਾਰੀਖ ਵਿਚ ਇਹੋ ਜਿਹਾ ਵਾਕਿਆ ਨਹੀਂ ਹੋਇਆ। ਇਹ ਇਕ strange phenomenon ਹੈ। ਇਹ 3 ਮੀਲ ਚੌੜਾ ਤੇ 30 ਮੀਲ ਲੰਬਾ strip, ਜਿਸ ਵਿਚ ਪਟਿਆਲਾ ਦੇ ਸਮਾਣੇ ਦੇ ਹਲਕੇ ਦੇ ਪਿੰਡ, ਸੰਗਰੂਰ ਦੇ ਪਿੰਡ ਆ ਜਾਂਦੇ ਹਨ ਅਤੇ ਕੁਝ ਪਿੰਡ ਕਰਨਾਲ ਦੇ ਆ ਜਾਂਦੇ ਹਨ, ਵਿਚ ਇਕ ਅਜੀਬ ਜਿਹੀ ਚੀਜ਼ ਵਾਕਿਆ ਹੋਈ ਹੈ। ਪਿੰਡ ਤੇ ਇਕ ਬਦਲੀ ਜਿਹੀ ਨਮੂਦਾਰ ਹੋਈ ਅਤੇ ਵੇਖਦੇ ਹੀ ਵੇਖਦੇ ਡੇਢ੍ਹ ਡੇਢ੍ਹ ਪਾ ਦੇ ਗੜੇ ਪੈਣ ਲਗ ਪਏ। ਫੇਰ ਹੈਰਾਨੀ ਦੀ ਗਲ ਇਹ ਹੈ ਕਿ ਅੱਧਾ ਪਿੰਡ ਬਿਲਕੁਲ ਠੀਕ ਹੈ ਅਤੇ ਅਧੇ ਪਿੰਡ ਵਿਚ 4-4 ਫੁਟ ਉਚੀ ਬਰਫ ਗੜਿਆਂ ਦੀ ਸ਼ਕਲ ਵਿਚ ਪਈ, ਪਾਣੀ ਦਾ ਇਕ ਤਿਪਕਾ ਨਹੀਂ ਡਿਗਿਆ। 14 ਤਾਰੀਖ ਨੂੰ ਇਹ ਬਰਫ ਪਈ। 19 ਤਾਰੀਖ ਨੂੰ, ਜਿਸ ਦਿਨ ਮੈਂ ਉਥੇ ਗਿਆ, ਉਸ ਦਿਨ ਵੀ ਗਲੀਆਂ ਵਿਚ ਬਰਫ ਜੰਮੀ ਹੋਈ ਸੀ। ਬਰਫ

ਦੇ ਢੇਲੇ ਪੱਥਰ ਬਣ ਚੁਕੇ ਸਨ । ਲੋਕਾਂ ਨੇ ਆਪਣੀਆਂ ਅੱਖਾਂ ਨਾਲ ਵੇਖਿਆ ਕਿ ਡੇੜ੍ਹ ਡੇੜ੍ਹ ਪਾ ਦਾ ਢੇਲਾ ਪਿਆ । ਜਿਨ੍ਹਾਂ ਜੱਟਾਂ ਦੇ ਪਿੰਡੇ ਤੇ ਇਹ ਗੜੇ ਪਏ ਮੈਂ ਉਸ ਨੂੰ ਕੋਈ ਵੁੱਕਤ ਨਹੀਂ ਦਿੰਦਾ ਕਿਉਂਕਿ ਪੰਜਾਬ ਦੇ ਜੱਟ ਵਿਚ ਬਹੁਤ ਜ਼ਿਆਦਾ ਕੁੱਵਤੇ ਬਰਦਾਸ਼ਤ ਹੈ । ਲੇਕਿਨ ਇਹ ਜਿਹੜਾ ਨੁਕਸਾਨ ਹੋਇਆ ਹੈ ਇਹ ਕੌਮ ਦਾ ਮਸਲਾ ਹੈ । ਇਹ ਤਾਂ ਮਹਿਜ਼ ਇਤਫਾਕ ਦੀ ਗੱਲ ਹੈ ਕਿ ਮੈਂ ਉਸ ਇਲਾਕੇ ਦਾ ਨੁਮਾਇੰਦਾ ਹਾਂ ਲੇਕਿਨ ਮੈਂ ਇਸ ਨੁਕਸਾਨ ਨੂੰ ਇਕ ਖਾਸ ਹਲਕੇ ਦਾ ਨੁਕਸਾਨ ਨਾ ਸਮਝ ਕੇ ਸਮੁੱਚੇ ਪ੍ਰਾਂਤ ਦਾ ਨੁਕਸਾਨ ਅਤੇ ਸਾਰੇ ਪੰਜਾਬ ਦੇ ਕਿਸਾਨ ਨੂੰ challenge ਸਮਝਦਾ ਹਾਂ । ਇਸ ਸਾਰੇ strip ਵਿਚ, ਜਿਸ ਦਾ ਕਿ ਮੈਂ ਜ਼ਿਕਰ ਕੀਤਾ ਹੈ । ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤੱਕ ਛੋਲਿਆਂ ਦਾ ਇਕ ਦਾਣਾ ਨਹੀਂ ਰਿਹਾ । ਕਣਕ ਅਤੇ ਪੱਠਾ ਬਿਲਕੁਲ ਤਬਾਹ ਹੋ ਗਿਆ ਹੈ । ਇਸ ਲਈ ਮੈਂ ਗੌਰਮਿੰਟ ਅਗੇ ਅਪੀਲ ਕਰਾਂਗਾ ਕਿ ਇਸ ਇਲਾਕੇ ਨੂੰ ਸਾਰੇ relief measures ਮੁਹੱਈਆ ਕੀਤੇ ਜਾਣ ਅਤੇ ਮਵੇਸ਼ੀਆਂ ਦੇ ਡਾਕਟਰ ਫੌਰਨ ਭੇਜੇ ਜਾਣ ਕਿਉਂਕਿ ਉਥੇ ਮਵੇਸ਼ੀਆਂ ਦੀਆਂ ਬੀਮਾਰੀਆਂ ਫੈਲਣ ਦਾ ਖਤਰਾ ਹੈ । ਜਿਹੜੀ ਫਸਲ ਉਥੇ ਖੇਤਾਂ ਵਿਚ ਹੈ ਉਹ ਜ਼ਹਿਰੀਲੀ ਹੋ ਗਈ ਹੈ ਅਤੇ ਮੈਂ ਆਪਣੀ ਅਖੀਂ ਜਾ ਕੇ ਵੇਖਿਆ ਹੈ ਕਿ ਕਈ ਦਿਨਾਂ ਤੋਂ ਪਸ਼ੂ ਭੁਖੇ ਖੜ੍ਹੇ ਹਨ ਅਤੇ ਰੱਸੇ ਤੁੜਾ ਕੇ ਉਹ ਜਹਿਰੀਲਾ ਚਟਾਲਾ ਖਾਣ ਜਾਂਦੇ ਹਨ । ਨਤੀਜਾ ਇਹ ਹੋਇਆ ਹੈ ਕਿ ਉਨ੍ਹਾਂ ਦੀਆਂ ਧੌਣਾ ਸੁੱਜ ਗਈਆਂ ਹਨ ਕਿਉਂਕਿ ਜ਼ਹਿਰੀਲੇ ਪੱਤੇ ਪਾਣ ਨਾਲ ਉਨ੍ਹਾਂ ਦੇ ਅੰਦਰ ਜ਼ਹਿਰ ਪੈਦਾ ਹੋ ਗਿਆ ਹੈ । ਇਸ ਲਈ ਇਸ ਚੀਜ਼ ਦੀ ਸਖਤ ਜ਼ਰੂਰਤ ਹੈ ਕਿ ਇਸ ਮਾਮਲੇ ਵੱਲ ਛੇਤੀ ਧਿਆਨ ਦਿੱਤਾ ਜਾਏ ਤਾਕਿ ਛੂਤ ਦੀਆਂ ਬੀਮਾਰੀਆਂ ਅੱਗੇ ਨਾ ਵਧ ਜਾਣ । ਸਪੀਕਰ ਸਾਹਬ, ਮੈਂ ਨੂੰ ਕੋਈ ਖਾਸ ਸ਼ਿਕਾਇਤ ਨਹੀਂ ਕਿ ਇਸ ਦੇ ਮੁਤੱਲਕ ਗ਼ੌਰ ਨਾ ਕੀਤਾ ਗਿਆ ਹੋਵੇ । ਗ਼ੌਰ ਦੀ ਗ਼ੱਲ ਇਹ ਹੈ ਕਿ Chief Minister ਸਾਹਿਬ ਨੇ ਇਸ ਮਾਮਲੇ ਵਲ ਤਵੱਜੋਹ ਦਿੱਤੀ ਅਤੇ ਮੈਂ ਨੂੰ ਫ਼ੌਰਨ ਜਾਣ ਲਈ ਕਿਹਾ ਤੇ ਮੈਂ local B. D. O. ਦੇ ਨਾਲ tour ਕੀਤਾ । B. D. O. ਨੇ ਖੁਦ ਤਿੰਨ ਦਫ਼ਾ tour ਕੀਤਾ ਹੈ । ਕੋਈ ਗਫ਼ਲਤ ਨਹੀਂ ਕੀਤੀ । 14 ਤਾਰੀਖ ਨੂੰ ਇਹ ਵਾਕਿਆ ਹੋਇਆ । 16 ਤਾਰੀਖ ਨੂੰ ਡਿਪਟੀ ਕਮਿਸ਼ਨਰ ਸਾਹਬ ਵੀ ਉਸ ਇਲਾਕੇ ਵਿਚ ਗਏ ਅਤੇ ਉਨ੍ਹਾਂ ਨੇ ਅੰਦਾਜ਼ਾ ਲਾਇਆ ਕਿ ਲੱਖਾਂ ਕਰੋੜਾਂ ਰੁਪਏ ਦਾ ਨੁਕਸਾਨ ਫਸਲਾਂ ਦਾ ਹੋਇਆ ਹੈ । ਇਹ ਹਕੀਕਤ ਹੈ ਕਿ ਉਥੇ bumper crops ਹੋਈਆਂ ਸਨ ਹਾਲਾਂ ਕਿ ਇਥੇ ਬਾਰਸ਼ ਦੀ ਸ਼ਿਕਾਇਤ ਸੀ, ਲੇਕਿਨ ਫ਼ੇਰ ਵੀ ਘਘਰ ਦੇ ਕੰਢੇ ਤੇ bumper crop ਹੋਈ ਸੀ ਜਿਸ ਦੇ ਨੁਕਸਾਨ ਨਾਲ ਇਸ ਇਲਾਕੇ ਦੇ ਕਿਸਾਨ ਆਤੁਰ ਹਨ । ਪੰਜਾਬ ਦੇ ਕਿਸਾਨ ਨੂੰ shock absorber ਕਿਹਾ ਜਾਂਦਾ ਹੈ । ਲੇਕਿਨ ਇਸ ਦਫ਼ਾ ਜੋ ਕਹਿਰ ਨਾਜ਼ਲ ਹੋਇਆ ਹੈ, ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਕਿਸਾਨਾਂ ਦੀਆਂ ਸਫ਼ੇਦ ਦਾੜ੍ਹੀਆਂ ਤੋਂ ਟਪ ਟਪ ਕਰਦੇ ਅਥਰੂ ਡਿਗਦੇ ਵੇਖੇ ਹਨ । ਇਸ ਕਰਕੇ ਸਾਡਾ ਫਰਜ਼ ਹੋ ਜਾਂਦਾ ਹੈ ਕਿ ਵਤਨ ਦੇ ਸੇਵਾਦਾਰ ਤੇ ਜੋ ਮੁਸੀਬਤ ਆਈ ਹੈ ਉਸ ਦਾ ਮੁਕਾਬਲਾ ਕਰਨ ਲਈ ਹਰ ਤਰ੍ਹਾਂ ਦੇ relief measures ਮੁਹੱਯਾ ਕਰੀਏ । ਇਹ ਉਹੀ ਕਿਸਾਨ ਹਨ ਜਿਹੜੇ ਕਿ ਪੰਜ ਪੰਜ ਸਤ ਸਤ ਸੌ ਦੇ ਜੱਥੇ ਬਣਾ ਕੇ ਵਤਨ ਦਾ ਨਾਹਰਾ ਮਾਰਦੇ ਹੋਏ ਮੀਲਾਂ ਲੰਬੀਆਂ ਖਾਲ੍ਹਾਂ ਕਢਦੇ ਰਹੇ ਹਨ ਅਤੇ waterlogging ਨੂੰ ਰੋਕਣ ਲਈ ਉਪਾ ਕਰਦੇ ਰਹੇ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਨਾ ਸਿਰਫ ਕਿਸਾਨ ਦੀ ਰਸਦ ਦਾ ਹੀ ਸਵਾਲ ਹੈ ਬਲਕਿ ਇਸ ਗੱਲ ਦਾ ਵੀ ਤਕਾਜ਼ਾ ਹੈ ਕਿ ਵਤਨ ਦੇ ਇਹੋ ਜਿਹੇ ਸੇਵਾਦਾਰ ਤੇ ਮੁਸੀਬਤ ਦਾ ਪਹਾੜ ਟੁਟ ਪਿਆ ਹੈ ।

[ਸਰਦਾਰ ਭੁਪਿੰਦਰ ਸਿੰਘ ਮਾਨ ]

ਜਨਾਬ 16 ਤਾਰੀਖ ਨੂੰ ਡਿਪਟੀ ਕਮਿਸ਼ਨਰ ਨੇ ਇਹ ਰੀਪੋਰਟ ਬਣਾ ਕੇ ਭੇਜੀ । ਮੇਰੀ ਇਤਲਾਹ ਹੈ ਤੇ ਇਹ ਇਤਲਾਹ wireless ਦੇ ਜ਼ਰੀਏ ਅਤੇ express telegram ਦੇ ਜ਼ਰੀਏ Financial Commissioner ਦੇ ਦਫਤਰ ਵਿਚ ਆਈ ਹੋਈ ਹੈ। ਇਹ ਸਿਰਫ political ਲੋਕਾਂ ਦਾ ਹੀ ਫਰਜ਼ ਨਹੀਂ ਹੁੰਦਾ ਕਿ ਉਹ ਗਵਰਮੈਂਟ ਦੇ ਨੋਟਿਸ ਵਿਚ ਇਹੋ ਜਿਹੀਆਂ ਗਲਾਂ ਲਿਆਉਣ । ਜੇ ਚੀਫ ਮਨਿਸਟਰ ਸਾਹਬ ਨੂੰ ਇਹ ਖਬਰ ਸੁਣ ਕੇ ਕਿਸਾਨਾਂ ਵਾਸਤੇ ਹਮਦਰਦੀ ਹੈ ਤਾਂ ਉਨ੍ਹਾਂ ਨੂੰ ਖੁਦ ਹੀ ਉਨ੍ਹਾਂ ਬਿਪਤਾ ਦੇ ਮਾਰੇ ਹੋਏ ਲੋਕਾਂ ਦੀ ਮਦਦ ਕਰਨੀ ਚਾਹੀਦੀ ਹੈ । ਇਸ ਵਾਕਿਆ ਨੂੰ ਅਜ 7 ਦਿਨ ਹੋ ਗਏ ਹਨ ਤੇ ਤਾਰੀਖ ਵਿਚ ਇਹੋ ਜਿਹਾ ਕੋਈ ਵਾਕਿਆ ਨਹੀਂ ਹੋਇਆ । ਮੀਲਾਂ ਦੇ ਵਿਚ ਬਰਫ ਦਾ ਪੈ ਜਾਣਾ ਇਕ unnatural phenomenon ਹੈ । ਪਹਿਲਾਂ ਨਹਿਰ ਸੁਕ ਗਈ ਸੀ ਤੇ ਹੁਣ ਉਹ ਬਰਫ ਦਾ ਪਾਣੀ ਪਿਘਲ ਕੇ ਚਲ ਰਿਹਾ ਹੈ । ਹਾਲਾਂ ਕਿ ਇਹ Revenue ਦਾ ਮਜ਼ਮੂਨ ਬੜਾ ਵਸੀਹ ਹੈ ਤੇ ਇਸ ਦੀਆਂ ਬਹੁਤ ਸਾਰੀਆਂ ਮਦਾਂ ਹਨ ਪਰ ਮੈਂ ਹਾਉਸ ਦਾ ਜ਼ਿਆਦਾ ਸਮਾ ਨਾ ਲੈਂਦਿਆਂ ਹੋਇਆਂ ਸਿਰਫ ਇਹ ਗਲ ਗਵਰਨਮੈਂਟ ਦੇ ਨੋਟਿਸ ਵਿਚ ਲਿਆ ਕੇ ਤਵੱਕੋ ਕਰਦਾ ਹਾਂ ਕਿ ਜੋ relief ਗਵਰਨਮੈਂਟ ਇਨ੍ਹਾਂ ਲੋਕਾਂ ਨੂੰ ਦੇਣਾ ਚਾਹੁੰਦੀ ਹੈ ਉਹ immediately ਦਏ ਤੇ spontaneously ਦਏ ਤਾਂ ਜੋ ਲੋਕਾਂ ਨੂੰ ਪਤਾ ਲਗ ਜਾਏ ਕਿ ਜਦੋਂ ਕਿਸਾਨ ਨੂੰ ਬਿਪਤਾ ਆਉਂਦੀ ਹੈ ਤਾਂ ਗਵਰਨਮੈਂਟ ਉਨ੍ਹਾਂ ਦੀ ਮਦਦ ਕਰਨ ਤੋਂ ਅਨ ਗਹਿਲੀ ਨਹੀਂ ਕਰਦੀ ।

**चौधरी इन्द्र सिंह** (जींद 'जनरल') : जनाब स्पीकर साहिब, आज इस हाउस के सामने जो मांग पेश है उस के लिये 2,71,00,000 रुपये का मुतालबा किया गया है। मैं इस के बारे में अपने विचार और कुछ सुझाव आप की मारफत गवर्नमैंट के सामने रखना चाहता हूं। अंग्रेज के ज़माने में जब हिन्दुस्तान आज़ाद नहीं था तो उन के सामने दो नुक्ता निगाह हुआ करते थे एक यह कि हिन्दुस्तान की जनता से revenue इकट्ठा करना और अपनी हकूमत को कायम रखना। उन का मकसद यह था कि नम्बरदार, ज़ैलदार और सुफेदपोश की agencies कायम की जाएं और development के काम करने की तरफ उन का बिल्कुल कोई ध्यान नहीं था। आज आज़ाद हिन्दुस्तान में बाकायदा planning की जा रही है और economic development का लक्ष्य हमारे सामने है। इस सूरत में मुनासिब है कि Revenue Department की तनज़ीम नये सिरे से की जाए। जिस तरह से सरकार ने पंचायत और Block Development के महकमों को इकट्ठा कर दिया है इस तरह से, मैं सुझाव दूंगा कि, Revenue Deparment को भी उन के साथ मिला दिया जाए। इस की वजह यह है कि Revenue Department का काम अब बहुत हल्का हो गया है और कोई आदमी गिरदावरियों और जमाबंदियों की तरफ ध्यान नहीं देता। करनाल के ज़िले में जब से हिन्दुस्तान आज़ाद हुआ है गिरदावरियां और जमाबंदियां नहीं हुई। Development के काम का उन पर बोझ डाला गया है। अगर Red Cross Society का चन्दा इकट्ठा करना हो तो तहसीलदार करता है, National Savings Certificates बेचने हों तो वह काम भी तहसीलदार के सुपुर्द है,

Sports Fund इकट्ठा करना हों तो वह भी तहसीलदार की मार्फत इकट्ठा किया जाता है। अगर दीवाने गालिब की किताबें बेचनी हों तो भी तहसीलदारों की मारफत बेची जाती हैं हालांकि multifarious काम तहसीलदार के सुपुर्द किये गये हैं। Sports के funds इकट्ठे करने और दीवाने गालिब बेचने पर तो इस महकमे के officials काम पर लगाए जाते हैं लेकिन जमाबंदियों की तरफ कोई ध्यान नहीं दिया जाता। इसलिये मैं कहूंगा कि Revenue Department को नये सिरे से तनज़ीम की जाए। इस वक्त Financial Commissioners की तादाद 3 है जो State Exchequer पर भारी बोझ है। इन के सारे अख्तियारात Collectors के पास मुंतकिल कर देने चाहियें। कमिशनरों की posts उड़ा कर उन के अख्तियारात डिप्टी कमिशनरों को दिये जाने चाहियें। Block Development Officer की बजाए तहसीलदार को Development Officer मुकर्रर करना चाहिये। इस वक्त Government machinery का फजूल सा ढांचा बना हुआ है और रुपये की wastage हो रही है। Development, Panchayats और Agriculture Department को इकट्ठा कर देना चाहिये। Inter-Departmental जो जिम्मेदारियां हैं वे हमेशा के लिये खत्म हो जानी चाहियें। अगर B.D.O. ने कोई मेला organise करना होता है तो तहसीलदार की मदद हासिल की जाती है, Red Cross का function करना हो तो तहसीलदार की मदद ली जाती है। अगर हर काम practical तौर पर तहसीलदार ने करना है तो फिर B.D.O.s के अमले पर फजूल खर्च करने की क्या जरूरत है? इस लिये मैं कहूंगा कि सारे महकमों की scientific तरीके से reorganisation होनी चाहिये। और फजूल अमले को अलग कर देना चाहिये।

मैं अब Land Reforms के बारे में अर्ज़ करना चाहता हूं। हमारी economy में Land की बहुत अहमियत है। Land के सिलसिले में तीन चार स्कीमें हैं। एक स्कीम तो है Consolidation of Land Holdings की। इस का मकसद यह है कि किसान अपनी जमीन की अच्छी तरह हिफाज़त कर के अपनी पैदावार बढा सके। गवर्नर साहिब के ऐड्रेस में और बजट स्पीच में इस बात की प्रशंसा की गई थी कि consolidation का काम बहुत अच्छे तरीके से हो रहा है और यह कि 1964 में यह काम मुकम्मल हो जाएगा। जब चीफ मिनिस्टर साहिब Consolidation Department के इंचार्ज थे तो उस वक्त महकमे में इनकलाब आ गया था। उस वक्त पैप्सु पंजाब से अलग था। ज्यूं ही consolidation का महकमा उन के हाथों से गया इस की हालत बदतर हो गई। इस महकमे के Director के पास 6,000 दरखास्तें चार पांच साल के अर्से से pending पड़ी हुई हैं। यह महकमा पुलिस के महकमे की तरह बदनाम है। कोई भी ऐसा अफसर नहीं जो यह कहे कि मैं रिश्वत नहीं लेता। Consolidation Officer से ले कर कमिशनर तक रिश्वत की पत्ती लेते हैं। लोग इस महकमे से बहुत दुखी हैं। जब उन की जेबें

[चौधरी इन्द्र सिंह]
खाली हो जाती हैं तो उन की मुरब्बाबंदी पूरी होती है। इस महकमें में बहुत सुधार होने की जरूरत है। Disposal का काम तेज़ी से होना चाहिये।

दूसरा तरीका land reforms का यह है कि land पर ceiling लगाई जाए, surplus land हासिल की जाए और उसे ejected tenants और landless labourers में तकसीम किया जाए। 1953 में The Punjab Security of Land Tenures Act पास हुआ और 1952 में पैप्सु में President's Act पास हुआ था। इस लिये यह समझा गया कि दो खित्तों में दो किस्म के कानून शोभा नहीं देते। अब integration के बाद पंचायत बिल हाउस में लाया गया है ताकि एक unified legislation हो जाए। लेकिन मैं ऐसा महसूस करता हूं कि शायद Pepsu की निस्बत पंजाब में इस किस्म के लोग ज्यादा हैं, जिन का कि जागीरदारों का या बड़े बड़े ज़मीदारों का गवर्नमैंट को पक्ष मन्जूर हो। पिछले कई सालों से गवर्नमैंट की तरफ से यही दावा किया जाता रहा है कि land reforms को चालू किया जाए लेकिन tillers of the land के हकूक को फायदा नहीं पहुंचा। आज हम देखते हैं कि सारे हिन्दुस्तान में इसकी मिसाल स्वतंत्र पार्टी के रूप में आई। अगर सरकार शुरू से ही ठीक ढंग से land reforms की problem को हल करती तो ऐसी reactionary party न आती। ऐसा विचार न होता। और ऐसा ख्याल ही न होता कि ऐसी party बनाई जाए। यह गवर्नमैंट की responsibility है! स्वतंत्र किस्म के लोग इस party में चाहिएं जो आज हमारे ऊपर भरोसा किए बैठे हैं। क्या मैं पूछ सकता हूं कि जिस साल से यह कानून पास हुआ है उस साल से कितनी ज़मीन surplus निकली और उस पर कितने tenants बैठाए गए। कितनी ज़मीन ऐसी है? Surplus land का compensation देने के लिए 13½ लाख रुपया रखा गया। उसमें से एक पाई भी नहीं दी। 24 लाख रुपया agricultural labourers के बसाने के लिए रखा गया था। उसमें से एक पाई भी खर्च नहीं की। यह हालत है इस गवर्नमैंट की जो ये दावे करती है कि हम progressive legislation लाते हैं, हम progressive State कायम करना चाहते हैं। Land to the tillers के मामले में, ज़मीन के मामले में, social equity और justice से काम नहीं किया। ये दावे फज़ूल हैं। मैं समझता हूं कि पंजाब में land reforms एक farce है और यह farce जो interested persons हकूमत में हैं, उनका मुज़ाहरा है, वह कोशिश करना चाहते हैं। Reactionary लोग बाहर economic exploitation रोकने के लिए मांग कर रहे हैं। उसको मान कर ईमानदारी से जल्दी से जल्दी implement करें ताकि पुरानी बातें खत्म की जाएं।

मैं एक बात और अर्ज़ करूंगा। ज़मीन की बाबत Land Reclamation और Land Utilisation की कुछ schemes हैं। सरकार इस मामले को

ठीक पैमाने पर लाना चाहती है। Land Reclamation के बारे में मैं यह अर्ज़ करूंगा कि पंजाब में हमारे पास unskilled labour बहुत है। मैं ने पहले भी सुझाव दिया था और अब भी कहता हूं कि अगर सरकार mechanised तरीके से land reclamation करना चाहती है तो वह गलती पर है। इस से जो पंजाब में unskilled labour है वह बेकार हो जाती है । जो reclamation mechanised तरीके से होती है उसमें सरकार ज़्यादा बदनाम हुई। इस से दो companies ज़्यादा बदनाम हुईं। Pepsu में तजरबा हो चुका है। Rates revise करके 75 रुपये से 97 रुपये फी एकड़ किया गया। इस से State के exchequer को बड़ा भारी नुक्सान हुआ जो ज़मीन reclaim की गई वह फिर बेकार हो गई । जो ज़मीन 97 रुपये फी एकड़ के हिसाब से reclaim करवाई गई आज उस पर फिर झाड़ियां उगी हुई है, वह uncultivable land हो गई है। तो इसकी ज़िम्मेदारी हमारे ऊपर है।

**माल मंत्री** : इसका revenue से कोई ताल्लुक नहीं ।

**चौधरी इन्द्र सिंह** : है। मैं अर्ज़ करूंगा कि हमारे पास manual labour है, उसको इस्तेमाल करें । जनाब, सरदार भूपेन्द्र सिंह मान ने hail-storms का ज़िक्र किया और कहा कि सामाना के इलाके में बहुत नुक्सान हुआ । मैं अर्ज़ करूंगा कि झज्जर तहसील मे भी 40 देहात ओलों का शिकार हुए। हो सकता है कि करनाल की तरफ से यह hail-storms आए हों जहां कि 23 गांवों को नुक्सान पहुंचा। इस से झज्जर में 40 गांव तबाह हुए। बदकिस्मती की बात है कि पहले तो तहसील झज्जर नरवाना और जींद sub-division और महेंद्रगढ़ में बारिश नहीं होती और अकाल पड़ जाता है। जब गुड़गांव में बारिश न हुई तो उस वक्त राओ साहिब हमारे Revenue Minister थे। इन्होंने सात आठ लाख रुपया कहत ज़दा इलाके के लिए तकावी की शक्ल में भेजा। उस वक्त जो कहत ज़दा इलाका था उसकी मदद की गई। अब झज्जर की तहसील के 40 गांव में ज़ालाबारी हुई। ज़ालाबारी के नतीजा के तौर पर 40 गांव तबाह हुए, फसलें तबाह हुईं। इतना नुकसान हुआ जिसका अंदाज़ा लगाना मुश्किल है। ज्ञानी जो बड़े समझदार हैं। उनके दिल में सेवा भाव है। मैं उम्मीद करता हूं कि वह इस बात का ख्याल रखेंगे। (घंटी) इस लिए मैं यह अर्ज़ करूंगा कि अगर इस महकमा को ठीक ढंग से चलाना है, अगर इस महकमे की full utility लेनी है तो नौकर शाही के खर्च को कम करें। उस से पूरी utility लेने के लिए उसकी तरफ गौर करें और यह देखें कि किस तरीके से काम चलता है।

Betterment levy land-owner पर लगी है। ज्ञानी जी कहेंगे कि इस का इस Demand से ताल्लुक नहीं । मैं कहता हूं कि betterment levy का इस से ताल्लुक है ।

**मुख्य मंत्री** : वह Demand शाम को आ जाएगी ।

**श्री अध्यक्ष** : यह दूसरी Demand पर आ जाएगी। (This can be discussed under a separate Demand.)

**चौधरी इन्द्र सिंह** : मैं वह बात नहीं कहूंगा । Betterment levy land-owners पर लगाई गई है। मेरे हलका में एक गांव ढावी टेक सिंह है। उस गांव में बिसवेदारों की ज़मीन है जिसे मुज़ारे काश्त करते हैं। मैं अर्ज़ करना चाहता हूं कि Betterment levy land-owners से वसूल करनी चाहिए थी, लेकिन land-owners से वसूल न करके जो मुज़ारान ज़मीन थे उनकी ज़मीन को कुर्क किया गया और betterment levy मुज़ारों से वसूल की गई। इस से मुज़ारों और बिस्वेदारों के तालुक भी खराब होते हैं। मुज़ारों को proprietary rights नहीं दिए जाते। पटियाला Division में Revenue Officers के पास हजारों दरखास्तें पड़ी हैं। लेकिन उनका कोई फैसला नहीं हुआ। इसके मुताल्लिक जो कानून है, Tenants and Agricultural Lands Act उसमें कोई provision नहीं, labourers on land, proprietary rights हासल नहीं कर सके। कनकूत की जाती है, transfers होती हैं और धड़ा धड़ गिरदावरियां हो रही हैं। मुज़ारों से ज़मीन की कीमत से ज्यादा रकम लगान की शक्ल में वसूल की जा चुकी है, वे इतने पैसे दे चुके हैं। मगर उनको proprietary rights की शक्ल में अख्तियार नहीं मिले। चार चार पांच पांच साल लग गए हैं, अभी तक वे लगान दिए जा रहे हैं। यह उस policy से deviate करना है। इतने साल हो गए अभी तक उनका फैसला नहीं हो रहा। अगर गवर्नमैंट उनको मालकी हकूक देना चाहती है तो अपने Revenue Officers को हिदायत जारी करे कि within minimum period उसका फैसला करें। (घंटी) अब इस तरह की policy चल रही है कि जितनी देर तक हो सके उनको delay किया जाए और बिसवेदारों को फायदा पहुंचाया जाए। गवर्नमैंट ने एक कानून पास किया है। उसको implement करना गवर्नमैंट का काम है। Summary trials होते हैं, summary procedure है। अगर उस ज़िम्मेदारी को पूरा करना चाहते हैं तो दो तीन महीनों में इनके फैसले करें। आखिर revenue record के मुताबिक ही फैसला करना है और वह रिकार्ड पटवारी के पास होता है। मैं नहीं समझता कि पटवारी बहुत दूर रहता है। अगर उसके पास तीन चार हल्के हों तो दीगर बात है। फिर भी जो हल्का उस के पास है उस का काम उस ने करना है। पटवारी को बुला कर रिकार्ड को देखकर फौरी तौर पर फैसला हो सकता है। लेकिन नहीं हो रहा, उन के हक को पामाल किया जा रहा है। सरकार को इस तरफ बहुत जल्दी अपना ध्यान देना चाहिये और उन की applications का फैसला जल्दी से जल्दी करने के लिये उन को लिखना चाहिये।

**ਸਰਦਾਰ ਜਸਦੇਵ ਸਿੰਘ ਸੰਧੂ** (ਧੂਰੀ, ਜਨਰਲ) : ਸਪੀਕਰ ਸਾਹਿਬ, ਮਾਲ ਦਾ ਮਹਿਕਮਾ ਪਿੰਡਾਂ ਦੇ ਵਾਸਤੇ ਸਭ ਤੋਂ ਜ਼ਿਆਦਾ ਅਹਿਮ ਮਹਿਕਮਾ ਹੈ। ਪਿੰਡਾਂ ਵਾਲਿਆਂ ਦਾ ਤਅਲੁਕ ਜ਼ਿਆਦਾ ਤਹਿਸੀਲਦਾਰ ਨਾਲ ਰਹਿੰਦਾ ਹੈ ਅਤੇ ਜਾਂ ਉਨ੍ਹਾਂ ਦਾ ਵਾਹ ਥਾਣੇਦਾਰ ਨਾਲ ਪੈਂਦਾ ਹੈ। ਜੇ ਕਰ ਮਹਿਕਮਾ ਮਾਲ ਵਿਚ ਕੁਝ ਤ੍ਰੁਟਿਆਂ ਹੋਣ ਤਾਂ ਉਨ੍ਹਾਂ ਦਾ ਅਸਰ ਪਿੰਡਾਂ ਦੀ ਆਬਾਦੀ ਉਪਰ ਚੰਗਾ ਨਹੀਂ ਪੈਂਦਾ। ਇਸ ਸਬੰਧ ਵਿਚ ਮੈਂ ਕੁਝ suggestions ਉਨ੍ਹਾਂ

ਗੱਲਾਂ ਦੇ ਬਾਰੇ ਦੇਣੀਆਂ ਚਾਹੁੰਦਾ ਹਾਂ ਜਿਹੜੀਆਂ ਕਿ ਰੋਜ਼ ਮੱਰਾ ਦੀ ਜ਼ਿੰਦਗੀ ਵਿਚ ਸਾਡੇ ਸਾਹਮਣੇ ਆਉਂਦੀਆਂ ਹਨ । ਮੈਂ ਉਸ ਪਾਸੇ ਵਜ਼ੀਰ ਮੁਤੱਲਿਕਾ ਦਾ ਖਾਸ ਧਿਆਨ ਦਿਵਾਉਣਾ ਚਾਹੁੰਦਾ ਹਾਂ ।

Development ਦਾ ਕੰਮ ਜ਼ਿਆਦਾ ਹੋ ਜਾਣ ਕਰ ਕੇ ਤਹਿਸੀਲਾਂ ਦੀ administration overworked ਹੋ ਗਈ ਹੈ । ਫਿਰ ਕਰਜ਼ੇ ਚਾਹੇ ਕਿਸੇ ਮਹਿਕਮੇ ਦੇ ਵੀ ਹੋਣ ਉਹ ਵੀ Revenue Department ਹੀ ਉਗਰਾਹੁੰਦਾ ਹੈ । ਪਿਛੇ ਜਿਹੇ ਇਕ Tehsil Reorganisation Committee ਬਣੀ ਸੀ । ਉਸ ਨੇ ਆਪਣੀ Report submit ਕੀਤੀ ਸੀ । ਇਸ ਗੱਲ ਨੂੰ ਬਹੁਤ ਦੇਰ ਹੋ ਗਈ ਹੈ ਪਰ ਅਜੇ ਤਕ ਪਤਾ ਨਹੀਂ ਹੈ ਕਿ ਉਸ ਕਮੇਟੀ ਦੀ recommendations ਉਪਰ ਅਮਲ ਕਦੋਂ ਤਕ ਹੋਵੇਗਾ । ਤਹਿਸੀਲਦਾਰਾਂ ਨੂੰ ਬਹੁਤ ਜ਼ਿਆਦਾ ਕੰਮ ਕਰਨਾ ਪੈ ਰਿਹਾ ਹੈ । ਤਹਿਸੀਲਾਂ ਵਿਚ typists ਨਹੀਂ ਹਨ ਅਤੇ ਨਾ ਹੀ typewriters ਹਨ ਇਨ੍ਹਾਂ ਚੀਜ਼ਾਂ ਦਾ ਹੋਣਾ ਜ਼ਰੂਰੀ ਹੈ ਤਾਂ ਜੋ ਤਹਿਸੀਲਦਾਰ efficiently ਕੰਮ ਕਰ ਸਕਣ । ਵਜ਼ੀਰ ਸਾਹਿਬ ਨੂੰ ਇਹ ਚੀਜ਼ note ਕਰਨੀ ਚਾਹੀਦੀ ਹੈ । Recovery of loans ਦੇ ਬਾਰੇ ਵਿਚ ਮੇਰੀ ਅਰਜ਼ ਹੈ ਕਿ ਚਾਹੇ ਕਿਸੇ ਵੀ ਮਹਿਕਮੇ ਦਾ ਕਰਜ਼ਾ ਹੋਵੇ Revenue Department ਹੀ ਵਸੂਲ ਕਰਦਾ ਹੈ । ਪਿਛੇ ਜਿਹੇ recovery ਲਈ ਇਕ ਖਾਸ campaign ਚਲਾਈ ਗਈ ਸੀ । ਜਿਹੜੇ ਗ਼ਰੀਬ ਪੇਂਡੂ ਲੋਕ ਹਨ, ਜਿਨ੍ਹਾਂ ਨੇ ਚਾਰ ਚਾਰ ਸੌ ਜਾਂ ਪੰਜ ਪੰਜ ਸੌ ਰੁਪਿਆ ਕਰਜ਼ਾ ਦੇਣਾ ਹੈ ਉਨ੍ਹਾਂ ਦੇ ਡੰਗਰ ਕੁਰਕ ਕੀਤੇ ਗਏ, ਉਨ੍ਹਾਂ ਨੂੰ ਹੱਥਕੜੀਆਂ ਮਾਰੀਆਂ ਗਈਆਂ ਅਤੇ ਬਹੁਤ ਤੰਗ ਕੀਤਾ ਗਿਆ । ਪਰ ਪੰਜਾਬ ਵਿਚ ਜਿਹੜੇ ਵੱਡੇ ਵੱਡੇ ਲੋਕ ਹਨ, M.L.As. ਹਨ, Ministers ਹਨ, ਅਫਸਰ ਹਨ ਅਤੇ ਜਿਨ੍ਹਾਂ ਦਾ ਅਸਰ ਰਸੂਖ ਹੈ ਅਤੇ ਜਿਨ੍ਹਾਂ ਨੇ 20 ਹਜ਼ਾਰ, 50 ਹਜ਼ਾਰ ਜਾਂ ਲੱਖ ਰੁਪਿਆ ਕਰਜ਼ਾ ਦੇਣਾ ਹੈ ਉਨ੍ਹਾਂ ਨੂੰ ਕਿਸੇ ਨੂੰ ਹਥਕੜੀ ਨਹੀਂ ਮਾਰੀ ਗਈ ਅਤੇ ਨਾ ਹੀ ਕਿਸੇ ਅਜਿਹੇ ਵੱਡੇ ਆਦਮੀ ਦੀ ਜ਼ਮੀਨ ਜਾਂ ਡੰਗਰ ਹੀ ਕੁਰਕ ਕੀਤੇ ਗਏ ਹਨ । ਜਿਹੜਾ ਅਜੇ ਅੱਠ ਕਰੋੜ ਰੁਪਿਆ ਵਸੂਲ ਕਰਨ ਵਾਲਾ ਰਹਿੰਦਾ ਹੈ ਉਹ ਵਸੂਲ ਨਹੀਂ ਹੋ ਸਕਦਾ ਜਦ ਤਕ ਜਿਹੜੇ ਸਾਹਿਬੇ ਹੈਸੀਅਤ ਆਦਮੀ ਹਨ ਅਤੇ ਜਿਨ੍ਹਾਂ ਨੇ ਲੱਖਾਂ ਰੁਪਏ ਕਰਜ਼ਾ ਦੇਣਾ ਹੈ ਉਨ੍ਹਾਂ ਨੂੰ ਤੰਗ ਨਹੀਂ ਕੀਤਾ ਜਾਂਦਾ । ਜਦ ਤਕ ਉਨ੍ਹਾਂ ਨੂੰ ਹਥਕੜੀ ਨਹੀਂ ਲਾਈ ਜਾਂਦੀ ਤਦ ਤਕ ਕਰਜ਼ੇ ਦੀ ਰਕਮ ਨਹੀਂ ਵਸੂਲ ਕੀਤੀ ਜਾ ਸਕਦੀ । ਜੇਕਰ ਇਹ ਨਾ ਕੀਤਾ ਗਿਆ ਤਾਂ ਗ਼ਰੀਬ ਆਦਮੀ ਕਰਜ਼ਾ ਦੇਣ ਤੋਂ ਇਨਕਾਰ ਕਰਨਗੇ ਅਤੇ ਅਜਿਹਾ ਕਰਨ ਵਿਚ ਅਸੀਂ ਸਭ ਤੋਂ ਅਗੇ ਹੋਵਾਂਗਾ । ਮੈਂ Chief Minister ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਆਦਮੀ politically ਵਡੇ ਹਨ ਅਤੇ ਉਨ੍ਹਾਂ ਨੇ ਕਰਜ਼ੇ ਦੇਣੇ ਹਨ ਪਹਿਲਾਂ ਉਨ੍ਹਾਂ ਨੂੰ ਪਕੜਿਆ ਜਾਵੇ । ਗ਼ਰੀਬ ਜੱਟ, ਜਿਸ ਨੇ ਚਾਰ ਪੰਜ ਸੌ ਰੁਪਿਆ ਕਰਜ਼ਾ ਦੇਣਾ ਹੈ ਉਸ ਦੇ ਡੰਗਰ ਕੁਰਕ ਕਰ ਕੇ ਅਤੇ ਉਸ ਦੀ ਜ਼ਮੀਨ ਨੀਲਾਮ ਕਰ ਕੇ ਸਰਕਾਰ ਦਾ ਵਕਾਰ ਜਨਤਾ ਵਿਚ ਖਰਾਬ ਹੋ ਗਿਆ ਹੈ ।

Jagirs ਨੂੰ resume ਕਰਨ ਦਾ ਬਿਲ ਦੋ ਸਾਲ ਹੋਏ ਸਾਡੀ ਸਰਕਾਰ ਨੇ ਪਾਸ ਕੀਤਾ ਸੀ । ਜਗੀਰਦਾਰਾਂ ਨੂੰ compensation ਵੀ ਦੇਣਾ ਸੀ । ਕਈ ਜਗੀਰਾਂ ਬਹੁਤ ਵਡੀਆਂ ਨਹੀਂ ਸਨ । ਕਈ ਜਗੀਰਦਾਰ ਅਜਿਹੇ ਵੀ ਸਨ ਜਿਨ੍ਹਾਂ ਕੋਲ ਕੋਈ ਜਾਇਦਾਦ ਨਹੀਂ ਸੀ, ਕੋਈ ਜ਼ਮੀਨ ਨਹੀਂ ਸੀ । ਉਨ੍ਹਾਂ ਨੂੰ ਸਿਰਫ ਸੌ ਸੌ ਅਤੇ ਡੇਢ ਡੇਢ ਸੌ ਰੁਪਿਆ ਸਲਾਨਾ ਜਗੀਰ ਦਾ ਮਿਲਦਾ ਸੀ । ਉਨ੍ਹਾਂ ਨੂੰ ਅਜੇ ਤੱਕ compensation ਨਹੀਂ ਦਿੱਤਾ ਗਿਆ ।

[ਸਰਦਾਰ ਜਸਦੇਵ ਸਿੰਘ ਸੰਧੂ]
ਉਹ ਲੋਕ ਬਹੁਤ ਤੰਗੀ ਵਿਚ ਹਨ । ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ cases ਦਾ ਤੁਰੰਤ ਫੈਸਲਾ ਕਰੇ ਅਤੇ ਉਨ੍ਹਾਂ ਨੂੰ compensation ਦੇਵੇ । । ਇਸੇ ਤਰ੍ਹਾਂ ਨਾਲ War Jagirs ਦੇ ਬਾਰੇ ਵਿਚ ਵੀ, ਜਿਨ੍ਹਾਂ ਦੇ ਬਾਰੇ 1948 ਵਿਚ ਕਨੂੰਨ ਪਾਸ ਹੋਇਆ ਸੀ, ਅਜੇ ਤੱਕ ਇਨ੍ਹਾਂ cases ਦਾ ਫੈਸਲਾ ਨਹੀਂ ਕੀਤਾ ਗਿਆ । ਤੇ ਹੌਲੀ ਹੌਲੀ ਫੈਸਲੇ ਕੀਤੇ ਜਾ ਰਹੇ ਹਨ । ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਪਾਸੇ ਵਲ ਵੀ ਆਪਣਾ ਧਿਆਨ ਦੇਣ । ਮੈਨੂੰ ਪਤਾ ਹੈ ਕਿ ਹਰ ਮਹੀਨੇ ਕੇਵਲ ਦੋ, ਦੋ ਅਤੇ ਚਾਰ ਚਾਰ cases ਦੇ claims ਦਾ ਫੈਸਲਾ ਹੁੰਦਾ ਹੈ ਇਹ ਬੜੀ slow progress ਹੈ । War Jagirs ਦਾ ਫੈਸਲਾ ਹੋਣ ਤੋਂ ਬਹੁਤ ਪਹਿਲੇ ਹੋ ਜਾਣਾ ਚਾਹੀਦਾ ਸੀ । ਸਰਕਾਰ ਨੂੰ ਚਾਹੀਦਾ ਹੈ ਕਿ ਇਸ ਕੰਮ ਵਾਸਤੇ ਇਕ ਖਾਸ date ਮੁਕੱਰਰ ਕਰੇ ਅਤੇ ਉਸ ਤਾਰੀਖ ਤੱਕ ਇਨ੍ਹਾਂ cases ਦਾ ਫੈਸਲਾ ਕਰੇ । ਜਿਹੜੀਆਂ ਸਾਡੀਆਂ ਪੁਰਾਣੀਆਂ ਜਗੀਰਾਂ ਸਨ ਉਨ੍ਹਾਂ ਦੀ inheritance ਸਰਕਾਰ ਦੀ ਮੰਜ਼ੂਰੀ ਨਾਲ ਹੁੰਦੀ ਸੀ । ਮੈਨੂੰ ਪਤਾ ਹੈ ਕਿ ਕਈਆਂ ਆਦਮੀਆਂ ਨੂੰ ਮਰਿਆਂ ਹੋਇਆਂ ਤਿੰਨ ਤਿੰਨ ਸਾਲ ਹੋ ਚੁਕੇ ਹਨ, ਪਰ ਅਜੇ ਤਕ ਉਨ੍ਹਾਂ ਦੇ ਬਾਰੇ ਵਿਚ inheritance ਦਾ ਫੈਸਲਾ ਨਹੀਂ ਹੋਇਆ । ਕਦੀ ਕਾਗਜ਼ਾਤ D. C. ਕੋਲ ਚਲੇ ਜਾਂਦੇ ਹਨ ਅਤੇ ਕਦੀ Secretary ਕੋਲ ਚਲੇ ਜਾਂਦੇ ਹਨ । ਇਹ ਜਿਹੜਾ red tapism ਹੈ ਇਹ ਸਰਕਾਰ ਦੀ ਨੇਕ ਨੀਅਤੀ ਤੇ ਧੱਬਾ ਹੈ । ਜਿਹੜੀ Branch Resumption of Jagirs ਨੂੰ deal ਕਰਦੀ ਹੈ ਉਸ ਵਿਚ ਧਾਂਦਲੀ ਮਚੀ ਹੋਈ ਹੈ । ਵਜ਼ੀਰ ਸਾਹਿਬ ਨੂੰ ਇਸ ਦਾ ਨੋਟਿਸ ਲੈਣਾ ਚਾਹੀਦਾ ਹੈ ਅਤੇ ਇਸ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਜੋ ਕੰਮ ਚੰਗੀ ਤਰ੍ਹਾਂ ਚੱਲੇ ।

ਸਾਡੀ ਹਜ਼ਾਰਾਂ ਏਕੜ ਜ਼ਮੀਨ ਹਰ ਸਾਲ ਸੇਮ ਥੱਲੇ, ਬੂਰ ਥੱਲੇ ਅਤੇ ਕੱਲਰ ਹੇਠਾਂ ਆ ਜਾਂਦੀ ਹੈ । ਪਰ ਉਸ ਦਾ ਮਾਮਲਾ ਬਦਸਤੂਰ ਉਗਰਾਇਆ ਜਾ ਰਿਹਾ ਹੈ । ਸਰਕਾਰ existing rules ਦੇ ਮਾਤਹਿਤ ਉਸ ਜ਼ਮੀਨ ਦਾ ਹਲਾ ਮਾਫ ਕਰ ਸਕਦੀ ਹੈ ਜਿਥੇ ਕਿ ਫਸਲ ਬੀਜੀ ਜਾਵੇ ਅਤੇ ਫਿਰ natural calamity ਨਾਲ ਤਬਾਹ ਹੋ ਜਾਵੇ । ਪਰ ਜਿਹੜੀ ਜ਼ਮੀਨ ਇਸ ਤਰ੍ਹਾਂ ਨਾਲ ਸੇਮ, ਬੂਰ ਜਾਂ ਕੱਲਰ ਨਾਲ ਖਰਾਬ ਹੋਣ ਕਰ ਕੇ ਫਸਲ ਬੀਜਣ ਯੋਗ ਨਹੀਂ ਰਹਿੰਦੀ ਉਸ ਦਾ ਮਾਮਲਾ ਨਹੀਂ ਮਾਫ ਕੀਤਾ ਜਾਂਦਾ । ਹਰ ਸਾਲ ਉਸ ਜ਼ਮੀਨ ਦਾ ਮਾਮਲਾ ਉਗਰਾਇਆ ਜਾਂਦਾ ਹੈ । ਇਹ ਧੱਕਾ ਹੈ ਅਤੇ ਨਾਜਾਇਜ਼ ਹੈ ਕਿਉਂਕਿ ਇਹ ਵੀ natural calamity ਹੈ ਮੈਂ ਇਹ ਚੀਜ਼ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਹਾਲਾ ਸੇਮ ਵਾਲੀਆਂ ਜ਼ਮੀਨਾਂ ਦਾ ਪਿਛਲਾ ਉਗਰਾਇਆ ਗਿਆ ਹੈ ਉਹ ਵਾਪਸ ਕੀਤਾ ਜਾਣਾ ਚਾਹੀਦਾ ਹੈ ਅਤੇ ਅਗੇ ਵਾਸਤੇ ਮਾਫ ਹੋਣਾ ਚਾਹੀਦਾ ਹੈ । ਇਸ ਸੰਬੰਧ ਵਿਚ ਜ਼ਰੂਰੀ rules ਜਲਦੀ ਹੀ ਬਨਾਲੇ ਚਾਹੀਦੇ ਹਨ । ਮੇਰੇ ਜ਼ਿਲ੍ਹੇ ਵਿਚ ਹਜ਼ਾਰਾਂ ਏਕੜ ਜ਼ਮੀਨ water-logging ਦੀ ਵਜਾਹ ਕਰ ਕੇ ਨਾਕਾਰਾ ਹੋ ਗਈ ਹੈ । ਪਰ ਪਿਛਲੇ 5, 6 ਸਾਲ ਤੋਂ ਉਸਦਾ ਬਾਕਾਇਦਾ ਮਾਮਲਾ ਉਗਰਾਇਆ ਜਾ ਰਿਹਾ ਹੈ । ਅਸੀਂ ਜਮਹੂਰੀ ਨਿਜ਼ਾਮ ਕਾਇਮ ਕੀਤਾ ਹੋਇਆ ਹੈ ਅਤੇ ਦਾਵਾ ਕਰਦੇ ਹਾਂ ਕਿ ਪਿੰਡਾਂ ਦੀ ਭਲਾਈ ਲਈ ਕੰਮ ਕਰ ਰਹੇ ਹਾਂ । ਦੂਸਰੀ ਤਰਫ ਪਿੰਡਾਂ ਦਿਆਂ ਲੋਕਾਂ ਉਪਰ ਅਸੀਂ ਇਹ ਸਖਤੀ ਕਰ ਰਹੇ ਹਾਂ । ਇਹ ਬੜੀ ਮਾੜੀ ਗੱਲ ਹੈ । ਇਹ ਨਹੀਂ ਹੋਣੀ ਚਾਹੀਦੀ ।

Revenue Record ਨੂੰ ਬੜੀ Sanctity ਹਾਸਲ ਹੁੰਦੀ ਸੀ । ਪਰ ਉਹ Sanctity ਅੱਜ Revenue Record ਨੂੰ ਨਹੀਂ ਰਹੀ । ਪਿਛਲੇ ਦੋ ਤਿੰਨ ਸਾਲਾਂ

ਦੀਆਂ ਇਸ ਮਹਿਕਮੇ ਦੀਆਂ ਜਿਹੜੀਆਂ reports ਮਿਲੀਆਂ ਹਨ ਉਨ੍ਹਾਂ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ Record ਠੀਕ ਤਰ੍ਹਾਂ ਨਹੀਂ ਰਖਿਆ ਜਾ ਰਿਹਾ । ਮੁਰੱਬਾ ਬੰਦੀ ਦਾ record ਖਾਸ ਤੌਰ ਉਪਰ ਠੀਕ ਤਰਾਂ ਨਹੀਂ ਰਖਿਆ ਜਾ ਰਿਹਾ। Record ਗਲਤ ਬਣ ਰਿਹਾ ਹੈ ਅਤੇ ਨਕਸ਼ੇ ਠੀਕ ਨਹੀਂ ਬਣ ਰਹੇ। ਮਿਸਲਾਂ ਹਕੀਯਤਾਂ ਠੀਕ ਨਹੀਂ ਬਣ ਰਹੀਆਂ। ਪਟਵਾਰੀ ਠੀਕ ਧਿਆਨ ਨਹੀਂ ਦੇ ਰਹੇ। ਅੱਜ ਤੋਂ ਚਾਲ੍ਹੀਆਂ ਸਾਲਾਂ ਦਾ ਪੁਰਾਣਾ ਬਣਿਆ ਹੋਇਆ record ਬੜਾ ਵਧੀਆ record ਹੈ। ਪਰ ਦੋ ਤਿੰਨਾਂ ਸਾਲਾਂ ਦਾ ਪੁਰਾਣਾ record ਜਿਹੜਾ ਮੁਰੱਬਾ ਬੰਦੀ ਦਾ ਬਣਾਇਆ ਗਿਆ ਹੈ ਉਹ ਹੁਣ ਹੀ ਖਰਾਬ ਹੋਣਾ ਸ਼ੁਰੂ ਹੋ ਗਿਆ ਹੈ। Record ਦੀ sanctity ਕਾਇਮ ਰਹਿਣੀ ਚਾਹੀਦੀ ਹੈ। ਜਿਹੜੀ ਚੀਜ਼ ਮੁਕੰਮਲ ਨਹੀਂ ਹੋਈ ਉਸ ਨੂੰ ਮੁਕੰਮਲ ਕਰਨਾ ਚਾਹੀਦਾ ਹੈ। ਜਿੱਥੇ ਮੁਰਬਾਬੰਦੀ ਨਹੀਂ ਹੋਈ ਉਥੇ ਲੋਕਾਂ ਨੂੰ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਉਨ੍ਹਾਂ ਨੂੰ ਨਕਸ਼ੇ ਨਹੀਂ ਮਿਲ ਰਹੇ। ਪਟਿਆਲੇ ਵਿਚ ਕਈ ਅਜਿਹੇ ਪਿੰਡ ਹਨ ਜਿਨ੍ਹਾਂ ਵਿਚ ਨਕਸ਼ੇ ਨਾ ਮਿਲਣ ਕਰ ਕੇ ਮੁਰਬਾਬੰਦੀ ਸ਼ੁਰੂ ਨਹੀਂ ਹੋ ਰਹੀ। ਉਥੇ record ਨਹੀਂ ਮਿਲ ਰਿਹਾ। ਇਹ ਬੜੀ ਅਜੀਬ ਗੱਲ ਹੈ, record ਠੀਕ ਕਰਨ ਵਲ ਉਚੇਚਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਨਾ ਹੀ revenue record ਦੀ inspection ਸਾਡੇ ਵਡੇ ਅਫ਼ਸਰ ਕਰਦੇ ਹਨ ਜਿਨ੍ਹਾਂ ਦਾ ਕੰਮ ਪਟਵਾਰ ਖਾਨਿਆਂ ਦਾ ਮੁਆਇਨਾ ਕਰਨਾ ਹੁੰਦਾ ਹੈ। ਫੇਰ, ਜਨਾਬ, ਜਿਹੜੀਆਂ ਗਿਰਦਾਵਰੀਆਂ ਦੀਆਂ inspections ਤਹਿਸੀਲਦਾਰ-ਜਾਂ Deputy Commissioners ਕਰਦੇ ਹਨ ਉਹ ਸੜਕਾਂ ਤੋਂ ਦੂਰ ਪਿੰਡਾਂ ਦੇ interior ਵਿਚ ਜਾ ਕੇ ਨਹੀਂ ਕਰਦੇ। ਹਰਸਾਲ ਜਦੋਂ ਵੀ ਇਹ ਅਫ਼ਸਰ ਗਿਰਦਾਵਰੀਆਂ ਦੀ inspection ਲਈ ਜਾਂਦੇ ਹਨ ਸੜਕਾਂ ਦੇ ਨੇੜੇ ਵਾਲੇ ਪਿੰਡਾਂ ਨੂੰ ਵੇਖ ਆਉਂਦੇ ਹਨ ਬਾਕੀਆਂ ਵਲ ਧਿਆਨ ਨਹੀਂ ਕਰਦੇ

ਇਸ ਤੋਂ ਅਲਾਵਾ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਹੁਣ ਪਟਵਾਰੀਆਂ ਦਾ ਕੰਮ ਬੜਾ ਵਧ ਗਿਆ ਹੈ। Elections ਦੀਆਂ ਵੋਟਾਂ, Gurdwara Elections ਦੀਆਂ ਵੋਟਾਂ ਉਹ ਬਣਾਉਂਦੇ ਹਨ, ਸਮਾਲ ਸੇਵਿੰਗ ਦਾ ਕੰਮ, floods, ਖਰਾਬੇ ਦੀਆਂ ਲਿਸਟਾਂ, Rehabilitation ਤੇ ਹੋਰ ਬਹੁਤ ਸਾਰੇ ਮਾਮਲੇ ਉਨ੍ਹਾਂ ਦੇ ਸਪੁਰਦ ਕੀਤੇ ਗਏ ਹਨ। ਹੁਣ ਦੇ ਜਿਹੜੇ ਪਟਵਾਰ ਹਲਕੇ ਹਨ ਇਹ 30/40 ਸਾਲ ਦੇ ਪੁਰਾਣੇ settlement ਹੇਠ ਬਣਾਏ ਗਏ ਸਨ। ਮਿਸਾਲ ਦੇ ਤੌਰ ਤੇ ਹਿਸਾਰ, ਕਰਨਾਲ ਤੇ ਪਟਿਆਲੇ ਵਿਚ ਇਹ ਹਾਲ ਹੈ।

ਅਗੇ ਇਨ੍ਹਾਂ ਇਲਾਕਿਆਂ ਵਿਚ ਜ਼ਮੀਨ ਗ਼ੈਰ ਅਬਾਦ ਸੀ, ਬੰਜਰ ਸੀ ਤੇ ਇਕ ਪਟਵਾਰੀ ਵੱਡਾ ਹਲਕਾ ਸਾਂਭ ਸਕਦਾ ਸੀ, ਹੁਣ ਇਨ੍ਹਾਂ ਇਲਾਕਿਆਂ ਦੀ ਜ਼ਮੀਨ ਆਬਾਦ ਹੋ ਗਈ ਹੈ। ਰਕਬਾ ਜ਼ਿਆਦਾ ਹੋਣ ਕਰਕੇ ਪਟਵਾਰੀ ਚੰਗੀ ਤਰ੍ਹਾਂ ਗਿਰਦਾਵਰੀਆਂ ਨਹੀਂ ਕਰ ਸਕਦੇ। ਇਸ ਲਈ ਪਟਵਾਰ ਹਲਕੇ ਨਵੇਂ ਤੇ ਛੋਟੇ ਬਣਾਉਣੇ ਚਾਹੀਦੇ ਹਨ। (ਘੰਟੀ) ਮੈਂ ਜਲਦੀ ਹੀ ਖਤਮ ਕਰ ਦਿਆਂਗਾ, ਮੈਂ ਸਰਕਾਰ ਪਾਸ ਬੇਨਤੀ ਕਰਨੀ ਹੈ ਕਿ ਗੜਿਆਂ ਦੇ ਮਾਰਿਆਂ ਨੂੰ ਛੇਤੀ ਤੋਂ ਛੇਤੀ ਸਹਾਇਤਾ ਮਿਲਣੀ ਚਾਹੀਦੀ ਹੈ। ਨਾਲ ਹੀ ਰਜਿਸਟ੍ਰੇਸ਼ਨ ਦਾ ਕੰਮ ਠੀਕ ਕਰਨ ਦੀ ਲੋੜ ਹੈ। ਇਕ ਇਕ ਸਾਲ ਦੀਆਂ ਹੋਈਆਂ ਰਜਿਸਟਰੀਆਂ ਅਜੇ ਤਕ ਵਾਪਸ ਨਹੀਂ ਮਿਲੀਆਂ ਕਿਉਂਕਿ ਨਕਲ ਕਰਨ ਵਾਲੇ ਆਦਮੀ ਤਹਿਸੀਲ ਵਿਚ ਪੂਰੇ ਮੁਹੱਯਾ ਨਹੀਂ ਕੀਤੇ ਗਏ। ਨਾਲ ਹੀ ਮੈਂ ਸਮਝਦਾ ਹਾਂ ਕਿ ਰਜਿਸਟਰੀ ਕਰਨ ਵੇਲੇ ਜਿਹੜਾ ਜਬਰੀ ਚੰਦਾ

[ਸਰਦਾਰ ਜਸਦੇਵ ਸਿੰਘ ਸੰਧੂ]
ਵਸੂਲ ਕੀਤਾ ਜਾਂਦਾ ਹੈ ਉਹ ਤੁਰੰਤ ਬੰਦ ਹੋਣਾ ਚਾਹੀਦਾ ਹੈ ਕਿਉਂਕਿ ਜ਼ਬਰਦਸਤੀ ਚੰਦਾ ਵਸੂਲ ਕਰਨਾ ਚੰਗੀ practice ਨਹੀਂ।

ਇਸ ਤੋਂ ਅਲਾਵਾ ਇਸ ਵੇਲੇ ਕਈ ਤਹਿਸੀਲਾਂ ਬੜੀਆਂ unwieldy ਹਨ। ਤਹਿਸੀਲ ਰਾਜਪੁਰੇ ਵਿਚ 6 ਕਾਨੂੰਗੋ circles ਹਨ। ਮੇਰਾ ਖਿਆਲ ਹੈ ਕਿ ਡੇਰਾ ਬਸੀ ਅਤੇ ਲਾਲੜੂ ਦੇ ਕਾਨੂੰਗੋ circles ਨੂੰ ਮਿਲਾਕੇ ਇਕ ਸਬ ਤਹਿਸੀਲ ਬਣਾ ਦਿਤੀ ਜਾਣੀ ਚਾਹੀਦੀ ਹੈ। ਤਹਿਸੀਲ ਬਠਿੰਡਾ ਵੀ ਇਕ ਬੜੀ ਵਡੀ ਤਹਿਸੀਲ ਹੈ। ਨਥਾਣਾ ਅਤੇ ਫੂਲ ਦੀ ਸਬ ਤਹਿਸੀਲ ਮਿਲਾ ਕੇ ਫੂਲ ਦੀ ਅੱਡ ਵਡੀ ਤਹਿਸੀਲ ਬਣਾ ਦਿੱਤੀ ਜਾਣੀ ਚਾਹੀਦਾ ਹੈ। (ਘੰਟੀ)

ਇਸ ਤੋਂ ਅਲਾਵਾ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ। ਮਾਲ ਦਾ ਸਾਰਾ ਕੰਮ ਹਿੰਦੀ ਅਤੇ ਪੰਜਾਬੀ ਵਿਚ ਕਰਵਾਇਆ ਜਾਣਾ ਚਾਹੀਦਾ ਹੈ। Merger ਤੋਂ ਪਹਿਲਾਂ ਪੈਪਸੂ ਵਿਚ ਇਹ ਕੰਮ ਪੰਜਾਬੀ ਅਤੇ ਹਿੰਦੀ ਵਿਚ ਹੋਣਾ ਸ਼ੁਰੂ ਹੋ ਗਿਆ ਸੀ। ਪਰ merger ਤੋਂ ਬਾਅਦ ਪੰਜਾਬ ਦੇ ਅਫਸਰਾਂ ਨੇ ਇਹ ਕੰਮ ਫੇਰ ਉਰਦੂ ਵਿਚ ਸ਼ੁਰੂ ਕਰ ਦਿਤਾ ਹੈ। ਚਾਹੀਦਾ ਤਾਂ ਇਹ ਸੀ ਕਿ ਜਦ ਪੈਪਸੂ ਵਿਚ ਪੰਜਾਬੀ ਅਤੇ ਹਿੰਦੀ ਵਿਚ ਕੰਮ ਸ਼ੁਰੂ ਹੋ ਚੁਕਿਆ ਸੀ ਤਾਂ ਉਹੀ pattern ਇਥੇ ਅਪਣਾਇਆ ਜਾਂਦਾ। ਪਰ ਜਿਹੜਾ ਕਦਮ ਪੈਪਸੂ ਵਿਚ ਅਗੇ ਵਧਿਆ ਸੀ ਉਸ ਨੂੰ ਪੰਜਾਬ ਵਿਚ ਆ ਕੇ ਪਿੱਛਾਂ ਖਿਚ ਲਿਆ ਗਿਆ। ਪੈਪਸੂ ਵਿਚ ਅਸੀ ਮਾਲ ਦਾ ਸਾਰਾ ਕੰਮ ਇਕ ਸਾਲ ਵਿਚ ਪੰਜਾਬੀ ਅਤੇ ਹਿੰਦੀ ਵਿਚ ਕਰ ਲਿਆ ਸੀ, ਇਸ ਲਈ ਇਥੇ ਵੀ ਹਿੰਦੀ ਅਤੇ ਪੰਜਾਬੀ ਵਿਚ ਇਹ ਕੰਮ ਚਾਲੂ ਕਰਨ ਦਾ programme ਬਨਣਾ ਚਾਹੀਦਾ ਹੈ। (ਘੰਟੀ)

ਅਖੀਰ ਵਿਚ ਹਰੀਜਨ ਲੰਬਰਦਾਰਾਂ ਬਾਰੇ ਅਰਜ਼ ਕਰਕੇ ਬੈਠ ਜਾਂਦਾ ਹੈ। ਜੇ ਸਰਕਾਰ ਦੀ policy ਵਾਕਈ ਹਰੀਜਨ ਲੰਬਰਦਾਰ ਮੁਕੱਰਰ ਕਰਨ ਦੀ ਹੈ ਤਾਂ ਛੇਤੀ ਮੁਕੱਰਰ ਕਰ ਦਿੱਤੇ ਜਾਣ ਜੇਕਰ ਨਹੀਂ ਤਾਂ ਇਸ ਗਲ ਨੂੰ ਹੀ ਛੱਡ ਦਿਓ ਕਿਉਂਕਿ ਉਹ ਵਿਚਾਰੇ ਕਚਹਿਰੀਆਂ ਵਿਚ ਬੜੇ ਖਰਾਬ ਹੋ ਰਹੇ ਹਨ।

**ਸਰਦਾਰ ਰਾਜਿੰਦਰ ਸਿੰਘ** (ਸੰਗਰੂਰ) : ਮਾਨਯੋਗ ਸਪੀਕਰ ਸਾਹਿਬ, Revenue Department ਦੀ ਮੰਗ ਹੇਠਾਂ ਰੁਪਿਆ ਕਈਆਂ ਮੱਦਾਂ ਅਤੇ ਕਈਆਂ ਕੰਮਾਂ ਲਈ ਮੰਗਿਆ ਗਿਆ ਹੈ। ਜਿਹੜਾ Pepsu Land Commission ਬਣਿਆ ਅਤੇ ਜਿਹੜਾ Pepsu Land Revenue Act ਪਾਸ ਕੀਤਾ ਗਿਆ ਸੀ, ਉਸ ਨੂੰ ਕਿਨਾਰੇ ਲਗਾਉਣ ਦੀ ਖਾਤਰ ਜਿਹੜਾ ਸਰਕਾਰ ਦਾ ਕਦਮ ਹੈ ਉਹ ਸ਼ਲਾਘਾ ਯੋਗ ਹੈ। ਮੈਂ ਉਸ ਲਈ ਵਜ਼ੀਰ ਸਾਹਿਬ ਨੂੰ ਵਧਾਈ ਦਿੰਦਾ ਹਾਂ।

ਮੈਂ ਆਪ ਦੀ ਰਾਹੀਂ ਅਜ ਵਜ਼ੀਰ ਸਾਹਿਬ ਨੂੰ ਅਰਜ਼ ਕਰਨੀ ਹੈ ਕਿ Revenue Department ਦੇ ਕਰਮਚਾਰੀਆਂ ਦੇ ਜ਼ਿਮੇ ਬਹੁਤ ਸਾਰੇ ਸਰਕਾਰੀ ਕਰਜ਼ੇ ਵਸੂਲਣ ਦਾ ਕੰਮ ਹੈ। ਉਸ ਵਸੂਲੀ ਕਰਨ ਲਈ ਜਿਹੜਾ ਉਨ੍ਹਾਂ ਦਾ attitude ਹੈ, ਜਿਹੜਾ ਤਰੀਕਾ ਹੈ ਉਹ ਬਹੁਤ ਮਾੜਾ ਹੈ। ਉਸ ਨੂੰ change ਕਰਨ ਦੀ ਜ਼ਰੂਰਤ ਹੈ। ਅਜ ਹਿੰਦੁਸਤਾਨ ਆਜ਼ਾਦ ਦੇਸ਼ ਹੈ, ਇਸ ਦੇ ਲੋਕ ਆਜ਼ਾਦ ਹਨ। ਭਾਵੇਂ ਉਹ ਗਰੀਬ ਹੋਣ ਜਾਂ ਅਮੀਰ, ਉਨ੍ਹਾਂ

ਦਾ ਗੌਰਵ, ਉਨ੍ਹਾਂ ਦੀ ਇਜ਼ਤ, ਉਨ੍ਹਾਂ ਦਾ ਮਾਨ, ਉਨ੍ਹਾਂ ਦਾ ਆਦਰ ਬਰਾਬਰ ਦਾ ਹੈ। ਪਰ, ਸਪੀਕਰ ਸਾਹਿਬ, ਆਪ ਦੀ ਰਾਹੀਂ ਮੈਂ ਵਜ਼ੀਰ ਸਾਹਿਬ ਅਗੇ ਅਰਜ਼ ਕਰਾਂਗਾ ਕਿ ਠੀਕ ਹੈ ਕਿ ਜਿਹੜੇ ਕਰਜ਼ੇ ਲੋਕਾਂ ਨੇ ਸਰਕਾਰ ਕੋਲੋਂ ਲਏ, Revenue Staff ਨੂੰ ਉਹ ਵਾਪਸ ਲੈਣੇ ਚਾਹੀਦੇ ਹਨ ਅਤੇ ਲੋਕਾਂ ਦਾ ਵੀ ਇਹ ਫਰਜ਼ ਹੈ ਕਿ ਉਨ੍ਹਾਂ ਨੂੰ ਵਾਪਸ ਕੀਤਾ ਜਾਵੇ। ਲੇਕਿਨ ਜਿਹੜਾ ਇਨ੍ਹਾਂ ਕਰਜ਼ਿਆਂ ਦੀ ਵਸੂਲੀ ਦਾ ਤਰੀਕਾ ਹੈ ਉਹ ਨਿਹਾਇਤ ਹੀ ਮੰਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਜੇ ਕੋਈ ਗਰੀਬ ਆਦਮੀ ਹੈ, ਕਿਸਾਨ ਹੈ, ਉਸ ਨੇ ਸਰਕਾਰ ਕੋਲੋਂ ਕੋਈ ਕਰਜ਼ਾ ਲੈ ਲਿਆ ਚਾਹੇ ਉਹ ਇਸ ਲਈ ਲਿਆ ਕਿ ਹੜ੍ਹ ਆਉਣ ਕਰਕੇ ਉਸ ਦਾ ਮਕਾਨ ਗਿਰ ਗਿਆ ਹੋਵੇ, ਜਾਂ ਫਸਲ ਬਰਬਾਦ ਹੋ ਗਈ ਹੋਵੇ ਤਾਂ ਉਸ ਨੇ ਕੋਈ ਗੁਨਾਹ ਤਾਂ ਨਹੀਂ ਕੀਤਾ। ਅੱਜ ਤੋਂ 12 ਸਾਲ ਪਹਿਲੇ ਉਹ ਗਰੀਬ ਸਦਾ ਇਸ ਆਸ ਵਿਚ ਬੈਠਾ ਹੋਇਆ ਸੀ ਕਿ ਕਦੋ ਹਿੰਦੁਸਤਾਨ ਅਜ਼ਾਦ ਹੋਵੇ ਅਤੇ ਮੁਲਕ ਦੀ ਸਰਕਾਰ ਮੇਰੇ ਦੁਖਾਂ ਵਿਚ ਮੇਰੀ ਸਹਾਇਤਾ ਕਰੇ। ਮੁਲਕ ਅਜ਼ਾਦ ਹੋਇਆ, ਸਰਕਾਰ ਨੇ ਉਸ ਦੀ ਪੂਰੀ ਸਹਾਇਤਾ ਕੀਤੀ—ਕਰਨੀ ਵੀ ਚਾਹੀਦੀ ਸੀ। ਲੇਕਿਨ ਉਸ ਦੀ ਵਸੂਲੀ ਦਾ ਵੀ ਤਾਂ ਕੋਈ ਢੰਗ ਹੋਣਾ ਚਾਹੀਦਾ ਹੈ। ਠੀਕ ਹੈ ਕਿ ਅਜ਼ਾਦੀ ਤੋਂ ਬਾਅਦ ਬਹੁਤ ਸਾਰਿਆਂ ਮਹਿਕਮਿਆਂ ਦੇ ਅਫਸਰਾਂ ਅਤੇ ਕਰਮਚਾਰੀਆਂ ਦੇ ਸੋਚਣ ਦੇ ਢੰਗ ਵਿਚ ਤਬਦੀਲੀ ਆਈ ਹੈ। ਬਦਲੇ ਹੋਏ ਹਾਲਾਤ ਵਿਚ ਉਨ੍ਹਾ ਨੇ ਆਪਣਾ attitude ਤਬਦੀਲ ਕੀਤਾ ਹੈ ਲੇਕਿਨ Revenue Department ਦੇ ਬਹੁਤ ਸਾਰੇ ਕਰਮਚਾਰੀਆਂ ਨੇ ਆਪਣਾਂ attitude ਤਬਦੀਲ ਨਹੀਂ ਕੀਤਾ। ਸਪੀਕਰ ਸਾਹਿਬ, ਹਰ ਸਮੇਂ ਹਰ ਮੁਲਕ ਵਿਚ ਲੋਕਾਂ ਦੀਆਂ problems ਨੂੰ understand ਕਰਨ ਦੀ ਲੋੜ ਰਹਿੰਦੀ ਹੈ। ਅੱਜ, ਮਿਸਾਲ ਦੇ ਤੌਰ ਤੇ ਅਮਰੀਕਾ ਜਿਹੇ ਐਡੇ ਵਡੇ ਮੁਲਕ ਵਿਚ ਵੀ ਅਜਿਹੇ ਆਦਮੀ ਹਨ ਜਿਹੜੇ negroes ਦੀਆਂ problems ਨੂੰ ਸਮਝਣ ਦੀ ਖਾਤਰ ਖੁਦ negro ਬਣਕੇ ਮੁਲਕ ਵਿਚ ਫਿਰ ਰਹੇ ਹਨ। ਅਜ ਦੀ ਅਖਬਾਰ ਵਿਚ ਹੀ ਮੈਂ ਇਹ ਖਬਰ ਪੜ੍ਹੀ ਹੈ ਕਿ New York ਦਾ ਇਕ ਬਹੁਤ ਵਡਾ writer ਹੈ ਜਿਸ ਨੇ scientific rays ਨਾਲ ਆਪਣਾ ਮੂੰਹ ਕਾਲਾ ਕਰਾਇਆ ਅਤੇ ਮੁਲਕ ਵਿਚ ਘੁਮ ਰਿਹਾ ਹੈ, ਇਹ ਜਾਨਣ ਲਈ ਕਿ negro ਕਿਤਨੇ ਔਖੇ ਹਨ ਅਤੇ ਉਨ੍ਹਾਂ ਦੇ ਮਸਲੇ ਤੇ problems ਕੀ ਹਨ। ਇਸੇ ਤਰ੍ਹਾਂ ਮੈਂ ਅਰਜ਼ ਕਰਦਾ ਹਾਂ ਕਿ ਅਜ ਹਿੰਦੁਸਤਾਨ ਅਜ਼ਾਦ ਹੈ। Democratic ਸਰਕਾਰ ਹੈ। ਅਸਾਂ socialist concept ਦੀ ਸਰਕਾਰ ਚਲਾਉਣ ਦਾ ਨਿਸਚਾ ਕੀਤਾ ਹੋਇਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਰਕਾਰੀ ਕਰਮਚਾਰੀਆਂ ਵਿਚ ਅਜੇ ਇਸ ਗਲ ਦਾ ਪ੍ਰਚਾਰ ਅਤੇ ਭਾਵਨਾ ਹੀ ਨਹੀਂ ਆਈ ਕਿ socialistic concept ਚੀਜ਼ ਕੀ ਹੈ—ਇਸ ਦੀ policy ਅਤੇ programme ਕੀ ਹੈ। ਜਿਵੇਂ ਕਿ ਦੂਜੇ ਮੁਲਕਾਂ ਵਿਚ ਜਿਸ ਕਿਸਮ ਦੀ political party ਰਾਜ ਸਰਕਾਰ ਵਿਚ ਆਉਂਦੀ ਹੈ ਉਹ ਕਰਮਚਾਰੀਆਂ ਲਈ ਆਪਣੇ attitude ਅਤੇ conception ਨੂੰ ਸਮਝਾਉਣ ਲਈ ਇਕ training class ਖੋਲਦੀ ਹੈ, ਇਸੇ ਤਰ੍ਹਾਂ, ਮੈਂ ਅਰਜ਼ ਕਰਦਾ ਹਾਂ ਕਿ Revenue Department ਦੇ ਅਫਸਰਾਂ ਅਤੇ ਕਰਮਚਾਰੀਆਂ ਨੂੰ ਇਹ training ਦੇਣ ਦੀ ਲੋੜ ਹੈ ਕਿ ਇਹ ਕਿਸ concept ਦੀ ਸਰਕਾਰ ਹੈ, socialist concept ਕੀ ਹੈ। ਇਸ ਗੱਲ ਦੀ ਛੁਟੀ ਨਹੀਂ ਦਿੱਤੀ ਜਾਣੀ ਚਾਹੀਦੀ ਕਿ ਆਦਮੀ ਆਦਮੀ ਵਿਚ ਇਮਤਿਆਜ਼ ਕੀਤਾ ਜਾਏ—ਗਰੀਬ ਅਤੇ ਅਮੀਰ ਵਿਚ ਵਿਤਕਰਾ ਕੀਤਾ ਜਾਵੇ। ਮੈਂ ਜਾਣਦਾ ਹਾਂ ਕਿ Revenue Department ਰਾਹੀਂ ਜਿਹੜਾ ਸਲੂਕ ਗਰੀਬਾਂ ਨਾਲ ਕੀਤਾ ਜਾਂਦਾ ਹੈ ਉਹ ਕਿਸ ਤਰ੍ਹਾਂ ਮਜ਼ਹੱਕਾ ਖੇਜ਼ ਹੈ। ਗਰੀਬਾਂ ਨੂੰ ਵਸੂਲੀ ਦੇ ਇਸ process ਵਿਚ

[ਸਰਦਾਰ ਰਾਜਿੰਦਰ ਸਿੰਘ]

ਮਾਰਿਆ ਜਾਂਦਾ ਹੈ, ਤੰਗ ਕੀਤਾ ਜਾਂਦਾ ਹੈ, ਉਨ੍ਹਾਂ ਦਾ ਮਜ਼ਾਕ ਉੜਾਇਆ ਜਾਂਦਾ ਹੈ, ਹਥਕੜੀ ਲਗਾ ਕੇ ਉਨ੍ਹਾਂ ਦਾ ਜਲੂਸ ਕਢਿਆ ਜਾਂਦਾ ਹੈ । ਜਦੋਂ ਉਹ ਵਸੂਲੀ ਵਾਸਤੇ ਜਾਂਦੇ ਹਨ ਤਾਂ ਕੀ ਹੁੰਦਾ ਹੈ । ਇਸ ਦੀ ਬਾਬਤ ਵੀ ਮੈਂ ਆਪ ਦੀ ਰਾਹੀਂ ਮਿਨਿਸਟਰ ਸਾਹਿਬ ਦੀ ਸੇਵਾ ਵਿਖੇ ਅਰਜ਼ ਕਰਦਾ ਹਾਂ । ਅਜ ਕਲ ਇਕ "ਚਲਦੇ ਆਦਮੀ" ਦੀ concept ਚਲੀ ਹੋਈ ਹੈ । ਉਹ "ਚਲਦਾ ਆਦਮੀ" ਕੌਣ ਹੈ ? ਜਦੋਂ ਵੀ ਕੋਈ ਮਿਨਿਸਟਰ ਦੌਰੇ ਤੇ ਜਾਂਦੇ ਹਨ ਤਾਂ ਉਹ 'ਚਲਦਾ ਆਦਮੀ ਤਿੰਨ ਚਾਰ ਦਿਨ ਪਹਿਲਾਂ ਇਥੇ ਚੰਡੀਗੜ੍ਹ ਵਿਚ ਆਕੇ ਉਨ੍ਹਾਂ ਨੂੰ ਖਾਣਾ ਖਾਣ ਦੀ ਦਾਅਵਤ ਦੇ ਜਾਂਦਾ ਹੈ । ਜਦ ਵਜ਼ੀਰ ਸਾਹਿਬ ਉਥੇ ਜਾਂਦੇ ਹਨ ਤਾਂ ਉਸ ਦੇ ਘਰ ਖਾਣਾ ਖਾਂਦੇ ਹਨ । ਉਥੇ ਸਾਰੇ ਜ਼ਿਲੇ ਅਤੇ ਤਹਿਸੀਲ ਦੇ ਅਫਸਰਾਂ ਨੂੰ ਵੀ dining table ਤੇ invite ਕੀਤਾ ਜਾਂਦਾ ਹੈ । ਇਸੇ ਤਰ੍ਹਾਂ ਬਾਦ ਵਿਚ ਕੀ ਹੁੰਦਾ ਹੈ ਉਸ ਆਦਮੀ ਦੀ ਉਨ੍ਹਾਂ ਸਾਰਿਆਂ ਅਫਸਰਾਂ ਤੇ ਧਾਂਕ ਪੈ ਜਾਂਦੀ ਹੈ । ਉਹ ਹਰ ਮਾਮਲੇ ਵਿਚ ਉਸ ਦੇ ਅਸਰ ਹੇਠ ਆ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਇਹ impression ਹੁੰਦਾ ਹੈ ਕਿ ਉਹ ਮਿਨਿਸਟਰ ਦਾ ਖ਼ਾਸ ਆਦਮੀ ਹੈ । ਸੋ ਮੈਂ ਅਰਜ਼ ਕਰਦਾ ਹਾਂ ਕਿ ਇਸ ਤਰ੍ਹਾਂ services ਵਿਚ demoralisation ਨਾ ਆਉਣ ਦਿਉ । ਉਨ੍ਹਾਂ ਨੂੰ ਠੀਕ ਰਸਤੇ ਤੇ ਠੀਕ ਕੰਮ ਕਰਨ ਲਈ ਚਲਣ ਦਿਓ । ਅਤੇ ਇਹ ਜਿਹੜਾ ਇਮਤਿਆਜ਼ ਵਾਲਾ ਸਿਲਸਿਲਾ ਹੈ ਇਹ ਪੈਦਾ ਨਾ ਕਰਨ ਵਿਚ ਉਨ੍ਹਾਂ ਦੀ ਮਦਦ ਕਰੋ । ਇਸ ਨੂੰ check ਕਰਨ ਲਈ ਮੈਂ ਇਕ suggestion ਦੇਂਦਾ ਹਾਂ । ਉਹ ਇਹ ਹੈ ਕਿ ਮਿਨਿਸਟਰ ਸਾਹਿਬਾਨ ਬਾਹਰ ਜਿਥੇ ਵੀ official tour ਤੇ ਜਾਣ, ਖੁਦਾ ਵਾਸਤੇ ਇਹ ਕੋਸ਼ਿਸ਼ ਕਰਨ ਕਿ ਅੱਵਲ ਤਾਂ ਕਿਸੇ ਵੀ private ਆਦਮੀ ਦੇ ਘਰ ਖਾਣਾ ਨਾ accept ਕਰਨ —Rest House ਵਿਚ ਆਪਣਾ ਅਲਗ ਖਾਣਾ ਤਿਆਰ ਕਰਵਾਉਣ—ਅਤੇ ਜੇ ਕਿਸੇ ਦੀ invitation ਨੂੰ ਮਨਜ਼ੂਰ ਕਰਨਾ ਹੀ ਹੈ ਤਾਂ ਆਪਣੇ host ਨੂੰ ਸਾਫ ਤੌਰ ਤੇ ਇਹ instructions ਦੇਣ ਕਿ ਉਸ ਖਾਣੇ ਤੇ ਕਿਸੇ ਵੀ district ਜਾਂ ਦੂਜੇ ਸਰਕਾਰੀ ਅਫਸਰ ਅਤੇ ਕਰਮਚਾਰੀ ਨੂੰ ਨਾ ਬੁਲਾਇਆ ਜਾਵੇ । ਜਦ ਇਸ ਖਾਣੇ ਤੇ ਅਫਸਰਾਂ ਦਾ ਜਲੂਸ ਕਢਿਆ ਜਾਂਦਾ ਹੈ ਤਾਂ ਉਸ ਦਾ ਨਤੀਜਾ ਕੀ ਨਿਕਲਦਾ ਹੈ? ਮੈਂ ਪਹਿਲੇ ਹੀ ਅਰਜ਼ ਕੀਤੀ ਹੈ ਕਿ ਉਹ 'ਚਲਦਾ ਆਦਮੀ' ਉਨ੍ਹਾਂ ਕੋਲੋਂ ਆਪਣੇ ਕੰਮ ਕਢਦਾ ਹੈ, ਸਰਕਾਰੀ ਅਫਸਰਾਂ ਦੇ ਕੰਮ ਵਿਚ ਅਸਰ ਅੰਦਾਜ਼ ਹੁੰਦਾ ਹੈ । ਵਡੇ ਆਦਮੀਆਂ ਦੀ ਤਾਂ ਕੋਈ ਪੁਛ ਨਹੀਂ ਕਰਦਾ, ਮਹਿਕਮੇ ਵਾਲੇ ਨਥਾ ਸਿੰਘ, ਜਵਾਲਾ ਸਿੰਘ. ਪਿਆਰਾ ਸਿੰਘ ਵਗੈਰਾ ਦੇ ਮਗਰ ਭਜੇ ਫਿਰਦੇ ਹਨ । ਜਿਹੜੇ ਵਜ਼ੀਰਾਂ ਦੇ ਅਗੇ ਪਿਛੇ ਫਿਰਦੇ ਹਨ ਉਨ੍ਹਾਂ ਕੋਲੋਂ ਇਹ ਕਰਮਚਾਰੀ ਵੀ ਡਰਦੇ ਹਨ । ਆਖਿਰ ਸਾਡੀ democratic ਅਤੇ socialistic concept ਦੀ State ਹੈ । ਜਦ ਕੋਈ ਵੀ action ਕਿਸੇ ਪਾਸੇ ਲੈਣਾ ਹੈ—ਕਰਜ਼ਿਆਂ ਦੀ ਵਸੂਲੀ ਕਰਨੀ ਹੈ—ਤਾਂ ਫਿਰ ਉਸ ਵਿਚ ਇਮਤਿਆਜ਼ ਕਿਉਂ ਛੋਟੇ ਵੱਡੇ ਵਿਚ ਕੋਈ difference ਨਹੀਂ ਹੋਣਾ ਚਾਹੀਦਾ । ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ ਕਿ ਸਰਕਾਰੀ ਕਰਮਚਾਰੀਆਂ ਦੇ ਮਨ ਵਿਚ ਜੋ ਪੁਰਾਣੇ ਭਾਵ ਹਨ ਉਨ੍ਹਾਂ ਨੂੰ ਬਦਲਣ ਲਈ attitude change ਕਰਨ ਲਈ training ਦਿੱਤੀ ਜਾਵੇ ; training school ਖੋਲੇ ਜਾਣ । ਮੈਂ ਬਹੁਤ ਗਲਾਂ ਨਹੀਂ ਕਹਿੰਦਾ। ਸਿਰਫ ਐਨੀ ਅਰਜ਼ ਕਰਦਾ ਹਾਂ ਕਿ ਜੇ bureaucracy ਦੇ ਤਰੀਕੇ ਨੂੰ ਬਦਲ ਕੇ ਸਰਕਾਰ ਆਪਣੀ political ideology ਤੇ ਸਰਕਾਰੀ ਅਫ਼ਸਰਾਂ ਅਤੇ ਕਰਮਚਾਰੀਆਂ ਨੂੰ ਨਹੀਂ ਚਲਾਏਗੀ ਤਾਂ ਇਹ ਸਰਕਾਰ ਕਦੇ ਵੀ

ਨਹੀਂ ਚਲ ਸਕਣ ਲੱਗੀ । ਅੱਜ ਵੀ ਕਈ ਅਫਸਰ ਅਤੇ ਕਰਮਚਾਰੀ ਅਜਿਹੇ ਹਨ ਜਿਨ੍ਹਾਂ ਨੂੰ ਆਮ ਲੋਕਾਂ ਨਾਲ ਨਫਰਤ ਹੈ । ਉਹ ਗਰੀਬਾਂ ਦਾ ਮਜ਼ਾਕ ਉੜਾਉਂਦੇ ਹਨ । ਉਨ੍ਹਾਂ ਨਾਲ ਡੰਗਰਾਂ ਜਿਹਾ ਸਲੂਕ ਕਰਦੇ ਹਨ । ਅਜੇ ਦੂਰ ਦੀ ਗੱਲ ਨਹੀਂ 20 ਮਾਰਚ ਦੀ Tribune ਵਿਚ ਇਹ ਖਬਰ ਛਪੀ —Recovery of loans causing hardship—peasants forced to sell utensils; sewing machines ......' ਸਪੀਕਰ ਸਾਹਿਬ, ਇਸ ਅਜ਼ਾਦ ਮੁਲਕ ਵਿਚ ਜਦੋਂ ਗਰੀਬਾਂ ਨੇ ਮੁਸੀਬਤ ਵਿਚ ਆਕੇ ਸਰਕਾਰ ਕੋਲੋਂ ਕੁਝ ਕਰਜ਼ਾ ਲਿਆ ਹੈ ਤੇ ਉਸ ਦੀ ਵਸੂਲੀ ਵਿਚ ਉਨ੍ਹਾਂ ਦਾ ਇਹ ਹਾਲ ਹੋਵੇ ਤਾਂ ਆਪ ਖੁਦ ਅੰਦਾਜ਼ਾ ਲਗਾਓ ਕਿ ਕੀ ਸਰਕਾਰ ਲਈ ਇਹ creditable ਹੈ ? ਕੀ ਉਸਨੂੰ ਇਹ ਚੀਜ਼ ਸ਼ੋਭਾ ਦਿੰਦੀ ਹੈ ? ਮੈਂ ਆਪ ਦੀ ਰਾਹੀਂ Revenue Minister ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕਰਮਚਾਰੀਆਂ ਨੂੰ ਕਿਹਾ ਜਾਵੇ ਕਿ ਲੋਕਾਂ ਨਾਲ ਧੀਰਜ ਦਾ pursuasive ਤਰੀਕੇ ਦਾ ਸਲੂਕ ਕੀਤਾ ਜਾਏ ; ਲੋਕਾਂ ਦੀ ਬੇਇਜ਼ਤੀ ਕਰਕੇ ਕਰਜ਼ਾ ਨਾ ਵਸੂਲਿਆ ਜਾਵੇ । ਕਰਜ਼ੇ ਲੈਣ ਵਾਲੇ ਵੱਡੇ ਵੱਡੇ ਜੱਥੇ ਅਤੇ ਵੱਡੇ ਵੱਡੇ ਆਦਮੀ ਵੀ ਹਨ । ਇਕ ਐਸਾ ਜੱਥਾ ਵੀ ਹੈ ਜਿਹੜਾ ਹਰ ਕੰਮ ਲਈ ਸਰਕਾਰ ਕੋਲੋਂ ਕਰਜ਼ੇ ਲੈਂਦਾ ਹੈ । ਕੋਈ loan ਮਿਲੇ ਕੋਈ ਗੱਲ ਹੋਵੇ, ਹਰ ਗੱਲ ਲਈ loan ਲੈਣ ਲਈ ਉਹ ਆਪਣੀ ਅਰਜ਼ੀ ਦੇ ਦਿੰਦੇ ਹਨ ਤੇ ਉਹ loan ਉਨ੍ਹਾਂ ਨੂੰ ਮਿਲ ਜਾਂਦਾ ਹੈ ; ਅਤੇ ਉਹ loans ਵੀ 50 ਹਜ਼ਾਰ ਤੋਂ ਲੈ ਕੇ ਇਕ ਇਕ ਲੱਖ ਰੁਪਏ ਤਕ ਚਲੇ ਜਾਂਦੇ ਹਨ । ਫਿਰ ਜਿਸ ਕੰਮ ਲਈ loan ਲਿਆ ਜਾਂਦਾ ਉਹ ਉਸ ਕੰਮ ਤੇ ਇਸਤੇਮਾਲ ਵੀ ਨਹੀਂ ਕੀਤਾ ਜਾਂਦਾ, ਇਸ ਬਾਰੇ ਇਨ੍ਹਾਂ ਨੂੰ enquiry ਕਰਾਉਣੀ ਚਾਹੀਦੀ ਹੈ । ਇਸ ਸਰਕਾਰ ਨੂੰ ਸਭ ਤੋਂ ਪਹਿਲੇ ਇਹ enquiry ਕਰਨੀ ਚਾਹੀਦੀ ਹੈ ਕਿ ਕੀ ਉਹ loan ਉਸੇ ਕੰਮ ਲਈ ਵਰਤੇ ਗਏ ਹਨ ਜਾਂ ਨਹੀਂ ।

ਇਕ ਗੱਲ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਹੜ੍ਹ ਆਉਂਦੇ ਹਨ ਜਾਂ ਦੂਜੀਆਂ natural calamities ਆਉਂਦੀਆਂ ਹਨ ਤਾਂ ਉਸ ਵੇਲੇ ਸਰਕਾਰ ਨੂੰ ਇਮਦਾਦ ਦੇਣ ਵਿਚ ਬੜਾ prompt ਹੋਣਾ ਚਾਹੀਦਾ ਹੈ । ਪਰ ਹੁੰਦਾ ਇਹ ਹੈ ਕਿ ਪਹਿਲੇ ਤਹਿਸੀਲਦਾਰ ਸਾਹਿਬ ਬਹਾਦਰ report ਕਰਦੇ ਹਨ, ਫ਼ਿਰ ਉਹ report Deputy Commissioner ਸਾਹਿਬ ਬਹਾਦਰ ਪਾਸ ਆਉਂਦੀ ਹੈ, ਫਿਰ ਉਹ report Commissioner ਸਾਹਿਬ ਬਹਾਦਰ ਪਾਸ ਆਉਂਦੀ ਹੈ। ਅਤੇ ਉਸ ਤੋਂ ਬਾਅਦ ਉਹ Financial Commissioner ਸਾਹਿਬ ਬਹਾਦਰ ਪਾਸ ਆਉਂਦੀ ਹੈ । ਤਦ ਜਾ ਕੇ ਕੋਈ ਮਦਦ ਮਨਜ਼ੂਰ ਹੁੰਦੀ ਹੈ। ਫਿਰ ਉਹ ਕਾਗਜ਼ ਇਸੇ ਤਰ੍ਹਾਂ ਪਿਛੇ ਨੂੰ ਜਾਂਦੇ ਨੇ । ਉਨ੍ਹਾਂ ਅਫ਼ਸਰਾਂ ਨੂੰ ਹਾਲਾਂ ਤਕ ਸਾਹਿਬ ਬਹਾਦਰ ਕਿਹਾ ਜਾਂਦਾ ਹੈ ਜਿਸ ਕਰਕੇ ਲੋਕ ਉਨ੍ਹਾਂ ਕੋਲੋਂ ਡਰਦੇ ਹਨ ਅਤੇ ਜਾਣਦੇ ਹਨ ਕਿ ਇਹ ਕੋਈ ਬੜਾ superior ਜਥਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਹੁਣ ਕੋਈ ਬਹਾਦਰੀ ਵਾਲੀ ਗੱਲ ਨਹੀਂ ਰਹੀ ਇਸ ਲਈ ਉਨ੍ਹਾਂ ਦੇ ਨਾਉਂ ਦੇ ਪਿਛੇ ਇਹ ਬਹਾਦਰ ਦਾ ਲਫਜ਼ ਨਹੀਂ ਆਉਣਾ ਚਾਹੀਦਾ । ਜਿਹੜੇ ਰਾਏ ਬਹਾਦੁਰ ਸਨ ਉਹ ਚਲੇ ਗਏ, ਸਰਦਾਰ ਬਹਾਦੁਰ ਚਲੇ ਗਏ ਅਤੇ ਖਾਨ ਬਹਾਦਰ ਚਲੇ ਗਏ, ਪਰ ਇਹ ਬਹਾਦੁਰਾਂ ਦਾ ਜਥਾ ਹਾਲਾਂ ਤਕ ਬਣਿਆ ਹੋਇਆ ਹੈ । (ਇਕ ਆਵਾਜ਼—ਇਹ ਬੜੇ ਬਹਾਦਰ ਜੋ ਹੋਏ ।) ਨਹੀਂ, ਕੋਈ ਬਹਾਦਰੀ ਵਾਲੀ ਗਲ ਵੀ ਨਹੀਂ । ਇਹ ਤਾਂ ਗਰਮੀ ਵੀ ਨਹੀਂ ਸਹਾਰ ਸਕਦੇ । ਜਦੋਂ ਗਰਮੀ ਪੈਂਦੀ ਹੈ ਤਾਂ ਇਕ ਚਪੜਾਸੀ ਪਖਾ ਝਲਦਾ ਹੈ ਤੇ ਦੂਜਾ ਪਾਣੀ ਦੀ flask ਲੈ ਕੇ ਖੜ੍ਹਾ ਹੁੰਦਾ ਹੈ ਅਤੇ ਥੱਲੇ ਬਹਾਦੁਰ ਸਾਹਿਬ ਬੈਠਦੇ ਹਨ । ਗੌਰਮੈਂਟ ਦੇ ਸਾਰੇ departments ਵਿਚੋਂ ਸਭ ਤੋਂ

[ਸਰਦਾਰ ਰਾਜਿੰਦਰ ਸਿੰਘ]

ਵੱਡਾ ਮਹਿਕਮਾਂ Revenue ਦਾ ਹੈ ਜਿਸ ਤੇ ਇਤਨਾ ਵਧ ਰੁਪਿਆ ਖਰਚ ਹੁੰਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਕਾਨੂੰਨ ਜੱਟ ਤੇ ਅਤੇ ਕਿਸਾਨ ਤੇ ਲਾਗੂ ਕੀਤੇ ਜਾਂਦੇ ਹਨ ਉਹ ਬਜਾਏ ਅੰਗਰੇਜ਼ੀ ਵਿਚ ਛਾਪੇ ਜਾਣ ਦੇ ਜਿਸ ਇਲਾਕੇ ਦੀ ਜਿਹੜੀ ਜ਼ਬਾਨ ਹੋਵੇ ਉਸ ਵਿਚ ਹੀ ਇਹ ਛਾਪੇ ਜਾਣ। ਜੇਕਰ ਇਕ ਪੰਜਾਬੀ ਬੋਲੀ ਵਾਲਾ ਇਲਾਕਾ ਹੈ ਤਾਂ ਉਥੇ ਉਹ ਕਾਨੂੰਨ ਪੰਜਾਬੀ ਜ਼ਬਾਨ ਵਿਚ ਛਾਪ ਕੇ gazette ਕੀਤੇ ਜਾਣ ਤੇ ਜਿਹੜਾ ਹਿੰਦੀ ਬੋਲੀ ਵਾਲਾ ਇਲਾਕਾ ਹੈ ਉਥੇ ਹਿੰਦੀ ਜ਼ਬਾਨ ਵਿਚ gazette ਕੀਤੇ ਜਾਣ। ਸਰਕਾਰ ਦੀਆਂ ਸਾਰੀਆਂ notifications ਪੰਜਾਬੀ ਦੇ ਇਲਾਕੇ ਵਿਚ ਪੰਜਾਬੀ ਜ਼ਬਾਨ ਵਿਚ ਤੇ ਹਿੰਦੀ ਦੇ ਇਲਾਕੇ ਵਿਚ ਹਿੰਦੀ ਜ਼ਬਾਨ ਵਿਚ ਛਾਪੀਆਂ ਜਾਣ ਅਤੇ ਉਨ੍ਹਾਂ ਦੀਆਂ booklets ਛਪਵਾਈਆਂ ਜਾਣ ਤਾਕਿ ਉਨ੍ਹਾਂ ਲੋਕਾਂ ਨੂੰ ਆਪਣੀ ਜ਼ਬਾਨ ਵਿਚ ਛਪੀਆਂ ਹੋਈਆਂ ਚੀਜ਼ਾਂ ਮਿਲਣ ਅਤੇ ਉਨ੍ਹਾਂ ਨੂੰ ਆਪੇ ਸਮਝ ਆ ਜਾਏ ਤਾਕਿ ਉਨ੍ਹਾਂ ਨੂੰ ਇਸ ਵੇਲੇ ਜਿਹੜੀ ਹਰ ਗੱਲ ਵਾਸਤੇ ਵਕੀਲਾਂ ਦੀ ਮਹੁਤਾਜਗੀ ਕਰਨੀ ਪੈਂਦੀ ਹੈ, ਉਹ ਨਾ ਕਰਨੀ ਪਏ।

ਇਹ ਗੱਲ ਮੈਂ ਫਿਰ ਅਰਜ਼ ਕਰਦਾ ਹਾਂ ਕਿ ਇਸ ਬਾਰੇ ਇਹ ਅਫਸਰਾਂ ਨੂੰ ਇਕੱਠਾ ਕਰਕੇ ਇਹ ਸਮਝਾਉਣ ਕਿ ਉਨ੍ਹਾਂ ਦਾ ਲੋਕਾਂ ਨਾਲ ਜਿਹੜਾ attitude ਹੁੰਦਾ ਹੈ ਅਤੇ ਵਤੀਰਾ ਹੁੰਦਾ ਹੈ ਉਸ ਵਿਚ ਉਹ ਸੁਧਾਰ ਕਰਨ। ਇਹ ਗੱਲ ਕਹਿ ਕੇ ਮੈਂ ਸਪੀਕਰ ਸਾਹਿਬ ਦਾ ਧੰਨਵਾਦ ਕਰਦਾ ਹਾਂ।

**श्री शेर सिंह** (झज्जर जनरल) : अध्यक्ष महोदय, क्योंकि समय थोड़ा है इस लिये थोड़े से जरूरी सुझाव आप के द्वारा मैं अपने राजस्व मन्त्री महोदय की सेवा में अर्ज़ करना चाहता हूं। पहली बात यही है जो कि सरदार भूपेन्द्र सिंह मान ने कही है और वह बड़ा जरूरी है जो कि अभी बहुत सारे इलाके में बड़े ओले पड़े हैं। मैं कल और परसों झज्जर तहसील में से हो कर आया हूं क्योंकि एक तो वह मेरी constituency है और दूसरा वैसे भी मेरा वहां से सम्बन्ध है। वहां पर मैं ने देखा है कि दो मील चौड़े और 25 मील लम्बे इलाके में इतने सख्त ओले पड़े हैं कि वहां पर सारी की सारी फसल तबाह और बरबाद हो गई है। वहां तमाम गंदम की फसल टूट गई है और जहां एक हजार मन अनाज होना था वहां अब एक दाना भी नहीं होना। वह ओलों की वजह से कट गई है और कट कर इतनी कड़वी हो चुकी है कि अगर उसे कोई जानवर खाये तो शायद वह मरने से तो बच जाय लेकिन बीमार होने से कभी भी नहीं बच सकता। यह ठीक है कि सरकार की तरफ से special गिरदावरी करने के लिये हिदायात जारी कर दी गई हैं लेकिन मैं एक निवेदन करना चाहता हूं कि Small Savings Scheme के बारे में वहां अभी तक डण्डा चल रहा है। मैं अब जब वहां पर गया तो लोगों ने यह शिकायत की कि अब भी उन्हें Small Savings Scheme के सिलसिले में तंग किया जा रहा है। मुझे डर है कि कल को जब वे लोग अनाज के लिये तकावी loans लेने के लिये जायेंगे और loans के लिये दरख्वास्तें देंगे तो उन्हें इस के लिये तंग किया जायेगा जब कि वहां इन ओलों की वजह से हालत बड़ी खराब हो गई है। लेकिन अब क्योंकि 31 मार्च आने वाली है इस लिये वह Small Savings Scheme का चन्दा ज्यादा वसूल करने के लिये और ज्यादा डण्डा चलायेंगे

गे। अब जब कि उन लोगों को सरकार की इमदाद की ज़रूरत है, loan की शक्ल में और grants की शक्ल में तो उन से small savings स्कीम के नीचे loans लेने की हमाकत तो कम अज़ कम ज़रूर बन्द होनी चाहिये और जो इमदाद उन्हें देनी है वह उन्हें फौरी तौर पर पहुंचनी चाहिये।

दूसरी बात मैं जागीरों के सिलसिले में निवेदन करना चाहता हूं। जागीरों के बारे में जो कानून यहां पास हुआ था उस के बारे अवस्था यह है कि आज तक लोगों को यह मालूम नहीं हो सका कि कौन कौन सी जागीरें सरकार ने ले ली हैं। यह जानने के लिये कि कौन कौन सी जागीरें सरकार ने abolish कर दी हैं लोग सदर कानूनगो के दफ्तर में, Deputy Commissioner के दफ्तर में और Commissioners और Financial Commissioners के दफ्तरों में मारे मारे फिरते हैं और आज तक उन्हें यह मालूम नहीं हो सका कि कौन कौन सी जागीरें ज़बत हो गई हैं क्योंकि जिन जिन को यह जागीरें मिली हुई थीं उन सब की शरतें अलग अलग थीं। कइयों को तो 1857 में उन की खिदमात को देख कर अंग्रेज़ों ने यह दी थीं और कइयों को और वजुहात की बिना पर मिली थीं। यह सारी चीज़ें हैं जिन से कुछ झगड़ा सा खड़ा हो गया है। इसी वजह से अब लोग उन पर काम करने से घबराते हैं और सोचते हैं कि अगर वह अब उन पर पैसे खर्च करें और कल को वे चली गई तो उन्हें इस का क्या फायदा होगा। और दूसरी बात यह है कि कई लोग उन ज़मीनों को धड़ा धड़ बेच रहे हैं क्योंकि उन के दिल में तो यह घबराहट है कि वह ज़बत हो जायेगी लेकिन लोगों को वे कहते हैं कि यह जागीरें ज़बत नहीं हुई हैं। इसलिये यह जानने के लिये कि कौन कौन सी जागीरें ज़बत हुई हैं और कौन कौन सी नहीं हुईं, सदर कानूनगो के दफ्तर में, तहसीलदार के दफ्तर में और डिप्टी कमिशनर के दफ्तर में वे मारे मारे फिरते हैं। इस लिये मैं सरकार से यह निवेदन करूंगा कि उन लोगों पर रहम कर के उन्हें इस बारे में इतलाह पहुंचाने का प्रबन्ध करना चाहिये। इन की lists बनवा कर कम अज़ कम तहसील head quarters पर ज़रूर भेजनी चाहियें ताकि लोग देख सकें कि फलां फलां आदमी की जागीरें खत्म हो चुकी हैं और फलां की अभी तक कायम हैं।

दूसरी बात जिस की ओर मैं आप के द्वारा इस सदन का ध्यान दिलाना चाहता हूं वह यह है कि 12 साल के करीब हमारे देश का बटवारा हुए को हो गये हैं जब कि हमारे बहुत से भाई पंजाब की दूसरी तरफ से उजड़ कर यहां आये थे। उन्हें यहां पर ज़मीनें दी गई और इस के साथ साथ कई प्रकार की सहूलतें और रियायतें भी दी गई और उन्हें यह रियायत भी दी गई कि वे 50 standard एकड़ तक भूमी अपने पास रख सकते हैं जब कि यहां के local लोगों को केवल 30 standard एकड़ तक रखने की आज्ञा थी। लेकिन आज 12 साल के बाद उन भाइयों में और यहां के local भाइयों में कोई फर्क नहीं रहा है। इसलिये अब refugees और non-refugees में discrimination का कायम रखना मेरी समझ में नहीं आता। जब कि refugee का जो मुज़ारा है उस की हालत भी ऐसी ही खराब

[श्री शेर सिंह]
है जैसी कि एक local आदमी के मुजारे की है लेकिन local आदमी के मुजारे को जो उस की 30 standard एकड़ों से ज्यादा की ज़मीन काश्त करता है उसे यह हक हासल है कि अगर वह 6 साल लगातार उस ज़मीन की काश्त करता रहा है तो वह उसे खरीद सकता है और उस की मलकियत हासल कर सकता है लेकिन इस के बराबर की ज़मीन के refugee मालिक के मुजारे को यह हक हासल नहीं है। एक तरफ तो एक मुजारा, जो local आदमी का मुज़ारा है, जमीन की मलकियत हासल कर सकता है लेकिन दूसरी तरफ उसी तरीका का जो आदमी है और जो बराबर का मुज़ारा है उस को हक मलकियत नहीं मिल सकता। आप यह distinction कब तक जारी रखना चाहते हैं। Refugee और non-refugee में यह distinction अब खत्म होना चाहिये। इस तरह की discrimination करना हमारी constitution के विरुद्ध है। कुछ समय के लिये आप ने यह चीज कर दी लेकिन इस समय की कोई हद मुकर्रर करें और यह चीज़ अब हरेक मुज़ारे के लिये कर दें जैसा कि local मालिक के मुज़ारे के लिये कर रखी हुई है कि जो मुज़ारा 30 standard एकड़ के ऊपर ज़मीन को काश्त कर रहा होगा और जिस के नाम छ: साल से गिरदावरी आ रही होगी, उस जमीन की 6 हिस्सा कीमत, जो कि उस गांव में चल रही होगी, दे कर वह उस का मालिक बन सकेगा। इस लिये सिलसिले में एक लिस्ट तैयार की जाए और जो छ: साल से ऊपर मुज़ारा हो जाए उस को वह ज़मीन transfer कर दी जाए। रिकार्ड आप के पास है। जो मुज़ारा छ: साल से ऊपर के अर्से से ऐसी ज़मीन पर बैठा है जो कि reserved land से अलावा है उस से आप क्यों दरखास्त दिलाते हैं कि वह मुकदमा करता फिरे जो कि साल साल भर चलता रहता है। ऐसा इंतज़ाम किया जाना चाहिए कि उसे दरखास्त न देनी पड़े, मुकदमा न करना पड़े, बल्कि यह चीज़ खुदबखुद हो जाए। आप को चाहिए कि आप एक लिस्ट मरत्तब करा लें और उस के मुताबिक हकूक मलकियत transfer कर दिया करें।

11-00 a.m.

एक बात मैं रिकार्डज़ के मुताल्लिक कहना चाहता हूं। 1947 से लेकर अब शायद ही कोई ऐसी जगह हो जहां कि उर्दू पढ़ाई जाती हो। अब जो नए लड़के स्कूलों से पढ़ कर निकल रहे हैं वह उर्दू नहीं जानते, हिंदी या पंजाबी ही जानते हैं। अभी तो खैर आप ने यह दोनों ज़बानें ही ज़बरदस्ती लाद रखी हैं। तो भी यह नौजवान उर्दू नहीं जानते। मगर सरकार का सारा रिकार्ड उर्दू में चल रहा है। अगर आप ने नए पटवारी भर्ती करने हों तो नए लड़के उर्दू जानने वाले नहीं मिलेंगे। और जो अरबी हिंदसे चल रहे हैं वह भी नहीं पढ़े जाते। यह हिंदसे जानने वाले बहुत कम लोग रह गए हैं और वह बूढ़े भी कम होते जा रहे हैं। आज के जो नौजवान पढ़े लिखे हैं वह तो इन के लिहाज़ से अनपढ़ हो गए हैं। इस वजह से लोगों को दिक्कत पेश आ रही है। इस लिए रिकार्ड को बदलना चाहिए। हिन्दी रिजन में यह हिन्दी में हो और पंजाबी रिजन में पंजाबी में हो। और यह तब्दीली जल्दी कर देनी चाहिए। महज़ हिन्दी और पंजाबी के झगड़े की बिना पर इस को पोस्टपोन करते चले जाना सारे प्रदेश के लिए हानिकारक है।

अब मैं कुछ remissions of land revenue के बारे कुछ कहना चाहता हूं। पिछले दो साल से लगातार ड्रेन नम्बर आठ से फसलें बरबाद होती रही हैं। इस लिए फसल बोई नहीं गई। मगर रूल्ज़ ऐसे हैं कि डिप्टी कमिश्नर कहता है कि मामला कैसे माफ कर दें जब फसल बोई ही नहीं गई। अगर दो दाने भी बो दिए जाते तो फसल न होने पर लगान माफ हो सकता है लेकिन जिसमें बीज डाला ही नहीं गया और अगले साल भी वहां बोए जाने की उम्मीद नहीं वहां पर वह लगान मांगते हैं। इस तरह के रूल्ज़ को बदलना चाहिए।

फिर सदन ने एक प्रस्ताव पास किया था कि जो लोग पांच रुपए से कम लगान देते हैं उन को लगान माफ कर दिया जाना चाहिए। यह प्रस्ताव सर्व सम्मति से पास किया गया था लेकिन उस पर अमल नहीं हुआ। ठीक है सरकार के रास्ते में कुछ मुश्किलात हैं। प्लैनिंग कमिशन की तरफ से सवालात उठाए गए हैं कि चूंकि मलकियत दिन ब दिन कम होती जा रही है इस लिए हो सकता है कि आज का 33 लाख का घाटा कल को 50 लाख हो जाए और किसी दिन मालिया से कुछ भी प्राप्त न हो। और ऐसे प्रस्ताव आंधरा, पश्चिमी बंगाल और पंजाब वगैरह से आए हैं। इस लिए Planning Commission नहीं मानता। इस लिए क्या करें? पहले पंजाब के गरीब किसानों के लिए एक Peasants Welfare Fund बना हुआ था। Partition के वक्त हमारे पास इस फंड में 75 लाख रुपए थे मगर इस फंड को आम बजट में डाल कर खत्म कर दिया गया। जो गरीब हरिजन हैं या पिछड़ी जातियों से हैं उन के बच्चों की फीसें तो माफ हैं, उन्हें वज़ीफे मिलते हैं और दूसरी सहूलतें हैं मगर जो गरीब किसान ब्राह्मण है, जाट, है या बनिया है उस का अपनी पैदावार से गुज़र तो होता नहीं उस ने अपने बच्चों को क्या पढ़ाना है? फिर यहां equality of opportunity की बात करते हैं। भला उस बेचारे के लिए क्या equality है। इसलिए मैं वज़ीर साहिब से कहना चाहता हूं कि वह दोबारा इस फंड को कायम करें। इस को 50 लाख रुपए से शुरू करें और इस से 10 एकड़ से कम ज़मीन के मालिकों के बच्चों की फीसें माफ करें, उन्हें वज़ीफे दें। आज कल वह लोग बरबाद हो रहे हैं और उन की हालत पिछड़ी जातियों और हरिजनों से भी बुरी हो गई है। (घंटी) इतना ही कह कर मैं आशा करता हूं कि मन्त्री महोदय इन बातों की ओर ध्यान देंगे।

**ਸਰਦਾਰ ਆਤਮਾ ਸਿੰਘ (ਸੁਲਤਾਨਪੁਰ) :** ਸਪੀਕਰ ਸਾਹਿਬ, ਮੇਰੇ ਮਿਤਰ ਮਾਨ ਸਾਹਿਬ ਨੇ ਜੋ ਪੰਜਾਬ ਦੇ ਵਖ ਵਖ ਜ਼ਿਲ੍ਹਿਆਂ ਵਿਚ ਗੜਿਆਂ ਕਰਕੇ ਕਿਸਾਨਾਂ ਦਾ ਨੁਕਸਾਨ ਹੋਇਆ ਹੈ ਉਸ ਬਾਰੇ ਜੋ ਕੁਝ ਕਿਹਾ ਹੈ ਉਸ ਨਾਲ ਪੂਰੀ ਸਹਿਮਤੀ ਪ੍ਰਗਟ ਕਰਦਾ ਹੋਇਆ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਫੌਰੀ ਧਿਆਨ ਦੇ ਕੇ ਮੁਕੰਮਲ ਤੌਰ ਤੇ relief ਦੇਣਾ ਚਾਹੀਦਾ ਹੈ, ਸਿਰਫ ਮਾਲੀਆ ਮਾਫ ਕਰ ਦੇਣ ਨਾਲ ਮਤਲਬ ਹੱਲ ਨਹੀਂ ਹੋਵੇਗਾ। ਮੈਂ ਕਹਾਂਗਾ ਕਿ ਜਿਨ੍ਹਾਂ ਲੋਕਾਂ ਦੀ ਹਾੜ੍ਹੀ ਦੀ ਫਸਲ ਦਾ ਨੁਕਸਾਨ ਹੋ ਗਿਆ ਹੈ, ਜਿਸ ਤੇ ਉਨ੍ਹਾਂ ਨੇ ਸਾਰਾ ਸਾਲ ਆਪਣਾ ਅਤੇ ਆਪਣੇ ਬੱਚਿਆਂ ਦਾ ਪੇਟ ਪਾਲਣਾ ਸੀ, ਉਨ੍ਹਾਂ ਦੇ ਨੁਕਸਾਨ ਦਾ ਅੰਦਾਜ਼ਾ ਲਾਕੇ ਸਰਕਾਰ ਦੇ ਖਜ਼ਾਨੇ ਵਿਚੋਂ ਮੁਕੰਮਲ ਤੌਰ ਤੇ ਮੁਆਵਜ਼ਾ ਦਿਤਾ ਜਾਵੇ। ਪਰ ਇਹ ਕੰਮ ਵੀ ਆਪਣੀਆਂ ਪੁਰਾਣੀਆਂ ਲੀਹਾਂ ਤੇ ਨਾ ਕੀਤਾ ਜਾਵੇ।

[ਸਰਦਾਰ ਆਤਮਾ ਸਿੰਘ]

ਮੈਂ ਇਕ ਮਿਸਾਲ ਦਿੰਦਾ ਹਾਂ । 1956-57 ਵਿਚ ਜ਼ਿਲ੍ਹਾ ਕਪੂਰਥਲਾ ਵਿਚ ਹੜ੍ਹ ਆਏ । 21-9-57 ਨੂੰ Emergency Flood Relief Committee ਦੀ meeting ਹੋਈ ਉਸ ਨੇ ਫੈਸਲਾ ਕੀਤਾ ਕਿ ਦਸਵੀਂ ਜਮਾਤ ਤੱਕ ਫੀਸਾਂ ਮਾਫ ਕੀਤੀਆਂ ਜਾਣ । 1958 ਵਿਚ ਵਜ਼ੀਰ ਖਜ਼ਾਨਾ ਨੇ ਕਿਹਾ ਕਿ ਅਸੀਂ ਬੇਟ ਦੇ ਇਲਾਕੇ ਵਿਚ ਬੱਚਿਆਂ ਦੀਆਂ ਫੀਸਾਂ ਮਾਫ ਕਰ ਦਿਤੀਆਂ ਹਨ । 1959 ਵਿਚ ਦੂਜੇ ਵਜ਼ੀਰ ਖਜ਼ਾਨਾ ਨੇ ਵੀ ਇਹ ਗੱਲ ਕਹੀ ਅਤੇ ਇਸ Budget Session ਵਿਚ ਕਿਹਾ ਕਿ ਅਸੀਂ ਫੀਸਾਂ ਮਾਫ ਕਰ ਦਿਤੀਆਂ ਹਨ । ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਗੱਲ ਪਿਛਲੇ ਤਿੰਨ ਸਾਲਾਂ ਤੋਂ ਸਰਕਾਰ ਕਹਿੰਦੀ ਆਈ ਹੈ ਕਿ ਅਸੀਂ ਕਰ ਦਿਤੀ ਹੈ, ਉਹ ਹਾਲੇ ਤਕ ਵੀ ਨਹੀਂ ਹੋਈ, ਉਥੇ ਬਚਿਆਂ ਤੋਂ ਹਾਲੇ ਵੀ ਫੀਸਾਂ ਲਈਆਂ ਜਾਂਦੀਆਂ ਹਨ । ਇਸ ਗੱਲ ਦੀ ਪੜਤਾਲ ਹੋਵੇ ਕਿ ਜੋ ਫੈਸਲਾ ਸਰਕਾਰ ਨੇ ਅੱਜ ਤੋਂ 1/2 ਜਾਂ 3 ਸਾਲ ਪਹਿਲਾਂ ਕੀਤਾ ਉਸ ਤੇ ਅਮਲ ਕਿਸ ਅਫਸਰ ਦੀ ਅਣਗਹਿਲੀ ਕਰਕੇ ਨਹੀਂ ਹੋ ਸਕਿਆ, ਜਿਸ ਨੇ ਲੋਕਾਂ ਦਾ ਨੁਕਸਾਨ ਕੀਤਾ ਹੈ ।

ਤਕਾਵੀਆਂ ਦੀ ਵਸੂਲੀ ਬਾਰੇ ਅਰਜ਼ ਹੈ ਕਿ ਕਿਸਾਨ ਦੇਸ਼ ਦਾ ਅੰਨਦਾਤਾ ਹੈ ਪਰ ਉਸ ਦੇ ਨਾਲ ਇਸ ਸਿਲਸਿਲੇ ਵਿਚ ਸ਼ਰਮਨਾਕ ਸਲੂਕ ਕੀਤਾ ਜਾ ਰਿਹਾ ਹੈ । ਇਸ ਮਹੀਨੇ ਦੀ 11 ਤਾਰੀਕ ਨੂੰ ਮੈਨੂੰ ਲੁਧਿਆਣੇ ਜਾਣ ਦਾ ਮੌਕਾ ਮਿਲਿਆ । ਉਥੇ ਪਤਾ ਚਲਿਆ ਕਿ ਗਰੀਬ ਕਿਸਾਨਾਂ ਨੂੰ ਹਵਾਲਾਤ ਵਿਚ ਸੁਟਿਆ ਜਾ ਰਿਹਾ ਹੈ । ਮੈਂ ਮੌਕੇ ਤੇ ਜਾ ਕੇ ਦੇਖਿਆ ਕਿ ਹਵਾਲਾਤ ਦੇ ਇਕ ਛੋਟੇ ਜਿਹੇ ਕਮਰੇ ਵਿਚ 18 ਕਿਸਾਨਾਂ ਨੂੰ ਡੰਗਰਾਂ ਦੀ ਤਰ੍ਹਾਂ ਡੱਕਿਆ ਹੋਇਆ ਹੈ । ਰਾਤ ਭਰ ਉਹ ਅੰਦਰ ਹੀ ਟੱਟੀ ਪਿਸ਼ਾਬ ਕਰਦੇ ਰਹੇ, ਨਾ ਕੰਬਲ, ਨਾ ਰੋਟੀਆਂ ਅਤੇ ਨਾ ਪਾਣੀ ਦਿੱਤਾ ਗਿਆ । ਮੈਂ ਤਸੀਲਦਾਰ ਪਾਸ ਗਿਆ ਅਤੇ ਪੁਛਿਆ ਕਿ ਇਨ੍ਹਾਂ ਨੇ ਕੀ ਗੁਨਾਹ ਕੀਤਾ ਹੈ ; ਇਨ੍ਹਾਂ ਗਰੀਬਾਂ ਨੂੰ ਕੁਝ ਮੋਹਲਤ ਦਿਓ ਅਤੇ ਆਪਣੇ ਪੈਸੇ ਲੈ ਲਓ ਤਸੀਲਦਾਰ ਨੇ ਕਿਹਾ ਤੁਸੀਂ D. C. ਪਾਸ ਜਾਓ । ਮੈਨੂੰ ਅਖਤਿਆਰ ਨਹੀਂ । D. C. ਨੇ ਕਿਹਾ ਹੁਕਮ ਚੰਡੀਗੜ੍ਹ ਤੋਂ ਆਏ ਹਨ । ਉਨ੍ਹਾਂ ਵਿਚ 3 ਨੰਬਰਦਾਰ ਸਨ । ਇਕ ਆਦਮੀ ਤੋਂ 32 ਰੁਪਏ, ਦੂਜੇ ਤੋਂ 52 ਰੁਪਏ ਅਤੇ ਤੀਜੇ ਕੋਲੋਂ 120 ਰੁਪਏ ਲੈਣੇ ਸਨ । ਉਹ ਕਹਿਣ ਲਗੇ ਕਿ ਅਸੀਂ ਤਾਂ ਬਜ਼ਾਰ ਸੌਦਾ ਲੈਣ ਆਏ ਸਾਂ, ਸਾਨੂੰ ਫੜ ਕੇ ਅੰਦਰ ਦੇ ਦਿਤਾ । ਕਲ ਤਕ ਮੋਹਲਤ ਦਿਓ ਅਤੇ ਪੈਸੇ ਲੈ ਲਓ । ਇਕ ਦਾ ਜ਼ਾਮਨ ਅੰਦਰ ਬੰਦ ਕੀਤਾ ਹੋਇਆ ਸੀ ਤੇ ਸਾਮੀ ਬਾਹਰ ਬੈਠੀ ਸੀ ਕਿ ਮੈਨੂੰ ਅੰਦਰ ਦਿਉ ਅਤੇ ਮੇਰਾ ਜ਼ਾਮਨ ਬਾਹਰ ਕੱਢੋ । ਇਕ ਹੋਰ party ਤੋਂ 2,300 ਰੁਪਿਆ ਲੈਣਾ ਸੀ । ਉਸ ਨੇ ਕਿਹਾ 1,000 ਰੁਪਿਆ ਹੁਣ ਲੈ ਲਓ ਤੇ 1,300 ਰੁਪਿਆ 5 ਦਿਨ ਮਗਰੋਂ ਲੈ ਲੈਣਾ ਪਰ ਇਹ ਗੱਲ ਵੀ ਨਹੀਂ ਮੰਨਦੇ ।

ਇਸ ਹਾਊਸ ਵਿਚ ਖੇਤੀ ਬਾੜੀ ਦੇ ਵਜ਼ੀਰ ਸਾਹਿਬ ਨੇ ਖੇਤੀ ਬਾੜੀ ਦੇ ਸਬੰਧ ਵਿਚ ਇਹ ਇਲਾਨ ਕੀਤਾ ਸੀ ਕਿ ਤਕਾਵੀਆਂ ਦੀ ਵਸੂਲੀ ਨੂੰ ਦੋ ਮਹੀਨੇ ਲਈ ਨਰਮ ਕਰ ਦਿਤਾ ਜਾਵੇਗਾ ਲੇਕਿਨ ਅਜ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਬਾਵਜੂਦ ਇਸ ਇਲਾਨ ਦੇ ਇਹ ਹਿਦਾਇਤਾਂ ਨਿਚਲੇ ਅਫਸਰਾਂ ਪਾਸ ਨਹੀਂ ਪਹੁੰਚੀਆਂ ਅਤੇ ਹੇਠਲੇ ਅਫਸਰ ਤਕਾਵੀਆਂ ਦੀ ਵਸੂਲੀ ਲਈ ਪਹਿਲਾਂ ਵਾਂਗ ਹੀ ਸਖਤੀ ਕਰੀ ਜਾ ਰਹੇ ਹਨ । ਵਜ਼ੀਰ ਸਾਹਿਬ ਦੇ ਇਸ ਹਾਊਸ ਵਿਚ ਇਲਾਨ ਕਰਨ ਤੇ ਵੀ ਇਸ ਫੈਸਲੇ ਤੇ ਅਮਲ ਨਹੀਂ ਕੀਤਾ ਜਾ ਰਿਹਾ । ਤਕਾਵੀਆਂ ਦੀ ਵਸੂਲੀ ਦਾ ਡੰਡਾ ਕਿਸਾਨਾਂ ਦੇ ਸਿਰ ਇਸ ਤਰ੍ਹਾਂ ਸਵਾਰ ਹੈ ਕਿ ਉਹ ਤਕਾਵੀਆਂ ਨੂੰ ਪੂਰਾ ਕਰਨ ਲਈ ਆਪਣੇ ਗਹਿਣੇ, ਕਪੜੇ ਅਤੇ ਮਾਲ

ਡੰਗਰ ਵੇਚ ਰਹੇ ਹਨ ਅਤੇ ਸਿਲਾਈ ਦੀਆਂ ਮਸ਼ੀਨਾਂ ਆਦਿ ਵੇਚ ਰਹੇ ਹਨ । ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਉਹ ਇਸ ਡੰਡੇ ਨੂੰ ਨਰਮ ਕਰੇ ਅਤੇ ਹਾੜੀ ਦੀ ਫਸਲ ਤਕ ਵਸੂਲੀ ਮੁਲਤਵੀ ਕਰਕੇ ਤਕਾਵੀਆਂ ਦੀ ਵਸੂਲੀ ਲਈ ਕਿਸਾਨਾਂ ਨਾਲ ਜੋ ਧੱਕਾ, ਵਧੀਕੀ ਅਤੇ ਬੇਇਨਸਾਫੀ ਕੀਤੀ ਜਾ ਰਹੀ ਹੈ ਉਸ ਨੂੰ ਸਰਕਾਰ ਬੰਦ ਕਰੇ ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਪੰਜਾਬ ਵਿਚ Registration ਦੇ ਦੋ systems ਹਨ । ਪਟਿਆਲਾ ਡਿਵੀਜ਼ਨ ਵਿਚ ਇਹ ਤਰੀਕਾ ਹੈ ਕਿ ਰਜਿਸਟਰੀਆਂ ਕਰਨ ਦਾ ਕੰਮ ਤਸੀਲਦਾਰ ਪਾਸੋਂ ਲਿਆ ਜਾਂਦਾ ਹੈ ਪਰ erstwhile Punjab ਦੇ ਇਲਾਕੇ ਵਿਚ ਸਾਡੀ ਸਰਕਾਰ ਨੇ ਸਬ-ਰਜਿਸਟਰਾਰ ਮੁਕਰੱਰ ਕੀਤੇ ਹੋਏ ਹਨ । ਇਹ ਸਬ-ਰਜਿਸਟਰਾਰ qualified ਨਹੀਂ । ਕੋਈ ਪ੍ਰਾਇਮਰੀ ਤਕ ਪੜ੍ਹਿਆ ਹੋਇਆ ਹੈ ਅਤੇ ਕੋਈ ਅਠਵੀਂ ਫੇਲ ਹੈ ਪਰ ਇਨ੍ਹਾਂ ਨੂੰ ਇਸ ਤਰ੍ਹਾਂ ਦੇ ਕੰਮ ਲਈ ਪੰਜ-ਸਤ ਅਤੇ ਕਈ ਹਾਲਤਾਂ ਵਿਚ ਦਸ ਹਜ਼ਾਰ ਰੁਪਿਆ ਕਮਿਸ਼ਨ ਦਾ ਦਿੱਤਾ ਜਾਂਦਾ ਹੈ । ਇਸ ਦੇ ਨਾਲ ਦੂਜੀ ਗੱਲ ਇਹ ਹੈ ਕਿ ਰਜਿਸਟਰੀਆਂ ਕਰਨ ਦਾ ਕੰਮ ਸਬ-ਰਜਿਸਟਰਾਰਾਂ ਪਾਸ ਰਹਿਣ ਨਾਲ ਸਾਡੀ ਸਰਕਾਰ ਦਾ ਨਾਮ ਬਦਨਾਮ ਹੋ ਰਿਹਾ ਹੈ । ਗੁਰਦਵਾਰਿਆਂ ਦੀਆਂ ਚੋਣਾਂ ਵਿਚ ਇਨ੍ਹਾਂ ਨੂੰ ਵੋਟਾਂ ਦਰਜ ਕਰਨ ਲਈ Revising Authorities ਮੁਕੱਰਰ ਕੀਤਾ ਗਿਆ ਤਾ ਕਿ ਨਾਜਾਇਜ਼ ਵੋਟਾਂ ਬਣਾ ਕੇ ਗੁਰਦਵਾਰਿਆਂ ਦੀਆਂ ਚੋਣਾਂ ਲੜ ਸਕਣ । ਇਨ੍ਹਾਂ ਨੇ ਉਨ੍ਹਾਂ ਚੋਣ ਹਲਕਿਆਂ ਵਿਚੋਂ ਚੋਣ ਲੜੀ । ਇਥੇ ਹੀ ਬਸ ਨਹੀਂ । ਇਨ੍ਹਾਂ ਵਿਚੋਂ ਸਤਾਂ ਨੂੰ ਸਾਧ ਸੰਗਤ ਬੋਰਡ ਵਲੋਂ ਉਮੀਦਵਾਰ ਖੜਾ ਕੀਤਾ ਗਿਆ ਪਰ ਸਤੇ ਹੀ ਹਾਰ ਗਏ ਅਤੇ ਇਸ ਤਰ੍ਹਾਂ ਸਰਕਾਰ ਦਾ ਨਾਮ ਬਦਨਾਮ ਕੀਤਾ । ਇਸ ਲਈ ਮੈਂ ਇਸ ਸਬੰਧੀ ਇਹ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਪਟਿਆਲਾ ਡਵੀਜ਼ਨ ਵਿਚ ਰਜਿਸਟਰੀਆਂ ਦਾ ਕੰਮ ਤਸੀਲਦਾਰਾਂ ਪਾਸੋਂ ਲਿਆ ਜਾਂਦਾ ਹੈ ਇਸੇ ਤਰ੍ਹਾਂ ਪੰਜਾਬ ਵਿਚ ਵੀ ਲਿਆ ਜਾਵੇ ਅਤੇ ਜੋ ਕਮਿਸ਼ਨ ਦਾ ਰੁਪਿਆ ਇਨ੍ਹਾਂ ਨੂੰ ਦੇ ਕੇ ਇਨ੍ਹਾਂ ਦਾ ਢਿੱਡ ਭਰਿਆ ਜਾ ਰਿਹਾ ਹੈ ਉਹ ਪੇਂਡੂ ਜਨਤਾ ਦੀ ਤਰੱਕੀ ਲਈ ਖਰਚ ਕਰੇ ।

ਇਸ ਤੋਂ ਬਾਅਦ ਮਰੱਬੇਬੰਦੀ ਦੀ ਮਦ ਆਉਂਦੀ ਹੈ । ਇਸ ਸਾਰੇ ਮਹਿਕਮੇ ਵਿਚ ਰਿਸ਼ਵਤ ਜ਼ੋਰਾਂ ਤੇ ਹੈ ਅਤੇ ਸਾਰੇ ਸਰਕਾਰੀ ਮਹਿਕਮਿਆਂ ਦੀ ਰਿਸ਼ਵਤ ਇਸੇ ਮਹਿਕਮੇਂ ਵਿਚ ਆ ਵੜੀ ਹੈ। ਇਸ ਤਰ੍ਹਾਂ ਜ਼ਿਮੀਂਦਾਰਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ ਅਤੇ ਬੇਇਨਸਾਫੀ ਕੀਤੀ ਜਾ ਰਹੀ ਹੈ । ਇਹ ਨਹੀਂ ਹੋਣੀ ਚਾਹੀਦੀ (ਵਿਘਨ) ।

ਮੁਰਬੇਬੰਦੀ ਦਾ ਕੰਮ ਪਟਵਾਰੀ, ਕਾਨੂੰਗੋ, ਏ.ਸੀ. ਓ., ਅਤੇ ਸੀ.ਓ. ਕਰਦੇ ਹਨ ਕਿਸੇ ਪਿੰਡ ਵਿਚ ਕੰਮ ਸ਼ੁਰੂ ਕਰਨ ਸਮੇਂ ਇਹ ਅਫਸਰ ਪਿੰਡ ਵਿਚ ਜਾਂਦੇ ਹਨ । ਪਿੰਡਾਂ ਵਿਚ ਆਮ ਤੌਰ ਤੇ ਦੋ ਪਾਰਟੀਆਂ ਹੁੰਦੀਆਂ ਹਨ । ਜੋ ਬਾਰਸੂਖ ਪਾਰਟੀ ਹੋਵੇ ਉਸ ਨੂੰ ਹਥ ਵਿਚ ਕਰ ਲੈਂਦੇ ਹਨ । ਬਾਕੀ ਦੇ ਗਰੀਬ ਤਬਕੇ ਤੇ ਜਿਨ੍ਹਾਂ ਪਾਸ ਦੋ ਏਕੜ, ਚਾਰ ਜਾ ਪੰਜ ਏਕੜ ਦੀ ਮਾਲਕੀ ਹੈ, ਕੁਲਹਾੜੀ ਫੇਰੀ ਜਾਂਦੀ ਹੈ । ਗਰੀਬ ਜ਼ਿਮੀਂਦਾਰ ਦੀ ਜ਼ਮੀਨ ਦੀ ਕੀਮਤ ਮੁਕੱਰਰ ਕਰਨੀ ਮੁਰੱਬੇਬੰਦੀ ਦੇ ਅਫਸਰਾਂ ਦੇ ਹੱਥ ਵਿਚ ਹੁੰਦੀ ਹੈ । ਤੁਹਾਡੇ ਸਾਹਮਣੇ ਕਈ ਮਿਸਾਲਾਂ ਹਨ ਜਿਨ੍ਹਾਂ ਵਿਚ ਤਕਸੀਮ ਦੇ ਗਲਤ ਹੋਣ ਬਾਰੇ ਹਾਈ ਕੋਰਟ ਪਾਸ ਅਪੀਲਾਂ ਕੀਤੀਆਂ ਗਈਆਂ ਅਤੇ ਹਾਈਕੋਰਟ ਦੇ ਦਰਵਾਜ਼ੇ ਤੋਂ ਉਨ੍ਹਾਂ ਨੂੰ ਇਨਸਾਫ

[ਸਰਦਾਰ ਆਤਮਾ ਸਿੰਘ]
ਮਿਲਿਆ । ਹਾਈਕੋਰਟ ਦੇ ਦਖਲ ਨੂੰ ਵੇਖਦਿਆਂ ਹੋਇਆ ਇਹ ਗੱਲ ਸਾਬਤ ਹੋ ਜਾਂਦੀ ਹੈ ਕਿ ਜ਼ਮੀਨ ਦੀ ਤਕਸੀਮ ਠੀਕ ਢੰਗ ਨਾਲ ਨਹੀਂ ਹੁੰਦੀ । ਇਸ ਲਈ ਮੈਂ ਆਪਣੀ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਜੋ ਅਫਸਰ ਹਨ, ਜੋ ਇਸ ਤਰ੍ਹਾਂ ਦੀ ਗਲਤ ਤਕਸੀਮ ਕਰਨ ਦੇ ਜ਼ਿਮੇਵਾਰ ਹਨ ਉਨ੍ਹਾਂ ਨੂੰ shunt out ਕਰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਥਾਂ ਤੇ ਕਾਬਲ, ਈਮਾਨਦਾਰ, ਲਾਇਕ ਅਤੇ best ਲੋਕ ਮੁਕੱਰਰ ਕੀਤੇ ਜਾਣੇ ਚਾਹੀਦੇ ਹਨ ਜੋ ਮੁਰਬਾਬੰਦੀ ਦੀ ਤਕਸੀਮ ਠੀਕ ਤਰੀਕੇ ਨਾਲ ਕਰਿਆ ਕਰਨ ।

ਪੰਜਾਬ ਵਿਚ revenue ਦਾ ਜਿਤਨਾ ਕੰਮ ਹੈ ਉਹ ਉਰਦੂ ਵਿਚ ਹੁੰਦਾ ਹੈ ਪਰ ਪਟਿਆਲਾ ਯੂਨੀਅਨ ਵਿਚ ਇਹ ਸਾਰਾ ਕੰਮ ਪੰਜਾਬੀ ਵਿਚ ਹੁੰਦਾ ਹੈ। ਪਿਛਲੇ ਦਿਨਾਂ ਵਿਚ ਸਾਡੀ ਸਰਕਾਰ ਨੇ ਕੁਝ ਪਟਵਾਰੀਆਂ ਦਾ ਤਬਾਦਲਾ ਕੀਤਾ ਹੈ । ਪਟਿਆਲਾ ਡਵੀਜ਼ਨ ਦੇ ਪਟਵਾਰੀਆਂ ਨੂੰ ਜਲੰਧਰ ਡਵੀਜ਼ਨ ਵਿਚ ਭੇਜ ਦਿਤਾ ਗਿਆ ਹੈ। ਉਹ ਉਰਦੂ ਨਹੀਂ ਜਾਣਦੇ ਅਤੇ ਪੰਜਾਬ ਦੇ ਅਫਸਰ ਪੰਜਾਬੀ ਨਹੀਂ ਜਾਣਦੇ ਅਤੇ ਹੁਕਮ ਦਿੰਦੇ ਹਨ ਕਿ 'ਤੁਮਹੇਂ ਯਹਾਂ ਪਰ ਕਾਮ ਉਰਦੂ ਮੇਂ ਕਰਨਾ ਹੋਗਾ।' ਨਤੀਜਾ ਇਹ ਹੋਇਆ ਹੈ ਕਿ ਜਿਹੜੇ ਪਟਵਾਰੀ ਉਰਦੂ ਨਹੀਂ ਜਾਣਦੇ ਉਨ੍ਹਾਂ ਨੂੰ ਨੌਕਰੀ ਤੋਂ ਜਵਾਬ ਦਿਤਾ ਜਾ ਰਿਹਾ ਹੈ ਅਤੇ ਉਨ੍ਹਾਂ ਦਾ ਬਿਸਤਰਾ ਬੋਰੀਆ ਗੋਲ ਕਰਵਾ ਕੇ ਘਰਾਂ ਨੂੰ ਭੇਜਿਆ ਜਾ ਰਿਹਾ ਹੈ । ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਹ ਜੋ ਧੱਕਾ ਪੇਪਸੂ ਦੇ ਮੁਲਾਜ਼ਮਾਂ ਨਾਲ ਕੀਤਾ ਜਾ ਰਿਹਾ ਹੈ ਉਸ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ ।

ਇਕ ਬੇਨਤੀ ਮੈਂ ਮਹਿਕਮਾ ਮਾਲ ਦੇ ਅਫਸਰਾਂ ਸਬੰਧੀ ਕਰਨਾ ਚਾਹੁੰਦਾ ਹਾਂ ਕਿ ਇਕ ਤਾਂ ਮੇਰਾ ਇਲਾਕਾ ਹੜ੍ਹਾਂ ਦਾ ਮਾਰਿਆ ਹੋਇਆ ਹੈ ਅਤੇ ਦੂਜਾ ਜੋ ਮਾਲ ਦੇ ਮਹਿਕਮੇ ਦੇ ਅਫਸਰ ਇਸ ਇਲਾਕੇ ਵਿਚ ਭੇਜੇ ਜਾਂਦੇ ਹਨ ਉਹ ਸਭ ਤੋਂ ਰੱਦੀ ਭੇਜੇ ਜਾਂਦੇ ਹਨ, ਜੋ ਸਭ ਪਾਸਿਆਂ ਤੋਂ condemn ਕੀਤੇ ਗਏ ਹਨ । ਇਸ ਤਰ੍ਹਾਂ ਉਹ ਇਸ ਇਲਾਕੇ ਦੇ ਲੋਕਾਂ ਨੂੰ ਤੰਗ ਕਰਦੇ ਹਨ ਅਤੇ ਸਰਕਾਰ ਬਦਨਾਮ ਹੋ ਰਹੀ ਹੈ । ਪਿਛਲੇ ਦਿਨਾਂ ਵਿਚ ਇਕ ਨਾਇਬ ਤਸੀਲਦਾਰ ਨੂੰ ਭੇਜਿਆ ਗਿਆ । ਉਸਨੇ ਗੁਰਦਵਾਰਿਆਂ ਦੀਆਂ ਚੋਣਾਂ ਵਿਚ ਸਾਧ ਸੰਗਤ ਬੋਰਡ ਦੀ ਮਦਦ ਕੀਤੀ ਅਤੇ ਸਾਧ ਸੰਗਤ ਬੋਰਡ ਦੇ ਉਮੀਦਵਾਰਾਂ ਦੇ ਹੱਕ ਵਿਚ ਪਰਚਾਰ ਕਰਨ ਲਗਿਆ ਰਿਹਾ । ਮੈਂ ਇਸ ਸਬੰਧੀ ਸਰਕਾਰ ਪਾਸ ਸ਼ਿਕਾਇਤ ਭੇਜੀ ਅਤੇ ਗਵਰਨਰ ਸਾਹਿਬ ਨੂੰ ਲਿਖ ਕੇ ਭੇਜਿਆ ਕਿ ਫਲਾਂ ਫਲਾਂ ਪਿੰਡਾਂ ਵਿਚ ਇਸ ਤਰ੍ਹਾਂ ਇਸ ਨਾਇਬ ਤਸੀਲਦਾਰ ਨੇ ਕੀਤਾ ਹੈ, ਇਸ ਦੀ enquiry ਕਰਵਾਈ ਜਾਵੇ । ਇਸ ਸਬੰਧੀ ਮੇਰੇ ਇਕ ਸਵਾਲ ਦੇ ਜਵਾਬ ਵਿਚ ਵਜ਼ੀਰ ਸਾਹਿਬ ਵਲੋਂ ਦਸਿਆ ਗਿਆ ਕਿ ਮੇਰੀ ਸ਼ਕਾਇਤ ਦੀ enquiry ਕੀਤੀ ਗਈ ਪਰ ਇਸ ਵਿਰੁਧ ਕੋਈ ਚੀਜ਼ ਸਾਬਤ ਨਹੀਂ ਹੋਈ । ਮੈਂ ਇਸ ਤਰ੍ਹਾਂ ਦੇ ਜਵਾਬ ਦੇਣ ਵਾਲੀ ਸਰਕਾਰ ਨੂੰ ਆਪ ਦੀ ਰਾਹੀਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਮੇਰੇ ਵਲੋਂ ਕੀਤੀ ਗਈ ਸ਼ਕਾਇਤ ਦੀ ਪੜਤਾਲ ਕੀਤੀ ਗਈ ਤਾਂ ਕੀ ਉਸ enquiry officer ਨੇ ਮੇਰੇ ਪਾਸੋਂ ਪੁਛਿਆ ਕਿ ਕੀ ਸ਼ਕਾਇਤ ਹੈ ? ਫਿਰ ਇਸ ਨਾਇਬ ਤਸੀਲਦਾਰ ਦਾ ਤਬਾਦਲਾ ਕੀਤਾ ਗਿਆ । ਇਸ ਨੇ ਪਿੰਡਾਂ ਵਿਚ touts ਰਖੇ ਹੋਏ ਸਨ ਜਿਨ੍ਹਾਂ ਰਾਹੀਂ ਰਿਸ਼ਵਤ ਖੋਰੀ ਜ਼ੋਰਾਂ ਤੇ ਹੈ । ਇਸ ਤਰ੍ਹਾਂ ਇਕ ਤਾਂ ਲੋਕੀ ਹੜ੍ਹਾਂ ਦੇ ਮਾਰੇ ਹੋਏ ਹਨ ਅਤੇ ਦੂਜੇ ਗਰੀਬ ਹਨ । ਉਨ੍ਹਾਂ ਨੂੰ ਇਸ ਤਰ੍ਹਾਂ touts

ਰਾਹੀਂ ਲੁਟਿਆ ਜਾ ਰਿਹਾ ਹੈ । ਫਿਰ ਤਬਾਦਲੇ ਬਾਰੇ ਉਹ ਇਧਰ ਉਧਰ ਭੱਜੇ ਅਤੇ ਚੰਡੀਗੜ੍ਹ ਆ ਕੇ ਵਜ਼ੀਰ ਸਾਹਿਬ ਪਾਸੋਂ ਉਸ ਦਾ ਤਬਾਦਲਾ ਮਨਸੂਖ ਕਰਵਾ ਗਏ । ਕਿਸੇ ਨੇ ਪੁਛਿਆ ਤਾਂ ਕਹਿਣ ਲਗੇ ਕਿ 'ਹਮ ਤੋ ਸਭ ਕੀ ਚਕਰੀ ਭਵਾਦੇਂਗੇ' । ਉਹ ਨਾਇਬ ਤਸੀਲਦਾਰ ਕਪੂਰਥਲੇ ਦੇ ਡਿਪਟੀ ਕਮਿਸ਼ਨਰ ਦਾ ਰਿਸ਼ਤੇਦਾਰ ਵੀ ਕਿਹਾ ਜਾਂਦਾ ਹੈ । ਇਸ ਤਰ੍ਹਾਂ ਰਿਸ਼ਵਤ ਲਈ ਜਾ ਰਹੀ ਹੈ । ਇਸ ਲਈ ਇਨ੍ਹਾਂ ਗੱਲਾਂ ਦੀ ਪੜਤਾਲ ਕੀਤੀ ਜਾਣੀ ਚਾਹੀਦੀ ਹੈ ਅਤੇ ਜੇ ਕਰ ਇਲਜ਼ਾਮ ਸਾਬਤ ਹੋ ਜਾਣ ਤਾਂ ਇਨ੍ਹਾਂ ਨੂੰ ਨੌਕਰੀ ਤੋਂ ਫੌਰਨ ਹਟਾ ਦੇਣਾ ਚਾਹੀਦਾ ਹੈ । ਇਹੋ ਜਿਹੇ ਅਫਸਰ ਨੌਕਰੀ ਦੇ ਕਾਬਲ ਨਹੀਂ ਜੋ ਸਰਕਾਰ ਦੇ ਨਾਮ ਨੂੰ ਬਦਨਾਮ ਕਰਨ ।

ਬਾਕੀ ਉਨ੍ਹਾਂ ਜ਼ਮੀਨਾਂ ਦਾ ਮਾਮਲਾ ਹੈ ਜੋ ਹੜ੍ਹਾਂ ਕਾਰਨ ਖਰਾਬ ਹੋ ਗਈਆਂ ਜਾਂ ਦਰਿਆ ਰੋੜ੍ਹ ਕੇ ਲੈ ਗਿਆ ਹੈ । ਇਸ ਸਬੰਧੀ ਮੈਂ ਸਰਕਾਰ ਪਾਸ ਇਹ ਤਜਵੀਜ਼ ਰੱਖਾਂਗਾ ਕਿ ਪੰਜਾਬ ਸਰਕਾਰ ਨੇ ਜੋ Evacuee Property ਭਾਰਤ ਸਰਕਾਰ ਪਾਸੋਂ ਖਰੀਦ ਕੀਤੀ ਹੈ ਉਹ ਉਨ੍ਹਾਂ ਲੋਕਾਂ ਵਿਚ ਤਕਸੀਮ ਕੀਤੇ ਜਾਣ ਵਿਚ priority ਦਿਤੀ ਜਾਵੇ ਜਿਨ੍ਹਾਂ ਦੀਆਂ ਜ਼ਮੀਨਾਂ ਦਰਿਆ ਬੁਰਦ ਹੋ ਗਈਆਂ ਹਨ ਅਤੇ ਦਰਿਆ ਰਾਵੀ ਦੇ ਰੁਖ ਬਦਲਣ ਨਾਲ ਪਾਕਿਸਤਾਨ ਵਿਚ ਚਲੀਆਂ ਗਈਆਂ ਹਨ, ਪਰਲੇ ਪਾਸੇ ਚਲੀਆਂ ਗਈਆਂ ਹਨ । Evacuee Property ਦੀ ਤਕਸੀਮ ਕਰਨ ਲਗਿਆਂ ਅਜਿਹੇ ਕਿਸਾਨਾਂ ਨੂੰ priority ਦੇਣੀ ਚਾਹੀਦੀ ਹੈ ।

ਇਕ ਅਰਜ਼ ਮੈਂ Small Savings Scheme ਬਾਰੇ ਕਰਨੀ ਚਾਹੁੰਦਾ ਹਾਂ । ਜਿੰਨੇ ਵੀ ਤਸੀਲਦਾਰ, ਡਿਪਟੀ ਕਮਿਸ਼ਨਰ ਅਤੇ ਮਾਲ ਅਫਸਰ ਪਿੰਡਾਂ ਵਿਚ ਜਾਂਦੇ ਨੇ ਉਹ ਗਰੀਬ ਕਿਸਾਨਾਂ ਨੂੰ ਮਜਬੂਰ ਕਰਦੇ ਹਨ ਕਿ ਉਹ ਰੁਪਿਆ Small Savings Scheme ਵਿਚ ਲਗਾਣ ਅਤੇ ਜੇਕਰ ਰਜਿਸਟਰੀ ਕਰਾਣੀ ਹੋਵੇ ਤਾਂ ਇਲਾਨੀਆਂ ਕਹਿ ਦਿਤਾ ਜਾਂਦਾ ਹੈ ਜਦ ਤਕ 10% Small Savings ਵਿਚ ਨਹੀਂ ਦੇਵੇਂਗਾ ਰਜਿਸਟਰੀ ਨਹੀਂ ਹੋਵੇਗੀ । ਗਰੀਬ ਕਿਸਾਨ ਆਪਣੀਆਂ ਮੰਜੀਆਂ, ਗਹਿਣੇ ਅਤੇ ਡੰਗਰ ਵੇਚ ਕੇ ਅਸਾਸਾ ਇਕੱਠਾ ਕਰਦਾ ਹੈ ਕਿ ਜ਼ਮੀਨ ਖਰੀਦ ਲਵਾਂ ਪਰ ਉਸ ਤੇ ਇਸ Small Savings Scheme ਦਾ ਡੰਡਾ ਖੜ੍ਹਾ ਕਰ ਦਿਤਾ ਗਿਆ ਹੈ । ਇਸ ਤਰ੍ਹਾਂ ਦੀ ਜੋ ਵਧੀਕੀ ਕਿਸਾਨਾਂ ਨਾਲ ਕੀਤੀ ਜਾ ਰਹੀ ਹੈ ਇਸ ਨੂੰ ਬੰਦ ਕਰਨਾ ਚਾਹੀਦਾ ਹੈ । (ਘੰਟੀ)

ਮੈਂ ਤਾਂ ਕੇਵਲ ਇਕ ਦੋ ਹੋਰ ਬੇਨਤੀਆਂ ਕਰਨੀਆਂ ਸਨ ਪਰ ਆਪ ਦੀ ਆਗਿਆ ਦਾ ਪਾਲਨ ਕਰਦਾ ਹਾਂ ।

**खान अब्दुल गफार खां** (अंबाला शहर) : जनाब सदरे मुहतरिम, आज House में जो Demand ज़ेरे बहस है इस का काम है revenue जमा करना, ज़मीन का मामला कायम करना और इस के मुतालिल्क जो भी काम हो उस को निपटाना । मैं समझता हूं कि माल का काम होता जायेगा और साथ ही साथ यह बिल्कुल खत्म हो जायेगा अगर सरकार इस तरफ तवज्जों न देगी । ज़मींदार के साथ क्या ज़ुल्म हो रहा है यह आप को शायद न मालूम हो और Minister साहिब भी शायद यही कहें कि यह मामला महकमा माल से ताल्लुक नहीं रखता । मगर मैं इन से दरखास्त करूंगा कि आप मेहरबानी फरमा कर जहां रात को मौका पर जा कर देखने की तकलीफ गवारा करें

[खान अब्दुल ग़फ्फार खां]
कि किस तरह दिहातियों की फसल को तबाहो बरबाद किया जा रहा है। गाइयां चरती हैं और इन के झुंड के झुंड रात को चरते हैं। अव्वल तो कुछ होता ही नहीं, अगर कुछ होता है तो जिन लोगों ने मवेशी रखे हुये हैं वह रात को छोड़ देते हैं। अब आप ही बतायें कि अगर यह फसल होगी ही नहीं तो माल का काम क्या होगा? इस के मुताल्लिक मैं ने एक दरखास्त भी दी थी और मौका दिखाने के लिये हम ने एक इकट्ठ किया और मैं All India Congress Committee के एक Secretary को भी लाया। वहां पर लोगों ने रोना पीटना शुरू कर दिया। जब उन से वजह दरयाफत की तो उन्होंने बताया कि इस छावनी के इर्द गिर्द का रक्बा उजड़ने वाला है क्योंकि इस में ऐसे लोग रहते हैं जो अपने मवेशियों को रात को छोड़ देते हैं। मेरे पास यह एक फहरिस्त है इन गांवों की जो कि थाना सदर से ताल्लुक रखते हैं।

**श्री अध्यक्ष** : मगर इस Demand में इन बातों के घुसेड़ने का यहां क्या मतलब है? (How far are these things relevant to the Demand?)

**एक सदस्य** : क्या यह माल की demand पर आप माल की बातें कर रहे हैं?

**खान अब्दुल ग़फ्फार खां** : एक तरफ तो ज़िमींदार की फसल औले पड़ने की वजह से तबाहोबरबाद होती है। यह मुआमला तो खैर अल्ला मीयां से ताल्लुक रखता है। मगर दूसरी तरफ अगर इनसान ही मवेशियों को छोड़ कर इनकी फसलों को तबाहोबरबाद करने लग जाएं तो इस से क्या होगा? अगर यह महकमा माल से ताल्लुक नहीं रखता तो बराए मेहरबानी जिस वज़ीर से ताल्लुक रखता हो उसकी तरफ से तवज्जो दी जाये।

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਗੁਬਿੰਦਪੁਰ): ਸਪੀਕਰ ਸਾਹਿਬ, ਮੈਂ ਉਸ ਦਿਨ ਵੀ ਅਰਜ਼ ਕੀਤੀ ਸੀ ਕਿ ਜ਼ਿਮੀਂਦਾਰ ਇਕ ਐਸਾ ਤਬਕਾ ਹੈ, ਜਿਨ੍ਹਾਂ ਦਾ ਤਅੱਲੁਕ ਮਹਿਜ਼ ਜ਼ਮੀਨ ਦੇ ਨਾਲ ਹੀ ਹੈ। ਪਰ ਸਰਕਾਰ ਇਨ੍ਹਾਂ ਤੇ ਹਰ ਸਾਲ ਬੋਝ ਵਧਾਈ ਜਾ ਰਹੀ ਹੈ। ਬਹਾਨਾ ਇਹ ਲਾਇਆ ਜਾਂਦਾ ਹੈ ਕਿ 40 ਸਾਲ ਬੰਦੋਬਸਤ ਨੂੰ ਹੋ ਗਏ ਹਨ ਅਤੇ ਇਹ ਬੰਦੋਬਸਤ ਹੁਣ ਹੋ ਨਹੀਂ ਸਕਦਾ, ਕੀਮਤਾਂ ਵਧਦੀਆਂ ਜਾ ਰਹੀਆਂ ਹਨ ਪਰ ਇਸ ਦੇ ਉਤੇ ਇਨ੍ਹਾਂ ਨੇ ਇਕ ਹੋਰ ਸੁਪਰ ਟੈਕਸ ਲਾ ਦਿੱਤਾ ਹੈ। ਇਸ ਤਰ੍ਹਾਂ ਸਾਲ ਦੇ ਸਾਲ, ਜਿਸ ਸ਼ਖਸ ਦਾ ਤਅੱਲੁਕ ਜ਼ਮੀਨ ਦੇ ਨਾਲ ਹੈ ਉਸ ਤੇ ਟੈਕਸ ਵਧਦੇ ਹੀ ਜਾ ਰਹੇ ਹਨ। ਜਿਤਨਾ ਭਾਰ ਟੈਕਸਾਂ ਦਾ ਇਸ ਤਬਕੇ ਤੇ ਹੈ ਉਤਨਾ ਦੁਨੀਆਂ ਵਿਚ ਕਿਸੇ ਹੋਰ ਤੇ ਨਹੀਂ ਹੈ। ਆਮਦਨ ਕਰਨ ਵਾਸਤੇ ਇਥੇ ਇਸ ਤਰ੍ਹਾਂ ਦੇ ਤਰੀਕੇ ਵਰਤੇ ਜਾਂਦੇ ਹਨ ਜਿਹੜੇ ਹੋਰ ਕਿਤੇ ਨਹੀਂ ਹਨ। ਤੁਸੀਂ ਹੈਰਾਨ ਹੋਵੋਗੇ ਕਿ ਸਰਕਾਰ ਨੇ Board of Economic Enquiry Punjab, ਦੀ ਇਕ ਕਿਤਾਬ ਛਪਵਾਈ ਹੈ। ਇਸ ਵਿਚ ਜੋ ਫਿਗਰਜ਼ ਹਨ ਜੇ ਇਨ੍ਹਾਂ ਨੂੰ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਇਸ ਤਰ੍ਹਾਂ ਦੀਆਂ ਕਿਤਾਬਾਂ ਛਾਪਣ ਦਾ ਕੋਈ ਫ਼ਾਇਦਾ ਨਹੀਂ ਹੈ। ਅਗਰ ਇਸ ਦੇ ਉਤੇ ਅਮਲ ਕੀਤਾ ਜਾਵੇ ਤਾਂ ਠੀਕ ਹੈ ਕਿ ਜ਼ਿਮੀਂਦਾਰ ਤੋਂ ਹੋਰ ਟੈਕਸ ਵੀ ਵਸੂਲ ਕੀਤਾ ਜਾ ਸਕਦਾ ਹੈ। ਪਰ

ਜ਼ਿਮੀਂਦਾਰ ਦੀ ਇਤਨੀ ਆਮਦਨ ਤਾਂ ਹੁੰਦੀ ਹੀ ਨਹੀਂ । ਇਹ ਜਿਹੜਾ ਪੁਰਾਣਾ ਤਰੀਕਾ ਹੈ net ਆਮਦਨ ਦੀ ਬਜਾਏ net assets ਤੇ ਲਾਉਣ ਦਾ ਇਹ ਬਿਲਕੁਲ ਹੀ ਗਲਤ ਤਰੀਕਾ ਹੈ। Board of Economic Enquiry ਨੇ ਜ਼ਿਲਾ ਫਿਰੋਜ਼ਪੁਰ ਅਤੇ ਅੰਮ੍ਰਿਤਸਰ ਦੇ 20 ਪਿੰਡਾਂ ਦੇ ਕਣਕ ਅਤੇ ਛੋਲਿਆਂ ਦੀਆਂ ਫਸਲਾਂ ਦੇ ਅੰਦਾਜ਼ੇ ਦਿਤੇ ਹਨ । ਪਰ ਜੇ business minded ਹੋ ਕੇ ਸੋਚਿਆ ਜਾਵੇ ਤਾ ਕਾਸ਼ਤਕਾਰ ਦੀ ਇਸ ਤਰ੍ਹਾਂ ਦੀ ਹਾਲਤ ਹੈ ਕਿ ਇਸ ਦਾ ਕੁਝ ਨਹੀਂ ਬਣਦਾ, ਜਿਸ ਤਰ੍ਹਾਂ ਦੀ ਕਿ ਅੱਜ ਜ਼ਿਮੀਂਦਾਰ ਦੀ ਫਸਲ ਹੁੰਦੀ ਹੈ । ਕਿਉਂਕਿ ਅਜ ਸਾਰੇ ਹੀ industrialisation ਹੋ ਜਾਣੀ ਹੈ, ਜਿਹੜਾ ਕਾਸ਼ਤਕਾਰੀ ਦਾ ਤਰੀਕਾ ਹੈ ਇਹ ਵੀ industry ਦੇ ਤੌਰ ਤੇ ਹੀ ਸਮਝਿਆ ਜਾਣਾ ਹੈ । ਜੇਕਰ ਇਹ ਇੰਡਸਟਰੀ ਦੇ ਤੌਰਤੇ ਹੀ ਸਮਝਿਆ ਜਾਣਾ ਹੈ ਤਾਂ ਫੇਰ ਕੋਈ ਵਜਾ ਨਹੀਂ ਕਿ business man ਨਾਲ ਵਖਰਾ ਤਰੀਕਾ ਵਰਤਿਆ ਜਾਵੇ ਅਤੇ ਇਕ ਕਾਸ਼ਤਕਾਰ ਨਾਲ ਵੱਖਰਾ ਤਰੀਕਾ ਵਰਤਿਆ ਜਾਵੇ । ਇਕ business man ਦੀ net income ਤੇ tax ਲਗਦਾ ਹੈ । ਮੈਨੂੰ ਅਜ ਕੋਈ ਵਜ੍ਹਾ ਨਜ਼ਰ ਨਹੀਂ ਆਉਂਦੀ ਕਿ ਜ਼ਿਮੀਦਾਰ ਦੀ net asset ਤੇ ਇਹ ਟੈਕਸ ਕਿਉਂ ਲਾਇਆ ਜਾਣਾ ਹੈ । ਜਿਹੜੀਆਂ figures ਉਨ੍ਹਾਂ ਨੇ ਅਜ ਇਸ ਕਿਤਾਬ ਵਿਚ ਦਿੱਤੀਆਂ ਹਨ ਮੈਂ ਹੈਰਾਨ ਹਾਂ ਜਦੋਂ ਚੀਜ਼ਾਂ ਦੀਆਂ ਕੀਮਤਾਂ ਇਤਨੀਆਂ ਉਪਰ ਵਧ ਗਈਆਂ ਹਨ ਇਹ ਕਿਸ ਤਰ੍ਹਾਂ ਹੋ ਸਕਦੀਆਂ ਹਨ । ਇਹ ਦਸਦੇ ਹਨ ਕਿ ਅੰਮ੍ਰਿਤਸਰ ਦੇ ਜ਼ਿਲੇ ਵਿਚ ਕਣਕ ਦਾ ਭਾ ਅਪ੍ਰੈਲ ਤੋਂ ਜੁਲਾਈ ਤੱਕ 13 ਰੁਪਏ 68 ਨਵੇਂ ਪੈਸੇ ਸੀ । ਅਗਸਤ ਤੋਂ ਸਤੰਬਰ ਤੱਕ 14 ਰੁਪਏ 54 ਨਵੇਂ ਪੈਸੇ ਸੀ ਅਤੇ ਨਵੰਬਰ ਤੋਂ ਮਾਰਚ ਤੱਕ 16 ਰੁਪਏ ਸੀ । ਤੁਸੀਂ, ਸਪੀਕਰ ਸਾਹਿਬ, ਸੁਣਕੇ ਹੈਰਾਨ ਹੋਵੋਗੇ ਕਿ ਇਸ ਦੇ ਵਿਚ ਜੋ ਜ਼ਿਮੀਦਾਰ ਦੀ cost of production ਦਿੱਤੀ ਹੋਈ ਹੈ ਦੋਹਾਂ ਜ਼ਿਲਿਆਂ ਵਿਚ, ਉਹ ਹੈ ਅੰਮ੍ਰਿਤਸਰ ਵਿਚ 15 ਰੁਪਏ 57 ਨਵੇਂ ਪੈਸੇ ਅਤੇ ਫਿਰੋਜ਼ ਪੁਰ ਦੇ ਵਿਚ 14 ਰੁਪਏ 66 ਨਵੇਂ ਪੈਸੇ । ਇਨ੍ਹਾਂ ਵਿਚ ਜੇ ਪਹਿਲੇ ਤਿੰਨਾਂ ਮਹੀਨਿਆਂ ਵਿਚ ਆਮਦਨ ਦਾ ਅੰਦਾਜ਼ਾ ਲਾਇਆ ਜਾਵੇ ਤਾਂ ਉਹ 75 % ਬਣਦਾ ਹੈ, ਜਿਹੜਾ ਕਿ ਉਨ੍ਹਾਂ ਨੇ ਆਪਣੇ ਵਾਸਤੇ ਹੀ ਰੱਖਣਾ ਹੈ । ਇਸ ਤਰ੍ਹਾਂ ਕਾਸ਼ਤਕਾਰ at loss ਰਹਿੰਦਾ ਹੈ । ਉਸ ਨੂੰ ਕੋਈ ਆਮਦਨ ਨਹੀਂ ਹੁੰਦੀ । ਇਸੇ ਤਰ੍ਹਾਂ ਹੀ ਇਸ ਨੂੰ ਛੋਲਿਆਂ ਦੀ ਫਸਲ ਵਿਚ ਵੀ ਖਸਾਰਾ ਰਹਿੰਦਾ ਹੈ । ਸਪੀਕਰ ਸਾਹਿਬ, ਜਿਥੇ ਇਨ੍ਹਾਂ ਦੋ ਜ਼ਿਲਿਆ ਦੇ ਪਿੰਡਾਂ ਨੂੰ Board of Economic Enquiry ਨੇ ਦਸਿਆ ਹੈ ਉਥੇ ਇਸ ਨੇ ਕੁਝ ਫਾਰਮਾਂ ਦਾ ਵੀ ਜ਼ਿਕਰ ਕੀਤਾ ਹੈ । ਗੁਰਮੰਜੀ ਪਿੰਡ ਵਿਚ ਇਕ ਫਾਰਮ ਹੈ। ਇਹ 12·45 ਏਕੜ ਦਾ ਹੈ। ਜੇ ਇਸ ਦੀ ਆਮਦਨ business man ਦੇ ਤੌਰ ਤੇ ਵੇਖੀ ਜਾਵੇ ਤਾਂ ਉਸ ਨੂੰ ਬਹੁਤ ਸਾਰਾ ਨੁਕਸਾਨ ਹੁੰਦਾ ਹੈ।ਇਸ ਲਈ ਕਿਸੇ ਕਾਸ਼ਤਕਾਰ ਤੇ ਜਾਂ land holder ਦੀ gross income ਤੇ ਟੈਕਸ ਨਹੀਂ ਲਗਾਉਣਾ ਚਾਹੀਦਾ । ਪਹਿਲਾਂ ਇਹ ਵੇਖਣਾ ਜ਼ਰੂਰੀ ਹੈ ਕਿ ਉਸਦੀ gross income ਕਿਤਨੀ ਹੈ ; ਫੇਰ ਇਹ ਕਿ ਉਸਦਾ gross expenditure ਕਿਤਨਾ ਹੈ ; ਉਸ expenditure ਨੂੰ income ਵਿਚੋਂ ਘੱਟ ਕਰਕੇ ਜਿਹੜੀ net income ਰਹਿੰਦੀ ਹੈ ਉਸਤੇ ਟੈਕਸ ਲਾਉਣਾ ਚਾਹੀਦਾ ਹੈ । ਕਿਸਾਨ ਨੂੰ ਆਪਣੀ ਫਸਲ ਤੇ ਬਹੁਤਾ ਖਰਚ ਕਰਨਾ ਪੈਂਦਾ ਹੈ ਅਤੇ ਕਈ ਕਿਸਮਾਂ ਦੇ ਉਸਦੇ ਖਰਚੇ ਹੁੰਦੇ ਹਨ । ਇਹੋ ਹੀ ਨਹੀਂ । ਜਦ ਜ਼ਿਮੀਂਦਾਰ ਮੰਡੀ ਵਿਚ ਅਪਣੀ ਜਿਨਸ ਲੈ ਜਾਂਦਾ ਹੈ ਤਾਂ ਉਸ ਨੂੰ 3 ਰੁਪਏ

[ਸਰਦਾਰ ਗੁਰਬਚਨ ਸਿੰਘ ਬਾਜਵਾ]

octroi tax ਦੇਣਾ ਪੈਂਦਾ ਹੈ, ਆੜ੍ਹਤ ਵਗੈਰਾ ਹੋਰ ਕਈ ਕਿਸਮ ਦੇ ਖਰਚੇ ਜਿਹੜਾ ਦੁਕਾਨਦਾਰ ਉਸ ਤੋਂ ਲੈਂਦਾ ਹੈ, ਉਹ ਉਸਨੂੰ pay ਕਰਨੇ ਪੈਂਦੇ ਹਨ। ਇਸ ਲਈ gross income ਤੇ tax ਲਗਾਉਣਾ ਉਸਤੇ ਇਕ ਬੜਾ ਭਾਰਾ ਬੋਝ ਹੁੰਦਾ ਹੈ। ਕਿਸਾਨ ਦੀ ਹਾਲਤ ਇਹ ਹੁੰਦੀ ਹੈ ਕਿ ਉਹ 30 ਰੁਪਏ ਤਕਾਵੀ ਦੇ ਵੀ ਵਾਪਸ ਨਹੀਂ ਕਰ ਸਕਦਾ ਲੇਕਿਨ ਕਿਧਾਨ ਨੂੰ ਦੇਣੀ ਪੈਂਦੀ ਹੈ ਕਿਉਂਕਿ ਉਹ ਸੋਟੇ ਦੇ ਨਾਲ ਵਸੂਲ ਕੀਤੀ ਜਾਂਦੀ ਹੈ। ਉਸਦੀ ਫਸਲ ਹਾਲੇ ਖੇਤਾਂ ਵਿਚ ਹੀ ਖੜ੍ਹੀ ਹੁੰਦੀ ਹੈ ਕਿ ਉਸ ਨੂੰ ਤਕਾਵੀ pay ਕਰਨ ਵਾਸਤੇ ਕਿਹਾ ਜਾਂਦਾ ਹੈ ਫਿਰ ਜੇ ਇਕ ਦੋ ਦਿਨ ਉਹ ਅਦਾ ਕਰਨ ਵਿਚ ਅੱਗੇ ਪਿਛੇ ਹੋ ਜਾਵੇ ਤਾਂ ਉਸਤੇ penalty ਲਗਾ ਦਿੱਤੀ ਜਾਂਦੀ ਹੈ ਅਤੇ ਉਸ ਨੂੰ ਤਾਵਾਨੀ ਸੂਦ ਦੇਣਾ ਪੈਂਦਾ ਹੈ। ਜਦ ਉਸ ਦੀ ਫਸਲ ਗੋਲਿਆਂ ਨਾਲ ਮਾਰੀ ਜਾਂਦੀ ਹੈ ਜਾਂ ਉਸ ਦੀ ਫਸਲ ਨੂੰ ਟਿੱਡੀ ਖਾ ਜਾਂਦੀ ਹੈ ਜਾਂ ਹੋਰ ਕਈਆਂ ਬੀਮਾਰੀਆਂ ਕਰਕੇ ਉਸਦੀ ਫਸਲ ਬਰਬਾਦ ਹੋ ਜਾਂਦੀ ਹੈ ਤਾਂ ਵੀ ਉਸ ਤੋਂ ਤਾਵਾਨੀ ਸੂਦ ਵਸੂਲ ਕੀਤਾ ਜਾਂਦਾ ਹੈ। ਉਹ ਛੱਡਿਆ ਨਹੀਂ ਜਾਂਦਾ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਚੀਜ਼ਾਂ ਬੰਦ ਹੋਣੀਆਂ ਚਾਹੀਦੀਆਂ ਹਨ। (ਘੰਟੀ)

ਸਪੀਕਰ ਸਾਹਿਬ, ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਜਦ ਕੋਈ ਜ਼ਿਮੀਂਦਾਰ ਤਕਾਵੀ ਲੈਣ ਵਾਸਤੇ ਜਾਂਦਾ ਹੈ ਤਾਂ ਵੀ ਉਸ ਨੂੰ ਸਿਫਾਰਿਸ਼ ਲਈ ਕੁਝ ਨਾ ਕੁਝ ਪੈਸੇ ਦੇਣੇ ਪੈਂਦੇ ਹਨ। ਉਨ੍ਹਾਂ ਨਾਲ ਇਥੋਂ ਤਕ ਸਲੂਕ ਹੁੰਦਾ ਹੈ ਕਿ ਜੇ ਕੋਈ ਮੁਕੱਦਮੇ ਵਿਚ ਜਾਂਦਾ ਹੈ ਤਾਂ ਉਸਦਾ ਹੁਕਮ ਵੀ ਕੁਝ ਦਾ ਕੁਝ ਹੋ ਜਾਂਦਾ ਹੈ ਅਤੇ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਕਿਉਂਕਿ Small Savings Scheme ਵਿਚ ਪੈਸਾ ਦੇਣ ਤੋਂ ਤੁਸੀਂ ਇਨਕਾਰ ਕਰ ਦਿੱਤਾ ਹੈ ਇਸ ਲਈ ਇਹ ਹੁਕਮ ਉਲਟ ਹੋ ਗਿਆ। ਇਹੋ ਨਹੀਂ, ਉਨ੍ਹਾਂ ਕੋਲੋਂ ਕੁਝ ਅਫ਼ਸਰਾਂ ਦੇ touts ਰਿਸ਼ਵਤ ਵੀ ਲੈ ਲੈਂਦੇ ਹਨ। ਇਹ ਇਕ glaring fact ਹੈ। ਅਫਸਰਾਂ ਕੋਲ ਵਿਸਕੀ ਦੀਆਂ ਬੋਤਲਾਂ ਜਾਂਦੀਆਂ ਹਨ, ਘਿਉ ਜਾਂ ਦੁਧ ਵੀ ਜਾਂਦਾ ਹੈ, ਕੁਝ touts ਰਖ ਲੈਂਦੇ ਹਨ, ਕੁਝ Registrar ਦੇ ਘਰ ਜਾਂਦਾ ਹੈ।

ਜਦ Sub-Registrar ਦੇ ਘਰ ਚੀਜ਼ਾਂ ਪਹੁੰਚਦੀਆਂ ਹਨ ਤਾਂ ਦੂਜੇ ਅਫ਼ਸਰਾਂ ਨੂੰ ਵੀ ਰਿਸ਼ਵਤ ਲੈਣ ਦਾ ਮੌਕਾ ਮਿਲ ਜਾਂਦਾ ਹੈ। ਇਸ ਲਈ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਸਰਕਾਰ ਪਾਸ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਪਾਸੇ ਧਿਆਨ ਦਿੱਤਾ ਜਾਏ ਅਤੇ ਜ਼ਿਮੀਦਾਰਾਂ ਨੂੰ ਇਨ੍ਹਾਂ ਅਨਗਹਿਲੀਆਂ ਤੋਂ ਬਚਾਇਆ ਜਾਏ। ਨਾਲ ਹੀ ਜਿਹੜਾ ਟੈਕਸ ਲੈਣਾ ਹੈ ਉਹ net income ਤੇ ਲਗਾਇਆ ਜਾਏ।

ਚੌਧਰੀ ਬਲਬੀਰ ਸਿੰਘ (ਹੁਸ਼ਿਆਰਪੁਰ, 'ਜਨਰਲ') ਸਪੀਕਰ ਸਾਹਿਬ, ਮੈਂ ਇਸ ਮਹਿਕਮਾ ਮਾਲ ਦੀ ਬਾਬਤ ਕੁਝ ਕਹਿਣਾ ਚਾਹੁੰਦਾ ਹਾਂ, ਜਿਸ ਲਈ, ਇਥੇ ਖਰਚਾ ਮੰਗਿਆ ਗਿਆ ਹੈ। ਇਸ ਦੇ ਨਾਲ ਲੋਕਾਂ ਨੂੰ ਬੜੀਆਂ ਤਕਲੀਫਾਂ ਹਨ। ਜਦ ਆਜ਼ਾਦੀ ਨਹੀਂ ਆਈ ਸੀ ਤਾਂ ਲੋਕਾਂ ਨੂੰ ਇਹ ਕਿਹਾ ਗਿਆ ਸੀ ਕਿ ਛੋਟਿਆਂ ਲੋਕਾਂ ਤੋਂ ਮਾਲੀਆ ਨਹੀਂ ਲਿਆ ਜਾਵੇਗਾ। ਜਦ ਆਜ਼ਾਦੀ ਆਏਗੀ ; ਸਿਰਫ ਵੱਡਿਆਂ ਤੋਂ ਲਿਆ ਜਾਵੇਗਾ। ਇਹ ਨਾਅਰਾ ਲਗਾ ਕੇ ਆਜ਼ਾਦੀ ਦੀ ਲੜਾਈ ਵੀ ਲੜੀ ਗਈ ; ਲੋਕਾਂ ਨੇ ਡਟ ਕੇ ਮਦਦ ਵੀ ਦਿੱਤੀ ਕਿਉਂਕਿ ਉਨ੍ਹਾਂ ਨੂੰ ਆਸ ਸੀ ਕਿ ਜਦ ਆਜ਼ਾਦੀ ਆਏਗੀ ਤਾਂ ਉਨ੍ਹਾਂ ਦਾ ਮਾਲੀਆ

ਆਦਿਕ ਬੰਦ ਹੋਵੇਗਾ ਪਰ ਜਦ ਆਜ਼ਾਦੀ ਆਈ ਤਾਂ ਇਨ੍ਹਾਂ ਲੋਕਾਂ ਨੂੰ ignore ਕਰ ਦਿੱਤਾ ਗਿਆ । ਸਰਦਾਰ ਗੁਰਬਚਨ ਸਿੰਘ ਬਾਜਵਾ ਨੇ ਦਰੁਸਤ ਕਿਹਾ ਹੈ ਕਿ ਜਿਸ ਨੂੰ ਆਮਦਨੀ ਨਹੀਂ ਹੈ, ਉਸਦੀ ਜ਼ਮੀਨ ਦੀ gross income ਤੇ ਟੈਕਸ ਲਗਾਉਣਾ ਇਕ ਧੱਕਾ ਹੈ । ਅੱਜ land reform ਦੀ ਇਹ ਹਾਲਤ ਹੈ ਕਿ ਜਿਹੜੇ ਆਦਮੀ ਉਸ ਕੰਮ ਵਿਚ ਲੱਗੇ ਹੋਏ ਹਨ ਉਹ ਇਸ reform ਦੇ ਕੰਮ ਨੂੰ ਅੱਗੇ ਨਹੀਂ ਲੈ ਜਾਣਾ ਚਾਹੁੰਦੇ ।

ਸਪੀਕਰ ਸਾਹਿਬ, ਬੜੇ ਬੜੇ ਆਦਮੀ ਇਨ੍ਹਾਂ ਅਫਸਰਾਂ ਨਾਲ ਮਿਲ ਕੇ ਖਸਰਾ ਗਿਰਦਾਵਰੀਆਂ ਗ਼ਲਤ ਲਿਖਾ ਲੈਂਦੇ ਹਨ ਅਤੇ ਨਾਂ ਗ਼ਲਤ ਲਿਖ ਦਿੱਤੇ ਜਾਂਦੇ ਹਨ । ਜੇ ਜ਼ਿਮੀਂਦਾਰ ਗਿਰਦਾਵਰੀ ਠੀਕ ਕਰਨ ਵਾਸਤੇ ਦਰਖਾਸਤ ਦਿੰਦਾ ਹੈ, ਤਾਂ ਉਸ ਨੂੰ ਖ਼ਾਹ ਮਖ਼ਾਹ ਚਕਰਾਂ ਵਿਚ ਪਾਇਆ ਜਾਂਦਾ ਹੈ ।

ਸਪੀਕਰ ਸਾਹਿਬ, ਅਜਕਲ red tapism ਦਾ ਇਕ ਆਮ ਰਵਾਜ ਬਣ ਗਿਆ ਹੈ । ਜੇ ਡਿਪਟੀ ਕਮਿਸ਼ਨਰ ਸਾਹਿਬ ਦੇ ਕੋਲ ਦਰਖਾਸਤ ਦਿੱਤੀ ਜਾਵੇ ਤਾਂ ਉਹ ਮਾਲ ਅਫ਼ਸਰ ਦੇ ਕੋਲ ਰੀਪੋਰਟ ਵਾਸਤੇ ਭੇਜ ਦਿੰਦਾ ਹੈ । ਇਸੇ ਤਰ੍ਹਾਂ ਮਾਲ ਅਫਸਰ ਤਹਸੀਲਦਾਰ ਦੇ ਕੋਲ ਭੇਜ ਦਿੰਦਾ ਹੈ ਅਤੇ ਉਹ ਨਾਇਬ ਤਹਸੀਲਦਾਰ ਦੇ ਕੋਲ ਭੇਜਦਾ ਹੈ । ਨਾਇਬ ਤਹਸੀਲਦਾਰ ਕਾਨੂੰਗੋ ਦੇ ਕੋਲ ਭੇਜ ਦਿੰਦਾ ਹੈ ਅਤੇ ਉਹ ਅਗੇ ਪਟਵਾਰੀ ਦੇ ਕੋਲ ਭੇਜ ਦਿੰਦਾ ਹੈ । ਜਦੋਂ ਪਟਵਾਰੀ ਦੇ ਕੋਲ ਦਰਖਾਸਤ ਜਾਂਦੀ ਹੈ ਤਾਂ ਉਹ ਲਿਖ ਕੇ ਭੇਜ ਦਿੰਦਾ ਹੈ ਕਿ ਕਾਗ਼ਜ਼ ਨਹੀਂ ਮਿਲਦੇ, ਭਾਵੇਂ ਉਸ ਦੇ ਕੋਲ ਹੀ ਕਿਉਂ ਨਾ ਕਾਗ਼ਜ਼ ਪਏ ਹੋਣ । ਜਿਸ ਤਰੀਕੇ ਦੇ ਨਾਲ ਕਾਗ਼ਜ਼ ਹੇਠਾਂ ਨੂੰ ਤੋਰਿਆ ਜਾਂਦਾ ਹੈ ਏਸੇ ਤਰੀਕੇ ਦੇ ਨਾਲ ਉਹ ਫੇਰ ਉਪਰ ਨੂੰ ਆਉਂਦਾ ਹੈ । ਜਦੋਂ ਸ਼ਿਕਾਇਤ ਕਰਨ ਵਾਲੇ ਨੂੰ ਪਤਾ ਲਗਦਾ ਹੈ ਤਾਂ ਉਹ ਜਾ ਕੇ ਡਿਪਟੀ ਕਮਿਸ਼ਨਰ ਸਾਹਿਬ ਨੂੰ ਦਸਦਾ ਹੈ ਕਿ ਜਨਾਬ ਕਾਗ਼ਜ਼ ਤਾਂ ਫਲਾਣੇ ਥਾਂ ਤੇ ਪਿਆ ਹੈ । ਅਖੀਰ ਦੇ ਵਿਚ ਨਤੀਜਾ ਇਹ ਹੁੰਦਾ ਹੈ ਕਿ ਉਹ ਕਾਗ਼ਜ਼ ਗੁੰਮ ਹੀ ਹੋ ਜਾਂਦਾ ਹੈ । ਮੈਂ ਕਹਾਂਗਾ ਕਿ ਜੇ ਤੁਸੀਂ ਰਿਸ਼ਵਤ ਨੂੰ ਰੋਕਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਮਿਆਦ ਮੁਕੱਰਰ ਕੀਤੀ ਜਾਵੇ ਕਿ ਇਤਨੇ ਅਰਸੇ ਦੇ ਵਿਚ ਨਕਲ ਦਿੱਤੀ ਜਾਵੇਗੀ ਅਤੇ ਜੇ ਕੋਈ ਪਟਵਾਰੀ ਜਾਂ ਕਾਨੂੰਗੋ ਉਸ ਤੇ ਅਮਲ ਨਾ ਕਰੇ ਤਾਂ ਉਸ ਦੀ ਜਵਾਬ ਤਲਬੀ ਕੀਤੀ ਜਾਵੇ ਅਤੇ ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇ । ਇਸ ਤਰ੍ਹਾਂ ਦੇ ਨਾਲ ਸਾਰਾ ਕੰਮ ਠੀਕ ਚਲ ਸਕਦਾ ਹੈ । ਬਾਕੀ ਇਸ਼ਤੇਮਾਲ ਦਾ ਮਹਿਕਮਾ ਵੀ ਇਸ ਦੇ ਨਾਲ ਤਅੱਲੁਕ ਰਖਦਾ ਹੈ । ਇਸ ਮਹਿਕਮੇ ਦੇ ਵਿਚ ਅਫਸਰ ਉਹ ਹੋਣੇ ਚਾਹੀਦੇ ਹਨ ਜਿਹੜੇ ਬੜੇ ਤਜਰਬੇਕਾਰ ਹੋਣ । ਲੇਕਿਨ ਅੱਜ ਅਸੀਂ ਵੇਖਿਆ ਹੈ ਕਿ S.Os ਉਨ੍ਹਾਂ ਮੁੰਡਿਆਂ ਨੂੰ ਲਾ ਦਿੱਤਾ ਜਾਂਦਾ ਹੈ ਜਿਹੜੇ ਬਿਲਕੁਲ fresh ਹੁੰਦੇ ਹਨ । ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਕਾਨੂੰਗੋ ਅਤੇ ਪਟਵਾਰੀ ਆਪਣੀਆਂ ਮਨ ਮਾਨੀਆਂ ਕਰਦੇ ਹਨ ਅਤੇ ਜੋ ਕੁਛ ਪਟਵਾਰੀ ਜਾਂ ਕਾਨੂੰਗੋ ਉਨ੍ਹਾਂ ਨੂੰ ਲਿਖ ਕੇ ਦੇ ਦਿੰਦੇ ਹਨ ਉਹ ਉਸ ਦੇ ਉਤੇ ਹੀ ਦਸਖਤ ਕਰ ਦਿੰਦੇ ਹਨ । ਉਨ੍ਹਾਂ ਨੂੰ ਖਸਰਾ ਗਿਰਦਾਵਰੀ ਦਾ ਵੀ ਪਤਾ ਨਹੀਂ ਹੁੰਦਾ । ਉਨ੍ਹਾਂ ਦੇ ਰੀਡਰ ਫੈਸਲੇ ਲਿਖ ਦਿੰਦੇ ਹਨ ਅਤੇ ਉਹ ਉਨ੍ਹਾਂ ਤੇ ਦਸਖ਼ਤ ਕਰ ਦਿੰਦੇ ਹਨ । ਇਸ ਕਰਕੇ ਇਸ਼ਤੇਮਾਲ ਦਾ ਕੰਮ ਠੀਕ ਤਰੀਕੇ ਦੇ ਨਾਲ ਨਹੀਂ ਚਲਦਾ । ਸਪੀਕਰ ਸਾਹਿਬ, ਇਸ਼ਤੇਮਾਲ ਇਸ ਕਰਕੇ ਕਰਨ ਦੀ ਲੋੜ ਪਈ ਸੀ ਕਿ ਲੋਕਾਂ ਦੀਆਂ ਜਿਹੜੀਆਂ ਜ਼ਮੀਨਾਂ ਥਾਂ ਥਾਂ ਤੇ ਟੁਕੜੇ ਹੋਏ ਹੋਏ ਹਨ ਉਹ ਇੱਕਠੇ ਕਰਕੇ ਇਕ ਥਾਂ ਤੇ ਕਰ ਦਿੱਤੇ ਜਾਣ ਅਤੇ ਖੇਤ ਤੇ ਰਾਹ ਸਾਰੇ ਸਿੱਧੇ ਕਰ ਦਿੱਤੇ

[ਚੌਧਰੀ ਬਲਬੀਰ ਸਿੰਘ]

ਜਾਣ । ਪਰ ਅਸੀਂ ਦੇਖਿਆ ਹੈ ਕਿ ਚੀਜ਼ਾਂ ਇਸ ਦੇ ਉਲਟ ਹੋ ਰਹੀਆਂ ਹਨ । ਅੱਜ ਇਸਤੇਮਾਲ ਕਰਕੇ ਜਿਹੜੇ ਲੋਕਾਂ ਦੇ ਪਹਿਲੇ ਸਿੱਧੇ ਖੇਤ ਹੁੰਦੇ ਹਨ ਉਨ੍ਹਾਂ ਨੂੰ ਇਸ ਤਰ੍ਹਾਂ ਵਿੰਗੇ ਅਤੇ ਟੇਢੇ ਬਣਾ ਦਿੱਤਾ ਜਾਂਦਾ ਹੈ, ਜਿਸ ਤਰ੍ਹਾਂ ਚੀਨ ਜਾਪਾਨ ਦੇ ਨਕਸ਼ੇ ਹੁੰਦੇ ਹਨ । ਲੋਕਾਂ ਦੀਆਂ ਪੈਲੀਆਂ ਦੀ ਸ਼ਕਲ ਇਸ ਤਰ੍ਹਾਂ ਦੇ ਨਾਲ ਬਣਾ ਦਿੱਤੀ ਜਾਂਦੀ ਹੈ ਕਿ ਉਨ੍ਹਾਂ ਦੇ ਵਿਚ ਕਾਸ਼ਤ ਕਰਨੀ ਮੁਸ਼ਕਿਲ ਹੋ ਜਾਂਦੀ ਹੈ । ਹੁਸ਼ਿਆਰਪੁਰ ਦੇ ਕਰੀਬ ਇਕ ਪਿੰਡ ਬਜਵਾੜਾ ਹੈ ਜਿਸ ਦੇ ਵਿਚ ਮੁਰੱਬੇਬੰਦੀ ਹੋ ਰਹੀ ਹੈ । ਉਥੇ ਲੋਕਾਂ ਨੇ ਕਿਹਾ ਹੈ ਕਿ ਜਿਹੜੇ ਵਿੰਗ ਹਨ ਉਨ੍ਹਾਂ ਨੂੰ ਕਢ ਕੇ ਸੜਕ ਦੀ ਸੇਧ ਦੇ ਵਿਚ ਕਰ ਦਿੱਤਾ ਜਾਵੇ ਮਗਰ ਉਨ੍ਹਾਂ ਦੀ ਗੱਲ ਦੀ ਪਰਵਾਹ ਨਹੀਂ ਕੀਤੀ ਜਾਂਦੀ । ਉਨ੍ਹਾਂ ਦੀਆਂ ਪੈਲੀਆਂ ਦਾ ਕਿਤੇ 30 ਡਿਗਰੀ ਦਾ ਜ਼ਾਵੀਆ ਬਣਦਾ ਹੈ, ਕਿਤੇ 40 ਡਿਗਰੀ ਦਾ ਜ਼ਾਵੀਆ ਬਣਦਾ ਹੈ । ਅਤੇ ਕਿਤੇ 17 ਡਿਗਰੀ ਦਾ ਜ਼ਾਵੀਆ ਬਣਦਾ ਹੈ । ਉਹ ਰਕਬੇ ਐਸੇ ਬਣਾ ਦਿੱਤੇ ਗਏ ਹਨ ਜਿਨ੍ਹਾਂ ਨੂੰ ਕਾਸ਼ਤ ਨਹੀਂ ਕੀਤਾ ਜਾ ਸਕਦਾ । ਇਸ ਤਰ੍ਹਾਂ ਦੇ ਗਲਤ ਤਰੀਕੇ ਦੇ ਨਾਲ ਉਥੇ ਕੰਮ ਹੋ ਰਿਹਾ ਹੈ । ਇਸ ਤੋਂ ਇਲਾਵਾ ਉਨ੍ਹਾਂ ਤੇ ਕਟ ਬਹੁਤ ਜ਼ਬਰਦਸਤ ਲਗਾਈ ਜਾ ਰਹੀ ਹੈ । ਮੇਰੇ ਆਪਣੇ ਪਿੰਡ ਦੇ ਵਿਚ ਇਸ਼ਤੇਮਾਲ ਹੋ ਰਿਹਾ ਹੈ । ਉਨ੍ਹਾਂ ਤੇ 15, 20 % ਕਟ ਲਗਾਈ ਗਈ ਹੈ । ਜਿਸ ਆਦਮੀ ਦੀ ਜ਼ਮੀਨ 10 ਘੁਮਾਂ ਹੋਵੇ ਅਗਰ ਉਸ ਨੂੰ 8 ਘੁਮਾਂ ਹੀ ਜ਼ਮੀਨ ਦਿੱਤੀ ਜਾਵੇ ਤਾਂ ਇਸ ਦਾ ਮਤਲਬ ਹੈ ਕਿ ਉਸ ਤੋਂ ਦੋ ਹਜ਼ਾਰ ਰੁਪਿਆ ਕਟ ਵਜੋਂ ਲੈ ਲਿਆ ਗਿਆ, ਨਾਲੇ ਉਸ ਦੇ ਖੇਤ ਖਰਾਬ ਕਰ ਦਿੱਤੇ ਗਏ । ਇਹ ਚੀਜ਼ ਨਹੀਂ ਹੋਣੀ ਚਾਹੀਦੀ । ਮੇਰੇ ਹਲਕੇ ਦੇ ਵਿਚ ਇਕ ਮੁਕਿਆਣਾ ਪਿੰਡ ਹੈ । ਉਥੇ ਇਕ ਆਦਮੀ ਦੀ 50 ਸਟੈਂਡਰਡ ਏਕੜ ਜ਼ਮੀਨ ਸੀ । ਉਸ ਦੀ ਜ਼ਮੀਨ ਨੂੰ ਪਿੰਡ ਦੀ ਫਿਰਨੀ ਦੇ ਚਾਰ ਚੁਫੇਰੇ ਘੁਮਾ ਦਿੱਤਾ ਗਿਆ ਹੈ । ਉਸ ਦੀ ਜ਼ਮੀਨ ਦੀ ਚੌੜਾਈ ਇਕ ਕਿੱਲਾ ਵੀ ਨਹੀਂ ਅਤੇ ਲੰਬਾਈ 50 ਕਿੱਲੇ ਹੋਵੇਗੀ । ਜੇ ਉਸ ਨੇ ਆਪਣੇ ਖੇਤਾਂ ਦੇ ਵਿਚ ਪਸ਼ੂ ਛਡ ਕੇ ਜਾਣਾ ਹੋਵੇ ਤਾਂ ਉਹ ਉਨ੍ਹਾਂ ਨੂੰ ਚਾਰ ਨਹੀਂ ਸਕਦਾ ਕਿਉਂਕਿ ਉਸ ਦੇ ਖੇਤਾਂ ਦੀ ਚੌੜਾਈ ਬਹੁਤ ਘਟਾ ਦਿੱਤੀ ਗਈ ਹੈ । ਇਸ ਤੋਂ ਪਹਿਲਾਂ ਉਥੇ ਕੋਆਪਰੇਟਵ ਵਾਲਿਆਂ ਨੇ ਜਿਹੜੀ ਮੁਰੱਬੇਬੰਦੀ ਕੀਤੀ ਸੀ ਉਨ੍ਹਾਂ ਨੇ ਖੇਤਾਂ ਦੀਆਂ ਸ਼ਕਲਾਂ ਚੰਗੀਆਂ ਬਣਾਈਆਂ ਸਨ । ਮਗਰ ਹੁਣ ਜਿਹੜਾ ਨਵਾਂ ਤਰੀਕਾ ਕਿ-ਲੇ ਬੰਦੀ ਦਾ ਸ਼ੁਰੂ ਹੋਇਆ ਹੈ ਇਸ ਨੇ ਤਾਂ ਖੇਤਾਂ ਦੀਆਂ ਸ਼ਕਲਾਂ ਵਿਗਾੜ ਦਿੱਤੀਆਂ ਹਨ । ਜੇ 20 % ਕਟ ਲਗਣ ਤੋਂ ਬਾਅਦ ਪਿੰਡ ਨੂੰ ਸੜਕ ਦਾ ਰਸਤਾ ਵੀ ਸਿੱਧਾ ਨਾ ਦਿੱਤਾ ਜਾਵੇ ਤਾਂ ਉਨ੍ਹਾਂ ਨੂੰ ਫਾਇਦਾ ਕੀ ਹੋਇਆ ?

ਸ਼੍ਰੀ ਸਪੀਕਰ : ਚੌਧਰੀ ਸਾਹਿਬ, ਤੁਸੀਂ repetition ਨਾ ਕਰੋ । (The hon. Member should please avoid repetition.)

ਚੌਧਰੀ ਬਲਬੀਰ ਸਿੰਘ : ਇਹ repetition ਨਹੀਂ ਹੈ ਜੀ ।

**Mr. Speaker :** The hon. Member should try to be polite and courteous. It is a regular House where a certain amount of decency and courtesy should prevail.

ਚੌਧਰੀ ਬਲਬੀਰ ਸਿੰਘ : ਨਹੀਂ, ਸਪੀਕਰ ਸਾਹਿਬ, ਮੈਂ ਇਸ ਤਰ੍ਹਾਂ ਦੀ ਕੋਈ ਗਲ ਨਹੀਂ ਕੀਤੀ । ਮੈਂ ਤਾਂ ਜਿਹੜੀਆਂ ਇਸ ਮਹਿਕਮੇ ਦੇ ਵਿਚ ਖਾਮੀਆਂ ਹਨ ਜਾਂ

ਜਿਹੜੀਆਂ ਲੋਕਾਂ ਨੂੰ ਤਕਲੀਫਾਂ ਹਨ ਉਨ੍ਹਾਂ ਨੂੰ ਬਿਆਨ ਕਰ ਰਿਹਾ ਹਾਂ । ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਜਿਹੜੇ ਪਿੰਡਾਂ ਤੇ ਕਟ ਲਾਈ ਜਾਂਦੀ ਹੈ ਉਨ੍ਹਾਂ ਨੂੰ approach roads ਦੇਣੀਆਂ ਚਾਹੀਦੀਆਂ ਹਨ ਅਤੇ ਉਹ main ਸੜਕ ਨਾਲ ਮਿਲਾਉਣੀਆਂ ਚਾਹੀਦੀਆਂ ਹਨ । ਜੇ ਤੁਸੀਂ ਉਨ੍ਹਾਂ ਨੂੰ ਇਹ ਸਹੂਲਤ ਵੀ ਨਹੀਂ ਦੇਣੀ ਤਾਂ ਫੇਰ ਕਟ ਲਾਉਣ ਦਾ ਕੀ ਫ਼ਾਇਦਾ ਹੈ । ਇਸ ਤੋਂ ਅਗਲੀ ਗਲ ਮੈਂ ਇਹ ਆਖਣੀ ਚਾਹੁੰਦਾ ਹਾਂ ਕਿ ਜਿਹੜੇ ਸਬ-ਰਜਿਸਟਰਾਰ ਜਿਹੜੇ ਲਾਏ ਜਾਂਦੇ ਹਨ ਉਸ ਦੇ ਵਿਚ political corruption ਛਿਪੀ ਹੋਈ ਹੈ । ਜਿਸ ਆਦਮੀ ਨੂੰ ਖੁਸ਼ ਕਰਨਾ ਹੁੰਦਾ ਹੈ ਉਸ ਨੂੰ ਚੁਪ ਕਰਕੇ ਸਬ-ਰਜਿਸਟਰਾਰ ਬਣਾ ਦਿੱਤਾ ਜਾਂਦਾ ਹੈ । ਗੜ੍ਹਸ਼ੰਕਰ ਦੇ ਸਬ-ਰਜਿਸਟਰਾਰ ਦੀ ਰੀਪੋਰਟ ਮੰਗਾ ਕੇ ਵੇਖੀ ਜਾਵੇ ਕਿ ਉਹ ਕਿਤਨੇ ਦਿਨ ਹੈਡਕਵਾਟਰ ਦੇ ਵਿਚ ਰਹਿੰਦਾ ਹੈ । ਜਿਹੜਾ ਕਰਨਾਲ ਦਾ ਸਬ-ਰਜਿਸਟਰਾਰ ਬਣਾਇਆ ਹੋਇਆ ਹੈ ਉਸ ਨੂੰ ਨਾਲੇ ਪੋਲੀਟੀਕਲ sufferer ਦੀ ਪੈਨਸ਼ਨ ਦਿੱਤੀ ਗਈ ਹੈ ਅਤੇ ਇਹੋ ਬਹਾਨਾ ਲਾ ਕੇ ਜ਼ਮੀਨ ਵੀ ਦਿੱਤੀ ਗਈ ਹੈ । ਆਪਣੇ ਆਦਮੀਆਂ ਨੂੰ ਫ਼ਾਇਦਾ ਪਹੁੰਚਾਉਣ ਦੇ ਵਾਸਤੇ ਗੌਰਮੈਂਟ ਇਸ ਤਰ੍ਹਾਂ ਦੀਆਂ ਗੱਲਾਂ ਕਰਦੀ ਹੈ । ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਜੇ ਇਸ ਕੰਮ ਨੂੰ ਕਿਸੇ ਨਾਇਬ-ਤਹਿਸੀਲਦਾਰ ਦੇ ਸਪੁਰਦ ਕਰ ਦਿੱਤਾ ਜਾਵੇ ਤਾਂ ਉਹ ਵੀ ਕਰ ਸਕਦਾ ਹੈ ਅਤੇ ਜਿਹੜਾ ਇਤਨਾ ਫ਼ਜ਼ੂਲ ਖਰਚ ਹੋ ਰਿਹਾ ਹੈ ਉਹ ਬਚਾਇਆ ਜਾ ਸਕਦਾ ਹੈ । ਇਸ ਤੋਂ ਇਲਾਵਾ ਜੇ ਕਿਸੇ ਦੇ ਅੱਗ ਲੱਗ ਜਾਵੇ ਜਾਂ ਹੋਰ ਕੋਈ ਇਸ ਤਰ੍ਹਾਂ ਦੀ ਗੱਲ ਹੋ ਜਾਵੇ ਤਾਂ ਉਸ ਦੇ ਵਾਸਤੇ ਜਿਹੜੀ ਗੌਰਮੈਂਟ ਵਲੋਂ ਮਦਦ ਮਿਲਦੀ ਹੈ ਉਹ ਵੀ ਬੜੇ ਗ਼ਲਤ ਤਰੀਕੇ ਦੇ ਨਾਲ ਦਿੱਤੀ ਜਾਂਦੀ ਹੈ । ਮੇਰੇ ਹਲਕੇ ਦੇ ਵਿਚ ਮਹਿਮੋਵਾਲੀ ਇਕ ਪਿੰਡ ਹੈ । ਉਸ ਦੇ ਵਿਚ ਅੱਗ ਲਗ ਗਈ ਅਤੇ ਪਿੰਡ ਦੀ ਇਕ ਪੱਤੀ ਸੜ ਗਈ । ਉਹ ਵਿਚਾਰੇ ਜਾ ਕੇ ਡਿਪਟੀ ਕਮਿਸ਼ਨਰ ਨੂੰ ਕਹਿਣ ਲੱਗੇ ਕਿ ਸਾਡੀ ਕੁਝ ਮਦਦ ਕੀਤੀ ਜਾਵੇ । ਉਹ ਕਹਿਣ ਲਗੇ ਜਿਹੜਾ ਜ਼ਮੀਨ ਦਾ ਮਾਲਿਕ ਹੈ, ਚਾਹੇ ਉਸ ਦੇ ਕੋਲ ਇਕ ਕਨਾਲ ਜ਼ਮੀਨ ਹੋਵੇ ਉਸ ਨੂੰ ਇਹ ਮਦਦ ਨਹੀਂ ਦਿੱਤੀ ਜਾ ਸਕਦੀ । ਇਹ ਜਿਹੜਾ ਤਰੀਕਾ ਹੈ ਇਹ ਗ਼ਲਤ ਹੈ । ਜਿਨ੍ਹਾਂ ਜਿਨ੍ਹਾਂ ਦਾ ਵੀ ਨੁਕਸਾਨ ਹੋਇਆ ਹੋਵੇ ਉਨ੍ਹਾਂ ਦੀ ਮਦਦ ਹੋਣੀ ਚਾਹੀਦੀ ਹੈ । ਅਗਲੀ ਗਲ ਇਹ ਹੈ ਕਿ ਜਿਹੜੇ ਮਹਿਕਮੇ ਮਾਲ ਵਾਲੇ ਹਨ ਉਹ ਜ਼ਬਰਦਸਤੀ ਲੋਕਾਂ ਦੇ ਕੋਲੋਂ small savings ਲਈ ਪੈਸੇ ਇੱਕਠੇ ਕਰਦੇ ਹਨ । ਕਿਸੇ ਨੂੰ ਉਨ੍ਹਾਂ ਤਾਈਂ ਕੋਈ ਕੰਮ ਪੈ ਜਾਵੇ ਉਹ ਪਹਿਲੇ ਉਸ ਦੇ ਕੋਲੋਂ small savings ਲਈ ਪੈਸੇ ਮੰਗਦੇ ਹਨ । ਇਸ ਚੀਜ਼ ਨੂੰ ਰੋਕਣਾ ਚਾਹੀਦਾ ਹੈ । ਇਸ ਤੋਂ ਬਿਨਾ ਜੋ ਤਕਾਵੀਆਂ ਦੀ ਵਸੂਲੀ ਕੀਤੀ ਜਾ ਰਹੀ ਹੈ ਉਸ ਦੇ ਵਿਚ ਬੜੀ ਅੰਧੇਰਗਰਦੀ ਹੋ ਰਹੀ ਹੈ । ਜਿਨ੍ਹਾਂ ਆਦਮੀਆਂ ਨੇ ਹਜ਼ਾਰਾਂ ਰੁਪਏ ਲਏ ਹੋਏ ਹਨ ਉਨ੍ਹਾਂ ਨੂੰ ਤਾਂ ਕੋਈ ਪੁਛਦਾ ਨਹੀਂ ਅਤੇ ਜਿਨ੍ਹਾਂ ਨੇ ਸੌ ਜਾਂ ਦੋ ਸੌ ਲਿਆ ਸੀ ਉਨ੍ਹਾਂ ਤੇ ਉਤਨਾ ਹੀ ਤਾਵਾਨ ਪਾ ਕੇ arears of land revenue ਦੇ ਤੌਰ ਤੇ ਵਸੂਲੀ ਕੀਤੀ ਜਾ ਰਹੀ ਹੈ । ਉਨ੍ਹਾਂ ਵਿਚਾਰਿਆਂ ਨੂੰ ਕੋਈ ਮੁਹਲਤ ਵੀ ਨਹੀਂ ਦਿੱਤੀ ਗਈ ।

ਉਨ੍ਹਾਂ ਨੂੰ ਕੋਈ ਮੌਕਾ ਵੀ ਨਹੀਂ ਦਿੱਤਾ ਗਿਆ ਕਿ ਉਹ ਆਪਣੇ ਇਸ ਰੁਪਏ ਨੂੰ ਵਾਪਸ ਵੀ ਕਰ ਸਕਣ ਲੇਕਿਨ ਉਨ੍ਹਾਂ ਲੋਕਾਂ ਦੀਆਂ ਵਸੂਲੀਆਂ, ਜਿਹੜੇ ਆਪਣੀ ਪਾਰਟੀ ਦੇ ਹੁੰਦੇ ਹਨ, ਬੰਦ ਹੋ ਜਾਂਦੀਆਂ ਹਨ । ਮੈਂ ਤੁਹਾਨੂੰ ਆਪਣੇ ਹੁਸ਼ਿਆਰਪੁਰ ਦੀ ਇਕ ਮਿਸਾਲ ਦਿੰਦਾ ਹਾਂ । ਉਥੇ ਇਕ ਆਦਮੀ ਤੋਂ ਵਸੂਲੀ ਹੋਣੀ ਸੀ ਪਰ ਉਹ ਇਕਦਮ ਕਾਂਗਰਸੀ ਬਣ ਗਿਆ ਅਤੇ ਕਾਂਗਰਸੀ ਬਣਦੇ ਹੀ ਉਸਦੀ ਵਸੂਲੀ ਰੁਕ ਗਈ ....(Interruptions)

[ਚੌਧਰੀ ਬਲਬੀਰ ਸਿੰਘ]
ਇਹ ਬਿਲਕੁਲ ਸਹੀ ਗਲ ਹੈ ਅਤੇ ਇਹ ਕੇਸ ਉਥੇ ਹੋਇਆ ਹੈ। ਇਹੋ ਨਹੀਂ ਕਿ ਉਸਦੀ ਵਸੂਲੀ ਬੰਦ ਹੋ ਗਈ ਬਲਕਿ ਉਸ ਨੂੰ ਕੋਟੇ ਦੇ permits ਵੀ ਮਿਲ ਗਏ। ਉਹ ਰਹਿੰਦਾ ਤਾਂ ਹੁਸ਼ਿਆਰਪੁਰ ਹੈ ਪਰ ਉਸ ਨੂੰ ਇਕ ਕੋਲਿਆਂ ਦਾ ਡਿਪੋ ਲੁਧਿਆਣੇ ਵਿਚ ਮਿਲ ਗਿਆ। ਫੇਰ....

**Mr. Speaker** : Order, order, Please resume your seat now.

**ਚੌਧਰੀ ਬਲਬੀਰ ਸਿੰਘ** : ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਕ ਆਮ ਆਦਮੀ ਤੋਂ ਤਾਂ ਵਸੂਲੀ ਫਟਾ ਫਟ ਹੋ ਜਾਂਦੀ ਹੈ ਲੇਕਿਨ ਜੋ ਬੜੇ ਬੜੇ ਲੋਕ ਹਨ ਉਨ੍ਹਾਂ ਤੋਂ ਵਸੂਲੀ ਬੰਦ ਹੋ ਜਾਂਦੀ ਹੈ। ਇਸ ਲਈ ਜ਼ਰੂਰਤ ਹੈ ਕਿ ਕੋਈ ਮਿਆਰ ਮੁਕੱਰਰ ਕੀਤਾ ਜਾਵੇ ਕਿ ਵਸੂਲੀ ਦਾ ਕੀ system ਹੋਵੇ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਬੋਲਣ ਵਾਲੇ ਬਹੁਤ ਹਨ ਪਰ ਵਕਤ ਬਹੁਤ ਥੋੜਾ ਹੈ ਇਸ ਲਈ ਵਕਤ ਵਧਾ ਦਿਤਾ ਜਾਵੇ ਅਤੇ sitting ਦਾ time extend ਕਰ ਦਿੱਤਾ ਜਾਵੇ।

**Mr. Speaker** : How can the time of this sitting be extended since after an hour second sitting is going to be held ?

**ਸਰਦਾਰ ਉਮਰਾਓ ਸਿੰਘ** : ਘੱਟੋ ਘੱਟ ਅੱਧਾ ਘੰਟਾ ਹੀ ਵਧਾ ਦਿਉ ਅਤੇ ਇਹ sitting ਦੋ ਬਜੇ ਤਕ ਚਲੇ।

**Mr. Speaker** : No please. It is not possible.

**श्री गोरख नाथ** (बटाला) : स्पीकर साहिब, मैं इस land revenue की demand पर बोलने के लिए चंद मिनट ही लूंगा क्योंकि मैं वक्त की कमी की वजह से कुछ suggestions के तौर पर बातें करनी चाहता हूं। यूं तो इस महकमा के बारे में और काफी कुछ कहा जा सकता है लेकिन मैं कुछ इस रुहजान के खिलाफ कहूंगा जो रुहजान कि मौजूदा settlement करने के लिये मखसूस किया गया है। मैं कहूंगा कि यह एक अजीब किसम का बोझ है जो बिना सोचे समझे लोगों पर डाल दिया गया है। कौन नहीं जानता कि 1950 से यहां natural calamities आ रही हैं और कौन नहीं जानता कि जमींदार, किसान और छोटा land owner इनकी वजह से किस मुश्किल में गुज़र रहा है। अगर तो यह तजवीज़ इन हालात के होते हुए land revenue को बढ़ाने के लिए की गई है तो यह निहायत बगैर सोचे समझे की स्कीम है और अगर घटाने के लिये भी की गई है तब भी मैं कहता हूं कि इस पर बहुत कुछ जो खर्च होगा अगर उसे इन natural calamities से पीड़त लोगों को दे दिया जाता तो मुनासिब होता। दरअसल इस में घटाने वाली बात नहीं है और मकसद यह है कि land revenue बढ़ाया जाए। अगर यह बात है तो मैं अर्ज़ करूंगा कि बढ़ाने के लिए तो पहिले ही बिला खर्च की एक तजवीज़ हो चुकी है।

आपने बड़ी holdings पर surcharge लगाया । इस बारे में भी मैं कहूंगा कि वह बड़ी holdings भी नहीं कही जा सकीं और वह चीज़ भी गलत थी जिस तरह कि आगे interpretation हो रही है । ( *At this stage Mr. Deputy Speaker occupied the Chair*) यह sliding इस तरह लगा कि 10 रुपए से ऊपर जो मामला देता है उस पर यह sliding scale से लगाया जाएगा । अब इस 10 रुपए से ऊपर वाले मामला के सिलसिला में जो interpretation होती है वह बड़ी अजीब है । पटवारी और गरदावर उस की interpretation इस तरह करते हैं कि हर उस मुशतरका खाता पर, जिस का मालिया 10 रुपए से ऊपर है, चाहे उस खाता के मैम्बर कितने हों और चाहे individually उन के हिस्से 10 या 12 आना मालिया ही आता हो, उन पर यह लगाया जाता है । जब पूछते हैं तो कहते हैं कि 10 रुपए से ऊपर जहां मालिया है वहां लगेगा लेकिन यह कोई नहीं देखता कि जब आप ceiling के सिलसिले में standard acreage की reservation करते हैं तो अगर किसी खाता के 20 मालिक हैं तो हर एक को तीस तीस एकड़ देते हैं । मगर जब मामला की बात होती है तो यह कोई नहीं देखता कि हर एक individual के हिस्से कितना मालिया आता है । मैं कहता हूं कि कानून का मुद्दा और मकसद भी यही था कि हर individual पर, जो 10 रुपए से ऊपर मालिया देता है, यह surcharge लगे और यह मकसद नहीं था कि हर मुशतरका खाता पर, जो 10 रुपए से ऊपर मालिया देता है, चाहे एक फरद के हिस्सा में 10,12 आने ही बनता हो, उस पर भी लगे । तो मैं यह कहना चाहता हूं और मेरी इस बारे में suggestion है कि सरकार से instructions जानी चाहिएं और इस में किसी enactment की ज़रूरत नहीं है । यह मौजूदा interpretation गलत है ।

दूसरी चीज़ मैं यह कहना चाहता हूं कि यह जो settlement का बोझ है यह कम होना चाहिए । इस सिलसिले में भी एक गलत चीज़ चल रही है । अब यह हो रहा है कि बिल्कुल raw hands और नए पढ़े लिखे I.A.S. अफसरों को, जिन को कुछ पता नहीं कि ज़मींदार क्या खर्च करता है और उस की net आमदनी क्या बनती है, assessment पर लगाया हुआ है । वह इस तरह करते हैं कि एक जो अच्छा farm है उसका result ले लेते हैं । वह यह नहीं जानते कि इन पिछले सालों में ज़मींदार की फसलें कितनी तबाह हुई हैं और कितनी calamities उस पर आई हैं । आज अगर फसल अच्छी हो गई है तो उस का जायजा ले लिया जाता है । मेरी अर्ज है कि 1950 से यह calamities आ रही हैं । इस लिये 1950 से आज तक की ratio ली जाए । अगर इस तरह किया जाए और वह अखराजात, जो उस ने उस के बाद किए, fertilizers इस्तेमाल किए, tube-well लगाया, रकम का सूद दिया, दूसरे कई खर्च किए और कितनी फसलें बरबाद हुईं, वह सारा अंदाजा लगा कर अगर देखा जाए कि बाकी क्या बचता है और उस पर assessment की जाए तो यकीनन जो मौजूदा मालिया है वह भी कम होगा । इस लिये मैं कहता हूं

[श्री गोरख नाथ]

कि इस महकमा को तोड़ो क्योंकि इस की जरूरत ही नहीं है। जो किसान पहले ही काफी खर्चों से दबा हुआ है उस पर और खर्च न बढ़ाओ। इस महकमा को लाज़मी तौर पर तोड़ दो और जिस तरह से पहले शरह चल रही है कि बड़ी holdings पर sliding scale पर जो surcharge लगा हुआ है उसी पर चलो और वह भी सही interpretation के साथ। फिर हम ने कभी नहीं सोचा कि आजकल हमारे पटवारी क्या करते हैं। मैं ज्ञानी जी से कहूंगा कि रावी के उस पार जो लोग बसते हैं, खास तौर पर तहसील पठानकोट में जहां कि रावी चार पांच नालों में बटी हुई है, उन की तरफ भी कुछ ख्याल करो और देखो कि वे किस हालत में है। जब तक इन दोनों मुल्कों में goodwill है तब तक तो उन की protection कुदरती है वरना असली मायनों में उन की कोई protection नहीं है। अगर खुदा नखास्ता कहीं हमला हो जाए तो वहां कोई फौज नहीं है, सिर्फ एक मामूली P.A.P. की picket है। आप को याद होगा कि वहां border पर जो गांव हैं उन पर जब हमला हो गया था तो कुछ लोग मर गए और बाकी वहां से उठ गए। वह लोग इस harassment की वजह से दो साल तक वहां आबाद न हुए और वहां पर जंगल बन गया। बड़ी मुश्किल से हम ने उन लोगों का हौसला बढ़ाया। मैं भी वहां गया और दूसरे लोग भी वहां गए। कैरों साहिब भी वहां गए और श्री सरूप कृष्ण, जो वहां D.C. थे वह भी गए और हम ने उन का हौसला बढ़ा कर इस शर्त पर उन को वहां आबाद किया कि हम आप का मालिया माफ कर देंगे। वह सारे कागज़ात भी बने। मैं भी उन के पीछे दौड़ता रहा और सारा केस तयार हो कर यहां आया लेकिन उस के बाद कुछ पता नहीं वह कागज़ात कहां गए। खैर, फिर भाग दौड़ की और कागज़ात बनाए मगर फिर पता नहीं कि वह कहां गए। तो मेरी अर्ज़ है कि मिनिस्टर साहिब को इस तरफ ध्यान देना चाहिए। हमें उन लोगों की हालत देखनी चाहिए। मिनिस्टर साहिबान जो दौरों पर जाते हैं उन को सारी हालत survey करनी चाहिए कि किस तरह वह लोग वहां border पर बैठे हुए हैं और कितनी मेहनत से उन्होंने वह जंगल आबाद किया है। एक और अजीब बात है। बुरद बरामद पहले से होती आई है और होती थी। उस में यह होता था कि जो ज़मीन बुरद हो गई उस पर मालिया माफ कर दिया जाता था और जो बरामद हो जाती थी उस पर लगा दिया जाता था। लेकिन वहां पर रावी के इन चार पांच नालों ने कई सालों से ज़मीन बरबाद कर दी है मगर किसी ने उस ज़मीन की बुरद बरामद नहीं की है।

12.00 noon

उन की फसल नहीं होती। इस लिये उन में यह ताकत नहीं कि वह मालिया अदा कर सकें। थोड़ी सी फसल होती है। उसी पर गुज़ारा करते हैं। और जिन का गुज़ारा नहीं चल सकता वे अपने अफराद को मज़दूरी पेशा करने के लिये बाहर भेजते हैं। वे लोग आप की हिफाज़त करते हैं, बार्डर को खाली नहीं छोड़ते। लेकिन आप उन पर यह रहमों करम करते हैं कि अगर वह कोई अर्ज़दाश्त डिप्टी कमिश्नर को या महकमा वालों को भेजते हैं तो वह वहीं पर खपत हो जाती है और उन की कोई शुनवाई नहीं होती। उन के पास इतनी हिम्मत नहीं कि वह चंडीगढ़ आ सकें या ज्ञानी जी के पास आ कर तकाज़ा

करें। वे अपनी जानों को risk में डालते हैं लेकिन फिर भी उन्हें यह facility नहीं दी जाती।

मैं एक बात और अर्ज़ करना चाहता हूं। इस में कोई शक नहीं कि बहुत तकावी लोन दिये गये हैं। Rehabilitation के लिए दिए गए, देने ही थे। यह भी ठीक है कि नहीं देख सकते थे कि कौन deserving है, बेसहारों को सहारा देना ही था। आखर उन के माथे पर नहीं लिखा था कि tube-well लगाएंगे या नहीं, industry लगानी है या नहीं, haphazard way में दिए गए। तकावी देने वाला स्याना साहूकार था लेकिन अगर उसी स्याने साहूकार ने वसूली की तो आप देखेंगे कि किस तरह वसूली होती है। एक आदमी को गिरफ्तार किया जाता है। चार हज़ार के वारंट हों तो वह इधर उधर से ले कर चार सौ रुपया दे देता है। इस से वह वारंट रख लेता है और उसे छोड़ देता है। दस दिन के बाद political pressure पड़ता है तो दोबारा गिरफ्तारी के वारंट भेज दिये जाते हैं। आप सोचें कि दस दिन के बाद उस के पास पैसा कहां से आ जाएगा। इस तरह से political pressure को exploit किया जाता है। इस तरह से तो सरकारी ख़ज़ाना में एक पाई भी वसूल नहीं होगी क्योंकि वह नाम को exploit कर सकते हैं। इस लिये मैं यह अर्ज़ करना चाहता हूं कि अगर इसी तरह से करेंगे तो दोबारा इन Treasury Benches पर नहीं बैठ सकेंगे।

एक बात और मैं धुस्सी बन्द के बारे में करना चाहता हूं। धुस्सी बन्द बना। इस का फायदा हुआ या नुकसान, इस बात पर मैं बहस नहीं करता। लेकिन एक बात मैं अर्ज़ करना चाहता हूं कि धुस्सी बांध पर या इस के पार जो लोग बसते हैं उन को अभी तक compensate नहीं किया गया। डिप्टी स्पीकर साहब, मैं आप की विसातत से अर्ज़ करना चाहता हूं कि ये लोग जो border की रक्षा करते हैं उन को compensate करना चाहिए ताकि वे गुज़ारा कर पाएं।

**राओ गजराज सिंह** (गुड़गांव) : डिप्टी स्पीकर साहब, मैं यह अर्ज़ करना चाहता हूं कि यह जो मालिये का तरीका है यह वही पुराना तरीका चला आ रहा है कि गवर्नमेंट ज़मीन की मालक है और जो खेत में मेहनत करने वाला है, अनाज पैदा करने वाला है वह रैयत है। आप शहरों में देखें, वहां इनकम टेक्स basis पर टैक्स लगता है लेकिन शुरू दिन से agitations हो रही हैं कि छोटी ज़मीन के मालक को पाही न समझा जाए, इस पर गवर्नमेंट टस से मस नहीं हो रही। एक सरमायादार जिस की आमदनी दो हज़ार है उस पर कोई टेक्स नहीं लगता लेकिन ये लोग जब मालिये के बारे में agitate करते हैं तो उस का कोई असर नहीं होता। मैं समझता हूं कि यह हमारे मुलक पर ज़बरदस्त stigma है गुलामी का कि ज़मीन गवर्नमेंट को ही और पाही रैयत के तौर पर काम करें।

**माल मन्त्री** : पाही क्या होता है ?

**राओ गजराज सिंह** : पाही का मतलब है मुज़ारा। डिप्टी स्पीकर साहब, मैं यह अर्ज़ कर रहा था कि जो हमें काश्त कर के खिलाता है उसे आज गुलाम समझा जाता है।

[राओ गजराज सिंह]

फिर, जनाब, मैं यह अर्ज़ करूंगा कि कहा गया कि Revenue System यहां का खराब है। यह चीज़ नहीं है। इस से अच्छा Revenue System और नहीं हो सकता। आप यू. पी. में देख लें, राजस्थान में देख लें। यह सही चीज़ थी लेकिन आज बिगड़ चुकी है। आज यह हालत है कि न पटवारी देखता है और न तहसीलदार पड़ताल करता है और डिप्टी कमिश्नर को तो अक्सर पता ही नहीं होता कि ज़मीन क्या है और ज़मीन पर रहने वाले गांव के लोग क्या हैं। पहले शरत यह हुआ करती थी कि जब तक 5-6 साल settlement की training न होती थी तब तक collector नहीं लगाया जाता था। लेकिन आज यह हालत है कि I.A.S. का इम्तिहान पास करने के बाद Collector लगा दिया जाता है। उन को मिसल का कुछ पता नहीं होता और consolidation के बारे में कोई training नहीं होती। इस लिये उन को consolidation के बारे में training दी जाए ताकि गांव के रस्मो रिवाज और ज़मीन के मामलात से उन्हें पूरी तरह से आगाही हो। अब ज़मीन के मामलात बहुत complicated सूरत अख्तियार कर गए हैं और अराज़ियात के cases F.C. की अदालत में लटकते रहते हैं क्योंकि उन्हें दीगर कामों से फुरसत नहीं मिलती। मैं हैरान हूं कि एक तरफ तो सरकार Judiciary को Executive से अलहदा किए जाने के principle को तसलीम करती है लेकिन दूसरी तरफ दफा 42 के मातहत अपीलें सुनने के अख्तियार मिनिस्टर साहिब को दिए गए हैं। इस किस्म का precedent दुनिया भर में नहीं होगा। यह नहीं होना चाहिए।

**ਸਰਦਾਰ ਰਾਮਦਿਆਲ ਸਿੰਘ** (ਲੁਧਿਆਣਾ, ਦੱਖਣ) : ਡਿਪਟੀ ਸਪੀਕਰ ਸਾਹਬ, ਮੈਂ ਵਜ਼ੀਰ ਮੁਤੱਲਕਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਾਮਲਾ ਕਿਸ ਕਿਸ ਸ਼ਕਲ ਵਿਚ ਮਾਫ ਹੋਣਾ ਚਾਹੀਦਾ ਹੈ। ਲੁਧਿਆਣੇ ਜ਼ਿਲੇ ਵਿਚ ਕਈ ਪਿੰਡ ਹਨ, ਮਸਲਨ ਰਸ਼ੀਨ, ਬਰਮਪੁਰਾ, ਸਾਇਆ ਖੁਰਦ, ਸਾਇਆ ਕਲਾਂ, ਨੰਗਲ ਮਾਜਰੀ, ਕਾਲਖ ਜਿਥੇ 1951 ਦੇ floods ਆਉਣ ਤੋਂ ਬਾਅਦ ਅੱਜ ਤੱਕ ਕੋਈ ਫਸਲ ਨਹੀਂ ਹੋਈ। ਕਈ ਥਾਵਾਂ ਸਹੀ ਮਾਅਨਿਆਂ ਵਿਚ ਅਜਿਹੀਆਂ ਹਨ ਜਿਥੇ ਮਵੇਸ਼ੀਆਂ ਨੂੰ ਪੱਠੇ ਨਹੀਂ ਮਿਲਦੇ ਤੇ ਲੋਕ ਦੁੱਧ ਦੇ ਬਿਨਾ ਗੁਜ਼ਾਰਾ ਕਰਦੇ ਹਨ। ਇਸੇ ਤਰ੍ਹਾਂ ਜਗਰਾਉਂ ਤਹਿਸੀਲ ਵਿਚ ਕੁਝ ਪਿੰਡ ਹਨ ਜਿਥੇ ਹਾਲਤ ਬਹੁਤ ਬੁਰੀ ਹੈ। ਇਨ੍ਹਾਂ ਪਿੰਡਾਂ ਦਾ ਮਾਮਲਾ ਅਜੇ ਤੱਕ ਮਾਫ ਨਹੀਂ ਹੋਇਆ। ਜਿਨ੍ਹਾਂ ਪਿੰਡਾਂ ਵਿਚ ਖਾਣ ਲਈ ਕੁਝ ਨਹੀਂ ਉਨ੍ਹਾਂ ਦਾ ਮਾਮਲਾ ਜ਼ਰੂਰ ਮਾਫ ਕਰਨਾ ਚਾਹੀਦਾ ਹੈ। ਜਿੰਨੀ ਦੇਰ ਉਸ ਇਲਾਕੇ ਵਿਚ ਫਸਲਾਂ ਪੈਦਾ ਨਹੀਂ ਹੁੰਦੀਆਂ ਉਨੀ ਦੇਰ ਮਾਮਲਾ ਨਹੀਂ ਲੈਣਾ ਚਾਹੀਦਾ। ਅਗੇ ਵੀ ਦੋ ਤਿੰਨ ਭਾਈਆਂ ਨੇ Land Revenue ਦੇ ਮੁਤੱਲਕ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਮੈਂ ਵੀ Land Revenue ਨੂੰ ਇਕ ਟੈਕਸ ਸਮਝਦਾ ਹਾਂ। ਟੈਕਸ ਕਿਸੇ ਵੀ profession ਤੇ ਲਗੇ ਲੋਕਾਂ ਨੂੰ ਕਿਸੇ ਖਾਸ limit ਤਕ ਛੋਟ ਦਿਤੀ ਜਾਂਦੀ ਹੈ। Income-Tax ਵਿਚ ਵੀ ਇਕ ਖਾਸ limit ਤੱਕ ਛੋਟ ਦਿਤੀ ਜਾਂਦੀ ਹੈ। ਇਸੇ ਤਰ੍ਹਾਂ ਹੀ ਮੈਂ ਸਮਝਦਾ ਹਾਂ ਕਿ ਇਹ ਮਾਮਲਾ ਸਰਕਾਰ ਉਨ੍ਹਾਂ ਕਿਸਾਨਾਂ ਤੋਂ ਉਗਰਾਹੁਣ ਦੀ ਹਕ ਬਜਾਨਬ ਨਹੀਂ ਜਿਨ੍ਹਾਂ ਕੋਲ ਜ਼ਮੀਨ ਪੰਜ ਏਕੜ ਤੋਂ ਘੱਟ ਹੈ। ਇਸ ਕਿਸਮ ਦੀ ਰਿਆਇਤ ਦਿੱਤੀ ਜਾਣੀ ਚਾਹੀਦੀ ਹੈ। ਇਸ ਦੇ ਇਲਾਵਾ

ਤਕਾਵੀ ਕਰਜ਼ੇ ਜਿਹੜੇ agricultural purposes ਲਈ ਦਿਤੇ ਗਏ ਸਨ ਉਹ ਬੜੀ ਸਖਤੀ ਨਾਲ recover ਕੀਤੇ ਜਾ ਰਹੇ ਹਨ । ਉਨ੍ਹਾਂ ਕਿਸਾਨਾਂ ਨੂੰ ਹਾਲੇ ਖੇਤੀ ਬਾੜੀ ਤੋਂ ਕੋਈ ਕਮਾਈ ਨਹੀਂ ਹੋ ਰਹੀ । ਇਸ ਸਬੰਧ ਵਿਚ ਇਕ deputation ਵਜ਼ੀਰ ਸਾਹਿਬ ਨੂੰ ਮਿਲਿਆ ਪਰ ਉਨ੍ਹਾਂ ਨੇ ਕਹਿ ਦਿਤਾ ਕਿ ਅਸੀਂ ਕੋਈ exception ਨਹੀਂ ਕਰ ਸਕਦੇ । ਇਸ ਲਈ ਮੈਂ ਗਵਰਨਮੈਂਟ ਅਗੇ ਬਿਨੇ ਕਰਦਾ ਹਾਂ ਕਿ ਜਿਥੇ ਜਿਥੇ ਤਕਾਵੀ ਕਰਜ਼ੇ Agricultural purpose ਲਈ ਛੋਟੇ ਛੋਟੇ land-holders ਨੂੰ ਦਿਤੇ ਗਏ ਹਨ ਉਹ postpone ਕਰ ਦਿਤੇ ਜਾਣੇ ਚਾਹੀਦੇ ਹਨ ।

ਇਸ ਦੇ ਇਲਾਵਾ, ਡਿਪਟੀ ਸਪੀਕਰ ਸਾਹਬ, ਮੈਂ ਆਪ ਦੁਆਰਾ ਮਨਿਸਟਰ ਸਾਹਿਬ ਦਾ ਧਿਆਨ ਇਸ ਗੱਲ ਵੱਲ ਦੁਆਉਣਾ ਚਾਹੁੰਦਾ ਹਾਂ ਕਿ settlement officer ਤੇ ਮਾਲ ਅਫਸਰ ਜਦੋਂ ਪਿੰਡਾਂ ਦਾ ਦੌਰਾ ਕਰਦੇ ਹਨ ਤਾਂ ਆਪਣੀ ਕਚਹਿਰੀ ਪਿੰਡਾਂ ਵਿਚ ਲਾਂਦੇ ਹਨ । ਇਸ ਤਰ੍ਹਾਂ ਨਾਲ ਲੋਕਾਂ ਨੂੰ ਵਕੀਲ ਦੀ ਫੀਸ ਦੂਣੀ ਤੇ ਮੁਨਸ਼ਿਆਨਾ ਵੀ ਦੂਣਾ ਦੇਣਾ ਪੈਂਦਾ ਹੈ । ਇਸ ਤਰ੍ਹਾਂ ਉਨ੍ਹਾਂ ਨੂੰ Justice ਬੜੀ ਮੰਹਿਗੀ ਮਿਲਦੀ ਹੈ । ਮੈਂ ਕਹਾਂਗਾ ਕਿ ਜਿਹੜੇ ਦੌਰੇ T. A. ਦੀ ਖਾਤਰ ਕੀਤੇ ਜਾਂਦੇ ਹਨ ਉਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਹਿਦਾਇਤ ਕਰਨ ਕਿ ਇਹ ਮੁਕੱਦਮੇ Headqarters ਤੇ ਸੁਣੇ ਜਾਣ ।

ਇਸ ਦੇ ਇਲਾਵਾ, ਡਿਪਟੀ ਸਪੀਕਰ ਸਾਹਬ ਪਟਵਾਰੀਆਂ, ਗਿਰਦਾਵਰਾਂ ਤੇ ਕਾਨੂੰਗੋਆਂ ਦੀਆਂ transfers ਇਸ ਸਮੇਂ consolidation ਦਾ ਮਹਿਕਮਾ ਕਰਦਾ ਹੈ । ਮੇਰੀ ਅਰਜ਼ ਹੈ ਕਿ ਜੇ consolidation ਦਾ ਕੰਮ ਹੋਵੇ ਤਾਂ ਬੇਸ਼ਕ ਇਨ੍ਹਾਂ ਦੀਆਂ transfers consolidation officers ਜਾਂ settlement officer ਕਰਨ ਪਰ ਜਿਥੋਂ ਤੱਕ ਮਾਲ ਦੇ ਮਹਿਕਮੇ ਦਾ ਸੰਬੰਧ ਹੈ ਪਟਵਾਰੀਆਂ ਤੇ ਗਿਰਦਾਵਰਾਂ ਦਾ ਪਤਾ ਤਹਿਸੀਲਦਾਰਾਂ ਨੂੰ ਹੀ ਹੁੰਦਾ ਹੈ ਜਾਂ ਮਾਲ ਅਫਸਰਾਂ ਨੂੰ ਹੁੰਦਾ ਹੈ । ਇਨ੍ਹਾਂ ਦੀਆਂ transfers consolidation ਦੇ ਅਫਸਰਾਂ ਨੂੰ ਨਹੀਂ ਕਰਨੀਆਂ ਚਾਹੀਦੀਆਂ । ਜਿਥੋਂ ਤਕ ਪਟਵਾਰੀਆਂ ਤੇ Head Constables ਦੀ ਭਰਤੀ ਦਾ ਸੰਬੰਧ ਹੈ ਇਨ੍ਹਾਂ ਦੀਆਂ 50 per cent vacancies ਪਿਛੜੀਆਂ ਹੋਈਆਂ ਜਾਤੀਆਂ ਵਿਚੋਂ ਪੁਰ ਕੀਤੀਆਂ ਜਾਂਦੀਆਂ ਹਨ । ਇਸ ਤਰ੍ਹਾਂ ਜਿਹੜੀ ਭਰਤੀ ਪਟਵਾਰੀਆਂ ਦੀ ਕੀਤੀ ਗਈ ਹੈ ਉਨ੍ਹਾਂ ਨੇ ਪਿੰਡਾਂ ਦਾ ਸਤਿਆਨਾਸ ਕਰ ਦਿੱਤਾ ਹੈ । ਪਿੰਡ ਪਿੰਡ ਵਿਚ ਸ਼ਿਕਾਇਤ ਹੈ ਕਿ ਇਨ੍ਹਾਂ ਪਟਵਾਰੀਆਂ ਨੇ ਨਾ ਅਹਿਲੀਅਤ ਦੀ ਵਜ੍ਹਾ ਨਾਲ ਬਹੁਤ irregularities ਕੀਤੀਆਂ ਹਨ । ਇਸ ਲਈ ਮੈਂ ਦਰਖਾਸਤ ਕਰਾਂਗਾ ਕਿ ਪਿਛੜੀਆਂ ਹੋਇਆਂ ਜਾਤੀਆਂ ਵਿਚੋਂ ਬੇਸ਼ਕ Head Constables ਦੀ ਭਰਤੀ ਕਰ ਲਵੋ ਪਰ ਪਟਵਾਰੀਆਂ ਦੀ ਭਰਤੀ ਇਸ ਸ਼ਰੇਣੀ ਵਿਚੋਂ ਨਹੀਂ ਹੋਣੀ ਚਾਹੀਦੀ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਰਿਸ਼ਵਤਖੋਰੀ ਦਾ ਜ਼ਿਕਰ ਕਰਦਾ ਹਾਂ । ਇਸ ਮਾਲ ਦੇ ਮਹਿਕਮੇ ਵਿਚ ਰਿਸ਼ਵਤ ਆਮ ਚਲਦੀ ਹੈ । ਤਹਿਸੀਲਦਾਰ ਅੰਡੇ ਲੈਣ ਤੋਂ ਵੀ ਸੰਕੋਚ ਨਹੀਂ ਕਰਦੇ । ਪਟਵਾਰੀ ਰਿਸ਼ਵਤ ਲੈਕੇ ਉਪਰ ਦਿਆਂ ਅਫਸਰਾਂ ਨੂੰ ਦਿੰਦੇ ਹਨ । ਇਸ ਲਈ ਮਨਿਸਟਰ ਸਾਹਿਬ ਨੂੰ ਇਸ ਮਹਿਕਮੇ ਵਿਚ ਰਿਸ਼ਵਤਖੋਰੀ ਨੂੰ ਬੰਦ ਕਰਨ ਵਲ ਤਵਜੁੱਹ ਦੇਣੀ ਚਾਹੀਦੀ ਹੈ ।

श्री उपाध्यक्ष : मैं 15 मिनट के लिये sitting extend करता हूं (I extend the sitting by 15 minutes.)

ਸ਼੍ਰੀ ਲਾਲ ਚੰਦ (ਜਲੰਧਰ ਸ਼ਹਿਰ, ਉਤਰ-ਪੂਰਬ) : ਡਿਪਟੀ ਸਪੀਕਰ ਸਾਹਿਬ, ਮੇਰੇ ਮਾਨਯੋਗ ਮਿਤ੍ਰ ਸਰਦਾਰ ਰਾਮਦਿਆਲ ਸਿੰਘ ਨੂੰ ਬੜਾ ਤਲਖ ਤਜਰਬਾ ਹੈ ; ਉਨ੍ਹਾਂ ਨੇ ਹੁਣੇ ਹੁਣੇ ਦੱਸਿਆ ਹੈ ਕਿ ਹਰੀਜਨ ਪਟਵਾਰੀ ਬਜਾਏ ਜ਼ਿਮੀਦਾਰਾਂ ਦੀ ਸੇਵਾ ਕਰਨ ਦੇ ਬੜਾ ਰੋਹਬ ਪਾਉਂਦੇ ਹਨ ਤੇ ਆਪਣੇ ਕੰਮ ਨੂੰ ਚੰਗੀ ਤਰ੍ਹਾਂ ਨਹੀਂ ਕਰ ਸਕਦੇ । ਮੈਂ ਇਹ ਗੱਲ ਸੁਣ ਕੇ ਹੈਰਾਨ ਹੋਇਆ ਹਾਂ ਕਿ ਜੇ ਹਰੀਜਨ ਮਨਿਸਟਰ ਹੋ ਸਕਦਾ ਹੈ, ਡਿਪਟੀ ਮਨਿਸਟਰ ਹੋ ਸਕਦਾ, ਥਾਨੇਦਾਰ ਬਣ ਕੇ ਕੰਮ ਕਰ ਸਕਦਾ ਹੈ ਤਾਂ ਉਹ ਪਟਵਾਰੀ ਦਾ ਕੰਮ ਕਿਉਂ ਨਹੀਂ ਕਰ ਸਕਦਾ ? ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਮਨ ਵਿਚ ਸਿਵਾਏ ਇਕ bias ਹੋਣ ਦੇ ਹੋਰ ਕੁਝ ਨਹੀਂ । ਇਸੇ ਮਦ ਹੇਠ ਗਿਆਨੀ ਜੀ ਨੇ ਦਸਿਆ ਹੈ ਕਿ 50,14,940 ਰੁਪਏ special assessment ਦੇ ਤੌਰ ਤੇ realise ਕੀਤੇ ਗਏ ਹਨ ਤੇ ਇਸ ਦੇ ਨਾਲ property tax 61,85,000 ਰੁਪਏ ਵਸੂਲ ਹੋਇਆ ਹੈ । ਇਸ ਦੇ ਨਾਲ ਹੀ ਐਨਾ ਹੀ ਹਾਊਸ ਟੈਕਸ ਹੈ ਜਿਹੜਾ Local Bodies ਨੇ ਲਗਾਇਆ ਹੋਇਆ ਹੈ । ਮੈਂ ਅਰਜ਼ ਕਰਾਂਗਾ ਕਿ ਇਸ ਤਰ੍ਹਾਂ ਨਾਲ ਉਨ੍ਹਾਂ ਲੋਕਾਂ ਨੂੰ ਟੈਕਸਾਂ ਨਾਲ burden ਕਰਨਾ ਕੋਈ ਚੰਗੀ ਗੱਲ ਨਹੀਂ । ਇਕੋ ਹੀ ਚੀਜ਼ ਤੇ ਤਿੰਨ ਟੈਕਸ ਲਾਉਣੇ ਠੀਕ ਨਹੀਂ । ਇਸ ਦੇ ਮੁਤੱਲਿਕ ਐਜੀਟੇਸ਼ਨ ਖੜੀ ਹੋਈ ਹੈ ਉਹ ਬਿਆਨ ਦਿੰਦੇ ਨੇ, ਮੁਕਰਦੇ ਨਹੀਂ । ਫਿਰ ਕਹਿੰਦੇ ਹਨ ਕਿ ਇਸ ਕਰਕੇ ਇਸ ਤਰਾਂ ਦੀ ਸ਼ਕਲ ਹੈ । ਦੂਸਰੀ ਤਰਫ਼ ਅਫੀਮ ਬੰਦ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਮੈਂ ਕਹਿੰਦਾ ਹਾਂ ਕਿ ਗੌਰਮੈਂਟ ਦਾ ਇਹ ਦਾਅਵਾ ਸੀ ਕਿ ਅਸੀਂ ਇਸ ਨੂੰ ਬਿਲਕੁਲ ਬੰਦ ਕਰ ਦਿਆਂਗੇ । ਲੇਕਿਨ ਉਹ ਕੰਮ ਨਹੀਂ ਹੋਇਆ । ਪਿਛਲੇ ਸਾਲ ਇਸ ਤੋਂ 56,30,000 ਰੁਪਏ ਦੀ income ਸੀ । ਇਸ ਸਾਲ 2,50,000 ਰੁਪਏ ਹੋਈ । ਇਸ ਪਾਸਿਉਂ revenue ਨੂੰ ਘਟਾ ਕੇ ਪੁਰਾਣੇ ਧਿਆਨ ਵਿਚ ਲਗੇ ਹੋਏ ਹਨ । ਲੋਕਾਂ ਦੀ psychology ਨੂੰ ਬਦਲਣ ਦੀ ਲੋੜ ਹੈ । ਡੰਡੇ ਨਾਲ ਆਦਤਾਂ ਨਹੀਂ ਹਟਦੀਆਂ । ਆਦਤਾਂ ਹਟਣਗੀਆਂ ਪ੍ਰਾਪੇਗੰਡੇ ਨਾਲ, ਪਿਆਰ ਨਾਲ, ਪਾਰਟੀ organisation ਦੀ ਮਜ਼ਬੂਤੀ ਨਾਲ । ਜੇ ਪਾਰਟੀ ਵਾਲੇ ਆਪ ਹੀ ਅਫ਼ੀਮ ਖਾਂਦੇ ਹੋਣ ਤਾਂ ਦੂਜਿਆਂ ਨੂੰ ਹਟਾਉਣਾ ਮੁਸ਼ਕਿਲ ਹੈ । ਇਸ ਤਰ੍ਹਾਂ ਨਾਲ smugglers ਦੀ ਕਲਾਸ ਚਾਲੂ ਹੋ ਗਈ ਉਹ smugglers ਥਾਣੇਦਾਰਾਂ ਨਾਲ ਅਤੇ ਪੁਲਿਸ ਦੇ ਹੋਰ ਕਰਮਚਾਰੀਆਂ ਨਾਲ ਮਿਲ ਕੇ ਕੰਮ ਕਰਦੇ ਹਨ । ਇਸ ਦਾ ਨਤੀਜਾ ਇਹ ਹੋਏਗਾ ਕਿ smuggling ਜ਼ਿਆਦਾ ਵਧੇਗੀ । ਇਸ ਤਰ੍ਹਾਂ ਨਾਲ ਇਹ ਚੀਜ਼ਾਂ ਚਲਦੀਆਂ ਨੇ । ਜਿਹੜਾ ਪੈਸਾ ਇਸ ਤਰ੍ਹਾਂ ਛੱਡੀ ਜਾਂਦੇ ਹੋ ਇਸ ਨੂੰ ਪੂਰਾ ਕਰਨ ਲਈ ਤੀਹਰੇ ਤੀਹਰੇ ਟੈਕਸ ਲਾਉਣੇ ਪੈਂਦੇ ਹਨ । ਕਿਸੇ ਹੋਰ ਤਰੀਕੇ ਨਾਲ ਇਸ ਨੂੰ ਛੱਡਣ ਦੀ ਕੋਸ਼ਿਸ਼ ਕਰੋ ਬਜਾਏ ਇਸ ਦੇ ਕਿ ਇਸ ਤਰੀਕੇ ਨਾਲ criminals ਪੈਦਾ ਕਰੋ । ਜਿਤਨਾ ਰੁਪਿਆ ਛੱਡੀ ਜਾਣਾ ਹੈ ਉਤਨੇ ਹੀ smugglers ਵਧੀ ਜਾਣੇ ਹਨ ਇਕ ਪਾਸੇ ਕੁਝ ਰੁਪਿਆ ਛੱਡਿਆ ਹੈ ਅਤੇ ਦੂਜੇ ਪਾਸੇ ਮਰਲਾ ਟੈਕਸ ਲਗਾ ਦਿਤਾ । 56 ਲੱਖ ਰੁਪਏ ਦੀ ਆਮਦਨੀ ਛੱਡੀ ਹੈ । ਇਸ ਦੇ ਨਾਲ ਹੀ ਜਿਥੋਂ ਤੱਕ land revenue ਦਾ ਤਅੱਲੁਕ ਹੈ ਇਨ੍ਹਾਂ ਨੇ land revenue surcharge ਲਗਾਇਆ ਹੈ । ਦਿਹਾਤ ਵਿਚ Canal system ਹੈ । ਇਹ ਇਕ ਐਸੀ ਆਫ਼ਤ ਹੈ ਜਿਸ ਦਾ ਜ਼ਿਕਰ ਮੇਰੇ

ਦੋਸਤ ਨੇ ਪਿਛੇ ਨਹੀਂ ਕੀਤਾ। ਲੋਕ ਦੁਸ਼ਮਨੀ ਨਾਲ ਕਿਸੇ canal ਤੇ cut ਲਾ ਦਿੰਦੇ ਹਨ।

ਮਾਲ ਮੰਤ੍ਰੀ : ਇਹ irrelevant ਹੈ।

ਸ੍ਰੀ ਲਾਲ ਚੰਦ : ਇਸ ਵਿਚ penalties ਹਨ। ਮੈਂ ਉਸੇ ਤੇ ਆ ਜਾਂਦਾ ਹਾਂ, ਗਿਆਨੀ ਜੀ ਪਹਿਲਾਂ ਹੀ ਕਹਿ ਦਿੰਦੇ ਹਨ ਕਿ ਇਹ irrelevant ਹੈ। ਇਹ ਵੀ ਇਸ head ਵਿਚ ਆਉਂਦਾ ਹੈ। ਇਸੇ ਕਰ ਕੇ ਮੈਂ ਇਹ ਕਹਿ ਰਿਹਾ ਹਾਂ। ਇਨ੍ਹਾਂ penalties ਨਾਲ ਲੋਕਾਂ ਤੇ ਬਹੁਤ ਬੋਝ ਪਾਇਆ ਜਾਂਦਾ ਹੈ। ਕੱਟ ਭਾਵੇਂ ਕਿਸੇ ਤਰ੍ਹਾਂ ਹੋ ਜਾਵੇ ਭਾਂਵੇਂ ਮੱਝਾਂ ਵਾ ਗਈਆਂ ਹੋਣ ਜਾਂ ਪਾਣੀ ਦੇ ਜ਼ੋਰ ਨਾਲ ਪਾਣੀ ਟੁਟ ਗਿਆ ਹੋਵੇ, ਪਿੰਡ ਨੂੰ 11 ਗੁਣਾ ਤਾਵਾਨ ਪਾਇਆ ਜਾਂਦਾ ਹੈ। ਉਨ੍ਹਾਂ ਨੂੰ 2,60,000 ਰੁਪਿਆ ਦੇਣਾ ਪੈਂਦਾ ਹੈ।

श्री उपाध्यक्षः यह कहां है ? (Where is it?)

ਸ੍ਰੀ ਲਾਲ ਚੰਦ : ਇਹ pages 61 ਤੋਂ 65 ਤੱਕ ਹੀ ਹਨ। ਇਥੇ penalties ਦਾ ਜ਼ਿਕਰ ਹੈ। ਇਸ ਦੇ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਾਂਗਾਂ ਕਿ mutation proceedings, ਇੰਤਕਾਲ, ਬੜਾ ਹੀ ਲੰਬਾ ਅਰਸਾ ਲੈਂਦੇ ਹਨ। ਤਿੰਨ ਤਿੰਨ, ਚਾਰ ਚਾਰ, ਪੰਜ ਪੰਜ, ਛੇ ਛੇ ਸਾਲ ਲੋਕ ਪਟਵਾਰੀ ਦੀਆਂ ਮਿੰਨਤਾਂ ਕਰਦੇ ਰਹਿੰਦੇ ਹਨ, ਉਹ ਇੰਤਕਾਲ ਚੜ੍ਹਾਉਂਦਾ ਹੀ ਨਹੀਂ। ਜੇ ਕੋਈ ਤਹਿਸੀਲਦਾਰ ਕੋਲ ਦਰਖਾਸਤ ਦਿੰਦਾ ਹੈ ਤਾਂ ਉਹ ਗਿਰਦਾਵਰ ਕਾਨੂੰਗੋ ਕੋਲ ਜਾਂਦੀ ਹੈ ਅਤੇ ਫਿਰ ਪਟਵਾਰੀ ਕੋਲ ਆ ਜਾਂਦੀ ਹੈ। ਗੱਲ ਫਿਰ ਉਥੇ ਹੀ ਆ ਜਾਂਦੀ ਹੈ। ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਨੂੰ instructions ਦੇਣੀਆਂ ਚਾਹੀਦੀਆਂ ਹਨ ਕਿ ਅਗਰ ਕੋਈ ਤਹਿਸੀਲਦਾਰ ਕੋਲ ਜਾਂ ਕੇ application ਦਿੰਦਾ ਹੈ ਤਾਂ ਤਹਿਸੀਲਦਾਰ date fix ਕਰੇ ਕਿ ਫਲਾਂ date ਨੂੰ ਮੈਂ ਇੰਤਕਾਲ ਕਰਾਂਗਾ, ਨਹੀਂ ਤਾਂ ਇਹ ਇੰਤਕਾਲ ਨਹੀਂ ਹੋ ਸਕਦੇ। (ਘੰਟੀ)

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ। ਗਿਰਦਾਵਰੀਆਂ ਗਲਤ ਹੁੰਦੀਆਂ ਹਨ ਉਨ੍ਹਾਂ ਦੀ contradiction ਹੁੰਦੀ ਹੈ। ਇਹ ਪੰਚਾਇਤ ਦੇ ਅਧਿਕਾਰ ਹੇਠ ਰੱਖਣੀਆਂ ਚਾਹੀਦੀਆਂ ਹਨ। ਇਸ ਦੇ ਲਈ 7 ਦਿਨ ਦਾ ਅਰਸਾ ਰੱਖਿਆ ਜਾਵੇ। ਅਗਰ ਇਸ ਦੇ ਵਿਚ ਕੋਈ contradiction ਦਿੰਦੇ ਹਨ ਤਾਂ ਗਿਰਦਾਵਰੀਆਂ convert ਕਰਨੀਆਂ ਚਾਹੀਦੀਆਂ ਹਨ। ਪੰਚਾਇਤ ਨੂੰ ਇਹ right ਹੋਣਾ ਚਾਹੀਦਾ ਹੈ ਕਿ ਉਹ ਇਹ ਵੇਖੇ ਕਿ ਆਇਆ ਇਹ ਗਿਰਦਾਵਰੀਆਂ ਪਟਵਾਰੀ ਨੇ ਗਲਤ ਕੀਤੀਆਂ ਹਨ ਤਾਕਿ ਉਨ੍ਹਾਂ ਦੀ ਦਰੁਸਤੀ ਹੋ ਸਕੇ। ਡਿਪਟੀ ਕਮਿਸ਼ਨਰ ਤੱਕ ਦਰਖਾਸਤਾਂ ਜਾਂਦੀਆਂ ਹਨ ਅਤੇ ਫੇਰ ਹੇਠਾਂ ਆਉਂਦੀਆਂ ਹਨ। ਇਸ ਦੇ ਨਾਲ ਹੀ ਮੈਂ ਇਹ ਗੱਲ ਕਹਾਂਗਾ ਕਿ ਸਰਕਾਰ ਦੀ ਇਹ ਪਾਲਿਸੀ ਹੈ। ਪਿਛਲੇ ਦੋ ਸਾਲ ਤੋਂ ਮੈਂ ਦੇਖ ਰਿਹਾ ਹਾਂ ਕਿ ਅਫਸਰ ਮਾਲ new hands ਲਗਾਏ ਹਨ ਇਨ੍ਹਾਂ ਨੂੰ ਇਸ ਕਰਕੇ ਲਗਾਇਆ ਜਾਂਦਾ ਹੈ ਤਾਕਿ ਉਨ੍ਹਾਂ ਨੂੰ ਕੋਈ responsibility ਦਾ ਕੰਮ ਮਿਲੇ, ਇਨ੍ਹਾਂ ਨੂੰ ਤਜਰਬਾ ਹੋ ਜਾਏ। ਮਗਰ ਜਿਨ੍ਹਾਂ ਨੂੰ ਅਫਸਰ ਮਾਲ ਲਗਾਇਆ ਹੈ ਉਨ੍ਹਾਂ ਨੂੰ ਇਸ ਕੰਮ ਦਾ ਪਤਾ ਨਹੀਂ। ਜਿਹੜੇ ਨਵੇਂ P.C.S. Officers ਭਰਤੀ

(ਸ੍ਰੀ ਲਾਲ ਚੰਦ)

ਹੋ ਕੇ ਗਏ ਉਨ੍ਹਾਂ ਨੂੰ ਉਥੇ ਲਗਾ ਦਿਤਾ। ਇਸ ਤਜਰਬੇ ਨਾਲ ਲੋਕਾਂ ਨੂੰ ਇਤਨਾ suffer ਕਰਨਾ ਪਿਆ, ਜਿਸ ਦੀ ਕੋਈ ਹਦ ਨਹੀਂ। ਉਨ੍ਹਾਂ ਨੂੰ ਕਾਨੂੰਨ ਦੀ ਸਮਝ ਨਹੀਂ। ਜੇ ਵਕੀਲ ਕੋਈ ਗੱਲ ਕਹੇ ਤਾਂ ਉਸ ਨੂੰ ਟਾਲ ਦਿੰਦੇ ਹਨ ਤਾਕਿ ਵਕੀਲ ਇਹ ਨਾ ਸਮਝੇ ਕਿ ਇਸ ਅਫਸਰ ਨੂੰ ਕੁਝ ਪਤਾ ਹੀ ਨਹੀਂ ਕਿ ਕਾਨੂੰਨ ਕੀ ਹੈ। ਉਸ ਵੇਲੇ ਉਹ ਬੈਠੇ ਰਹਿੰਦੇ ਹਨ ਅਤੇ ਬਾਦ ਵਿਚ ਰੀਡਰ ਨੂੰ ਕਹਿੰਦੇ ਹਨ ਕਿ ਤੂੰ ਲਿਖ ਛੱਡ। ਇਹ ਲੋਕਾਂ ਦੀ ਜਾਇਦਾਦ ਨਾਲ, ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖੇਡਣ ਵਾਲੀ ਗੱਲ ਹੈ। ਇਸ ਨਾਲ ਸਰਕਾਰ ਦੀ ਬਦਨਾਮੀ ਹੈ। ਲੋਕ ਸਮਝਦੇ ਹਨ ਕਿ ਇਹ ਅਫਸਰ corrupt ਹਨ। ਕੋਈ ਕੁਝ ਸਮਝਦਾ ਹੈ ਅਤੇ ਕੋਈ ਕੁਝ ਸਮਝਦਾ ਹੈ। ਏਸੇ ਤਰ੍ਹਾਂ ਮੈਂ ਕਹਾਂਗਾ ਕਿ ਸਾਡੇ ਬਹੁਤ ਸਾਰੇ ਡਿਪਟੀ ਕਮਿਸ਼ਨਰ ਵੀ ਇਹੋ ਜਿਹੇ ਹੀ ਹਨ। ਉਨ੍ਹਾਂ ਨੂੰ ਮਾਲ ਦੇ ਕੰਮ ਦਾ ਪਤਾ ਨਹੀਂ। ਫੈਸਲਾ ਕਰਨ ਵੇਲੇ ਘਬਰਾਉਂਦੇ ਹਨ। ਆਪਣੀ ignorance ਨੂੰ ਲੁਕਾਉਣ ਲਈ ਉਹ ਲੋਕਾਂ ਨੂੰ ਸਹੀ ਹਾਲਤ ਨਹੀਂ ਦਸ ਸਕਦੇ ਅਤੇ ਨਾ ਸਮਝ ਸਕਦੇ ਹਨ। ਉਹ ਬੜਾ aristocratic view ਲੈਂਦੇ ਹਨ, ਕੁਝ cases dismiss ਕਰ ਦਿੰਦੇ ਹਨ ਅਤੇ ਕੁਝ accept ਕਰ ਲੈਂਦੇ ਹਨ। ਗੌਰਮੈਂਟ ਆਪਣੀ ਪਾਲਿਸੀ ਬਦਲੇ ਅਤੇ ਉਨ੍ਹਾਂ ਪੋਸਟਾਂ ਤੇ ਤਜਰਬਾਕਾਰ ਆਦਮੀਆਂ ਨੂੰ ਲਾਵੇ ਤਾਕਿ ਲੋਕਾਂ ਨੂੰ ਇਨਸਾਫ ਮਿਲ ਸਕੇ।

**सिंचाई तथा बिजली मंत्री** (राम्रौ बीरेन्द्र सिंह) : डिप्टी स्पीकर साहब, जो बातें House में Consolidation के महकमा के मुतास्लिक कही गई हैं मैं उन का जवाब मुख्तसिर तौर पर देना जरूरी समझता हूं। मुझे यह सुन कर ताज्जुब हुआ कि hon. Members ने consolidation के काम को सराहा नहीं बल्कि उस के ऊपर नुक्ताचीनी की है। पंजाब में हर शख्स जानता है कि यहां पर consolidation का काम बहुत खुशअसलूबी से चल रहा है। न सिर्फ पंजाब के ही किसान और land-owners इस बात को महसूस करते हैं बल्कि दूसरे सूबों से आने वाले officers जो हमारे काम की study करते हैं, गांव में जाते हैं वे आकर हमारे consolidation के काम की तारीफ़ करते हैं। बाहर के मुल्कों से tourists आते हैं। वे पंजाब के consolidation के काम की तारीफ करते हैं। मैं comparison नहीं करना चाहता, न ही यह मुनासब है। Hon. Member को बताने के लिये कि पंजाब में consolidation का काम कितने तसल्ली बख्श तरीके से चल रहा है मैं कुछ figures देना चाहता हूं। चौधरी बलबीर सिंह ने कहा कि पहले जब Co-operative Department की मारफत consolidation करवाई गई तो उस में बेहतर काम हुआ। डिप्टी स्पीकर साहब, कोई 30 साल का अर्सा हुआ, consolidation का काम शुरू हुआ। सन 1930 से 1951 तक पहले Act के तहत चला और सारे पंजाब में कुल 7 लाख एकड़ जमीन consolidate हुई।

जब पंजाब में मौजूदा तरीके से मौजूदा ऐक्ट के मातहत Consolidation का काम चालू हुआ तो 1951 के बाद अब तक मौजूदा पंजाब की कुल जमीन 2 करोड़ 19 लाख एकड़ के करीब जो है उस से आधी यानी एक करोड़ दस लाख एकड़ जमीन पिछले

दस साल के अंदर अंदर consolidate हो चुकी है । अगर इस बात को देखते हुए भी यह कहा जाए कि consolidation का काम ठीक नहीं हो रहा तो समझ नहीं आती कि क्या बात है । बम्बई प्रदेश में consolidation पंजाब से भी पहले शुरू हुई लेकिन वहां पर कुल 21 लाख एकड़ ज़मीन 1955-56 तक consolidation के नीचे लाई गई । मध्य प्रदेश में भी consolidation का काम उसी वक्त शुरू- हुआ जब कि पंजाब में हुआ था । लेकिन उसी अरसे में वहां पर तो पच्चीस लाख एकड़ ज़मीन की consolidation की गई लेकिन यहां पर उसी अरसा में 53 लाख एकड़ ज़मीन consolidate की गई । अगर यह बात इस चीज़ का सबूत नहीं है कि पंजाब की स्टेट consolidation के काम को तेज़ी से आगे बढ़ा रही है तो मैं नहीं कह सकता कि उन को इस बात के लिये और क्या सबूत चाहिये । यू. पी. और हिमाचल प्रदेश में पंजाब के तरीके से common purposes के लिये ज़मीन निकाली जाती है । इस तरीके से काम कुछ ज्यादा होता है । हम अपनी स्टेट का मुकाबला उन्हीं स्टेटस् के साथ कर सकते हैं जो कि हमारे वाले तरीके को अपनाए हुए हैं । 1955-56 की यू. पी. की figures मेरे पास हैं, बाद की नहीं मिल सकीं । उस साल में 11.3 रुपया फी एकड़ consolidation के ऊपर खर्च आया और हिमाचल प्रदेश में 35 रुपया फी एकड़ उस साल खर्च आया । पंजाब में उस साल पांच रुपया आठ आने फी एकड़ खर्च आया । पैप्सू के साथ integration के बाद पंजाब में consolidation पर कुछ खर्च बढ़ा क्योंकि जो काम पहले पैप्सू में consolidation का चल रहा था वह कुछ तसल्ली बख्श नहीं था । उस को ठीक करने के लिये कुछ वक्त लगा और दफा 42 के तहत कुछ काम बढ़ा; उस से कुछ खर्च भी बढ़ा । लेकिन पिछले सालों में फिर हमारा खर्च कम होना शुरू हुआ । पिछले साल में जहां 7.80 रुपया फी एकड़ consolidation के लिये खर्च आया था वहां 1960 में 6.65 रुपया फी एकड़ खर्च आया । सत्तरह लाख एकड़ ज़मीन consolidate होने से सत्तरह लाख रुपए की बच्चत पंजाब के खज़ाने में हुई । आगे भी हम कोशिश कर रहे हैं कि पटवारियों की output consolidation के काम को बढ़े और साथ ही खर्च भी कम हो । जितनी ज़मीन बकाया रहती है हम कोशिश करके उस को 1964 तक consolidate कर देना चाहते हैं । चौधरी बलबीर सिंह ने कहा कि consolidation का फायदा कुछ नहीं होता बल्कि उस से ज़मीन खराब हो जाती है और नुकसान हो जाता है । जो खेत पहले चौकोर या मुस्ततील होते हैं वे कई कोनों के बन जाते हैं और बेढंगी शकल के बन जाते हैं । जहां consolidation हुई हो वहां पहले की निस्बत अगर ज़मीन खराब हो जाए तो मैं मानता हूं कि consolidation का फायदा नहीं हुआ बल्कि नुकसान हुआ है । लेकिन यह बात गलत है । उन्होंने किसी एक गांव का नाम लिया । हो सकता है कि उस गांव में खास दिक्कतें पेश आई हों या एक दो आदमी ऐसे हों जिन की तसल्ली न हुई हो और वे इन के वाकिफ हों । लेकिन ऐसी चीजें दफा 42 के ज़रिए ठीक भी हो सकती हैं । अगर कोई चीज़ ऐसी हुई है तो उन को अपील का मौका मिला होगा, फिर अपील का मौका मिला होगा और तीसरी बार फिर अपील का मौका मिला होगा ।

[सिंचाई तथा बिजली मंत्री]

जो गलती consolidation के काम में हुई हो वह दफा 42 के मातहत ठीक हो सकती है। इस के लिये Director के पास powers हैं, सरकार के पास powers हैं। ऐसी application को तेजी के साथ dispose of करने के लिये एक Additional Director भी लगा दिया गया है जिन का काम ही दफा 42 के मातहत applications को decide करना है। यह कहना कि सरकार कुछ नहीं कर रही और 6,000 दरखास्तें pending पड़ी हुई हैं, ऐसी बहुत सी applications frivolous होती हैं। इन की तादाद घटाने के लिये यहां एक ऐक्ट पास हुआ था कि ऐसी दरखास्तों पर court fee लगाई जाया करेगी ताकि कोई आदमी बगैर किसी खास मकसद के दरखास्त न दे। डिप्टी स्पीकर साहिब, consolidation of holdings का काम ही ऐसा है कि इस से लोगों की तसल्ली नहीं होती। हमारे लोग तबियतन conservative और sentimental होते हैं। जायदाद के साथ और खास तौर पर ज़मीन के साथ वे बहुत sentimental होते हैं। कौन नहीं जानता इस हाउस में कि जब किसी किसान या ज़मींदार की भैंस दूध देने से हट जाती है और उस को किसी को दिया जाता है तो उस किसान के बच्चे रोना शुरू कर देते हैं। वे उस से भी जुदा नहीं होना चाहते। खेत के किनारे कोई वृक्ष होता है। उस के नीचे उस किसान ने अपना बुढ़ापा गुज़ारा होता है, अपने बैल बांधे होते हैं और उस के नीचे उस के बच्चे खेले होते हैं और जब वही वृक्ष consolidation में किसी पड़ौसी के पास चला जाता है तो उस को दुख होता है। उस दुख की वजह से वह समझ नहीं सकता कि consolidation से उस को फायदा हुआ है या कि नुकसान हुआ है। यह सब जज़बाती चीज़ें हैं। उन की तसल्ली नहीं होती। इन बातों का ध्यान रखते हुए सरकार को उन के साथ बड़ी हमदर्दी है, अफसरों को भी उन के साथ पूरी हमदर्दी है। Consolidation करते वक्त कानूनन उन के हकूक का पूरा ख्याल रखा जाता है। इसी वास्ते दफा 42 की provision की हुई है। मेरे एक दोस्त ने एतराज़ किया कि दफा 42 के मातहत वज़ीर खुद दरखास्तें सुनते हैं। अपनी स्पीच खत्म करते करते उन्होंने यह बात कह दी। मैं नहीं समझ सका कि अगर दफा 42 के मातहत वज़ीर खुद दरखास्तें सुनते हैं तो उन को तकलीफ क्यों हुई। वज़ीर खुद दरखास्तें सुन कर और अपने सिर पर जिम्मेदारी ले कर अगर फैसला करते हैं तो उन को तो खुश होना चाहिये था। (*Hear, hear*) अगर कोई ऐसा केस होता तो उन को बताना चाहिये था। मैं बड़े ज़ोर के साथ कहना चाहता हूं कि सरकार के लिये यह powers अपने पास रखना निहायत ज़रूरी है। सरकार पर जिम्मेदारी होती है। उन लोगों के साथ इनसाफ करने का सरकार का फर्ज़ है जिन लोगों की खातिर सरकार ने यह Act बनाया है। उन लोगों का सरकार के ऊपर ज़ोर चलता है। जब ज़रूरत होती है तो सरकार के आदमी और सरकार के वज़ीर उन के पास वोट लेने के लिये जाते हैं। जितना ख्याल सरकार को उन के साथ इन्साफ करने का रहता है और किसी को नहीं रह सकता। मैं समझता हूं, डिप्टी स्पीकर साहिब, कि अगर कोई खास बात होती तो मेरे दोस्त specific case quote करते। सिर्फ यह कह देना ही काफी नहीं होता कि department में बड़ी भारी corruption

है और अफसरान ठीक काम नहीं करते और वज़ीर खुद दरखास्तें सुनते हैं। जहां तक मौजूदा वज़ीर का ताल्लुक है, मैं कह सकता हूं कि एक साल से दफा 42 के मातहत मैं ने कोई दरखास्त नहीं सुनी। लेकिन जहां पर मुझे शक होगा, जहां पर मेरी तसल्ली नहीं होगी कि किसी को इनसाफ नहीं मिला वहां मैं ज़रूर दरखास्त सुनूंगा लेकिन मेरी तसल्ली है, मुझे किसी केस में शक नहीं है कि नीचे के अफसरान इन्साफ नहीं करेंगे। एक बार re-partition के सिलसिले में मेरे पास कुछ लोग आए। मैं ने अफसरान को बुलाया और उन के सामने कहा कि केस को दोबारा सुना जाए और इन के साथ इन्साफ होना चाहिये। फिर उस के बाद मेरे पास शिकायत नहीं आई क्योंकि उन के साथ इन्साफ हो गया था। अगर किसी आदमी के साथ इनसाफ न हुआ हो, किसी की तसल्ली न हुई हो तो वह एतराज़ करे। हां, यह बात अलग है कि कुछ leading वकीलों की मोटी मोटी आमदनी कम हो गई हो इस वजह से कि उन के पास केस कम आते हैं। उन को इस बात की शिकायत हो तो अलग बात है। मैं तो जहां दौरे पर जाता हूं पहला सवाल यह करता हूं कि consolidation के बाद कितनी अपीलें हुई हैं, उन का हम रिकार्ड रखना चाहते हैं। Re-partition के बाद कितनी अपीलें हुई हैं, कितने वकील खड़े हुए, यह सब चीजें मैं पूछता हूं। A.C.Os. और C.Os. को खास हिदायातें हैं कि वे निहायत तवज्जो से हर शख्स की शिकायत को सुनें ताकि किसी वकील की ज़रूरत न महसूस हो।

डिप्टी स्पीकर साहिब, पहले भी एक hon. Member ने गुड़गांव का ज़िक्र किया था। वहां पर कुछ अर्सा पेश्तर भी consolidation हुआ था और उस के बाद तक झगड़े चलते रहे, लेकिन आज के दिन भी गुड़गांव जिले में consolidation हो रहा है। लेकिन 5 per cent अपीलों के cases भी officers तक नहीं आए। अगर फिर भी यह कहा जाय कि वहां पर consolidation का काम कुछ नहीं हुआ तो मैं समझता हूं कि ऐसे साहिबान को समझाना मेरे लिए बड़ा मुश्किल है—नामुमकिन है।

सरदार आत्मा सिंह ने भी कुछ कहा। उन्होंने कहा कि ज़िला कपूरथला से पटवारियों को बदल कर दूसरी जगहों पर भेजा गया और यह कि उन को उर्दू नहीं आता था। जनाब, इस consolidation के काम में ज़रूरी हो जाता है कि जहां पटवारी फालतू हों उन्हें वहां से ऐसी जगह भेजा जाय जहां उन की कमी हो। और फिर भेजा भी ऐसी हालत में जाता है जब कि यकीन हो कि वह पटवारी काम अच्छा कर सकता है। जिस पटवारी का इन्होंने ज़िक्र किया वह उर्दू जानता था। यह बात गलत है कि वह उर्दू नहीं जानता था। हां अगर किसी ऐसे पटवारी को सामने रख कर बात की गई हो जो रिश्तेदार हो या भाईचारे का हो तो अलग बात है। बहर हाल मैं इस चीज़ का यहां ज़िक्र नहीं करना चाहता लेकिन hon. Member साहिबान से दरखास्त करूंगा कि अगर कोई ज़ाती शिकायात हों तो उन के basis पर सारे Consolidation Department पर नुक्ताचीनी नहीं करनी चाहिए। अगर कोई चीज़ हो तो वह साफ तौर पर कहनी चाहिए। वैसे उन की शिकायात को हम ने सुना भी है, उन की enquiry भी कराई और जितनी

[सिचाई तथा बिजली मंत्री]
तसल्ली कर सकते थे वह की । लेकिन जब वह पटवारी कोई खास individual हो और उस की आड़ लेकर सारे department को discuss किया जाय तो उस के लिये, डिप्टी स्पीकर साहब, मेरे लिए क्या इलाज है। जो पटवारी indiscipline का आदी हो और department की तरफ से उसे dismiss कर दिया जाए तो मैं क्या कर सकता हूं और किस तरीके से hon. Member को खुश कर सकता हूं ।

(*Cheers from Treasury Benches*)

चौधरी बलबीर सिंह, चौधरी इन्द्र सिंह, सरदार राम दयाल सिंह और एक दो और मेम्बर साहिबान ने यह एतराज़ किया कि जब Consolidation Department के अपने पटवारी हैं तो उन्हें तब्दील करने का सिर्फ इस department को ही अख्तियार होना चाहिए। डिप्टी स्पीकर साहब, जब भी settlement का काम पंजाब में हुआ है तो हमेशा कायदा यह रहा है कि इस काम को ज्यादा अहमियत दी जाती है। जहां पर settlement का काम हो रहा हो वहां पर अगर revenue का staff ठीक न हो तो उस में तब्दीली करने की गुंजायश रहती है । इसलिये ज़रूरी है कि officers को अच्छे आदमी बाहर से लाने के अख्तियारात हों; अच्छा staff दूसरी जगह से लाने के अख्तियार हों। आप जानते हैं कि consolidation का काम अगर ठीक न हुआ हो, उस में कोई मामूली सी भी खराबी या गलती रह गई हो तो दस दस साल तक लोग भटकते फिरते हैं। इस के मुकाबले में अगर revenue के काम में कोई गिरदावरी गलत दर्ज हो जाय, इन्तकाल न चढ़ाया गया हो तो वह चीज़ तो छः महीने तक ठीक हो जाएगी, एक मामूली सी application पर वह गलती दुरुस्त हो जाएगी लेकिन अगर settlement के काम में एक बार गलती हो जाए तो उसे आसानी से ठीक नहीं किया जा सकता। उस के लिए रुपया खर्च होगा, गरीब किसानों पर बोझ पड़ेगा और सालहा साल तक उनकी परेशानी बढ़ेगी। इसलिए consolidation के काम को अहमियत देने की ज़रूरत होती है। लिहाज़ा ज़रूरी है कि वह अख्तियारात कायम रखे जाएं कि पटवारियों को तब्दील किया जा सके, ऐसी हालत में जब किसी दूसरी जगह consolidation न हो रहा हो। फिर, जनाब, इस सिलसिले में revenue officers को भी associate किया जाता है । आखिर over-all supervision तो ज़िला के अन्दर Deputy Commissioner का होता है और हर ऐसी बात उस की guidance और approval के साथ होती है। इस लिये यह बात गलत है कि consolidation के लिए अच्छे पटवारी निकाले जाने से revenue side का नुक्सान होता है, या उस काम में खराबी या देरी होती है ।

Corruption के बारे में बहुत सी बातें कही गई। कुछ hon. Members ने तो यहां तक कह डाला कि consolidation के महकमे में जितनी corruption है इतनी शायद बाकी के सभी महकमों को मिला कर भी न होगी। मुझे बड़ा ताज्जुब हुआ उन की इन बातों को सुन कर। डिप्टी स्पीकर साहब, अगर आज consolidation

की तारीफ़ न की जाए और उस की बजाय उस की general criticism करें और सारे महकमा के मुतअल्लक एक आम शिकायत करें जिस में एक भी specific instance न मिले--उन सभी hon. Members की speeches में से जिन को शायद इस का कोई वहम हो गया है या दीदा दानिस्ता ऐसी बातें कहते हैं और सारे department को ridicule या बदनाम करने की कोशिश करते हैं; तो इस का मेरे पास क्या इलाज है ? मैं मानता हूं कि Consolidation Department में corruption के chances बहुत ज्यादा हैं। यह civil nature का महकमा है। A.C.O. और C.O. मुनसिफ़ के तौर पर काम करते हैं। हर case में अपील होती है, मिसलें तैयार होती हैं और यहां तक कि High Court में writ तक की जा सकती है। अगर वह मुकदमे का अच्छी तरह से फैसला न करें, इन्साफ न करें तो क्या उस की अपील नहीं हो सकती ? जो consolidation A.C.O. या C.O. करते हैं क्या उन के ऊपर जा कर उस में रह गई गलती को ठीक नहीं कराया जा सकता ? मैं नहीं कहता कि consolidation के अन्दर corruption बिल्कुल नहीं होती होगी लेकिन जहां आम लोगों से तालमेल होने से नाजायज़ काम करवाने के जितने chances हो सकते हैं, जहां छोटे staff पटवारी, कानूनगो और दूसरे अफसरों को लालच देकर, रुपए की temptation देकर corruption के chances हो सकते हैं। डिप्टी स्पीकर साहिब, मैं मुकाबला नहीं करना चाहता लेकिन इतना यकीन जरूर रखता हूं कि जहां इस department में consolidation के दरम्यान ज़मीन इधर से उधर करने के लिये 90 प्रतिशत नहीं, 100 प्रतिशत chances corruption की temptation के हैं, वहां कम से कम corruption दिखाई देती है ( *Cheers* ) । Corruption को दूर करने के लिये हम हर मुमकिन कोशिश कर रहे हैं। यही नहीं कि हमारे अफसर मौके पर जाएं, इतना ही नहीं कि जहां से शिकायत मिले वहां हम खुद जाएं बल्कि, डिप्टी स्पीकर साहब, corruption को check करने के लिए हमारी सरकार ने एक और वाहिद तरीका जारी किया हुआ है जो कि सारे हिन्दुस्तान में अपनी किस्म का पहला तरीका है। हमने consolidation के काम में checking करने के लिए flying squads मुकर्रर कर रखी हैं। जहां से शिकायत आई Flying Consolidation Officer वहां पहुंच गए और उस की enquiry शुरू हो गई। कोई भी बददयानत अफसर या कर्मचारी अब नहीं बच सकता। यह सिलसिला बहुत कामयाब रहा है और आज हम इस को बड़े इतमीनान के साथ इस्तेमाल कर सकते हैं। हमें भरोसा है कि जहां कहीं भी कोई बदउनवानी खराबी, या corruption होगी तो वह सरकार के notice से बच नहीं सकेगी। मैं उम्मीद करता हूं कि अगर फिर भी कोई ऐसी बात हमारे hon. Members के नोटिस में आए तो हमें शिकायत करें। हम उन के शुक्रगुज़ार होंगे अगर वह ऐसी बातें हमारे notice में लाएंगे। हम खुद छापा मारेंगे, अगर flying squad को भेजना पड़ा तो उस को भेजेंगे। मुझे खुद जाना पड़ा तो मैं खुद जाऊंगा और देखूंगा कि वहां पर क्या खराबी है। लेकिन मुझे बड़े अफसोस के साथ कहना पड़ता है कि आज से पहले इन hon. Members ने एक शिकायत भी लिख कर नहीं भेजी जिस में किसी बदउनवानी का ज़िक्र किया गया हो। लेकिन House

[सिंचाई तथा बिजली मंत्री]
में आकर बहुत भारी नुक्ता चीनी कर डाली है। अब मैं उन को क्या जवाब दूं जब कि कोई specific चीज़ ही मेरे सामने न हो? मैं आप के जरिए House को बताना चाहता हूं कि यही नहीं कि promotion के जरिए इमानदार आदमियों को incentive देते हैं, merit का ख्याल रखते हैं, न सिर्फ seniority के तरीके से ही तरक्की देते हैं, बल्कि उन पर moral pressure भी रहता है। अभी आपने देखा होगा कि पटियाला के अन्दर पटवारियों की एक बड़ी भारी meeting हुई और वहां Chief Minister साहब ने सारे पंजाब के पटवारियों को कसम दिलवाई कि वे किसी तरह से corruption नहीं करेंगे ।

**मुख्य मंत्री** : उन्होंने खुद यह कसम ली ।

**सिंचाई तथा बिजली मंत्री**: हां, उन्होंने खुद कसम खाई। तो आप अन्दाज़ा लगाएं कि यह कितनी भारी moral change है । इसलिये अगर आप consolidation के काम को देखें तो वहां corruption बहुत कम है ।

डिप्टी स्पीकर साहब, यह भी कहा गया कि consolidation के काम से कोई खास फायदा नहीं हुआ । बड़े ताज्जुब की बात है ! अगर मैं आप को पिछले साल की ही figures दूं तो आप महसूस करेंगे कि consolidation के काम में कितना फायदा हुआ है । 1959 में कितनी जमीन consolidate की गई । तब कोई 8,73,000 plots थे और consolidation के बाद 3,70,000 plots रह गए, यानी 8 लाख में से पांच लाख plots इकट्ठे हो गए । इस के अलावा consolidated areas में 670 नए कुवें लगाए गए। इस से आप अन्दाजा लगा सकते हैं कि State की कितनी production बढ़ी होगी। 13 लाख एकड़ जमीन थी जो consolidate हुई । अगर उस जमीन को निकाला जाए जो पंचायतों, स्कूलों और आबादी की तौसीह के लिये ली गई तो वह कोई 60-70 हजार एकड़ के करीब निकलती है। इस तरह काश्त के लिये जो ज़मीन बढ़ी वह 80,000 एकड़ है । 13,00,000 एकड़ के ऊपर 80,000 एकड़ जमीन बढ़ी ।

तो काश्त के लिये 4 फीसदी ज़मीन बढ़ी और जो public purposes के लिये ज़मीन होती है वह भी बढ़ी । यह हैं छोटी छोटी चीज़ें जिन से ज़ाहिर होता है कि लोगों के लिये consolidation का काम कितना मुफीद है और कितना सही तरीका से आज पंजाब के अन्दर यह काम हो रहा है। इन चीज़ों पर आप ज़रा गौर करें और देखें कि आज पंजाब किस तरह का बन रहा है ।

इतना कह कर मैं हाउस से दरखास्त करूंगा कि यह जो consolidation के मुतल्लिक demand है इसको यह फौरन पास कर दे ।

**ਮਾਲ ਮੰਤ੍ਰੀ (ਗਿਆਨੀ ਕਰਤਾਰ ਸਿੰਘ)**: ਡਿਪਟੀ ਸਪੀਕਰ ਸਹਿਬ, ਮਹਿਕਮਾ ਮਾਲ ਜਿਸ ਦੀ demand ਅੱਜ ਜ਼ੇਰ ਬਹਿਸ ਰਹੀ ਹੈ ਇਸ ਮਹਿਕਮੇ ਤੇ ਖਰਚ ਕਰਨ ਲਈ ਅਸਾਂ ਦੋ ਕਰੋੜ ਤੇ 71 ਲੱਖ ਰੁਪਏ ਮੰਗੇ ਹਨ । ਇਹ ਮਹਿਕਮਾਂ ਹਾਲੇ ਤਾਈਂ

5 ਕਰੋੜ 10 ਲੱਖ ਰੁਪਿਆ ਅਗਲੇ ਸਾਲ ਸਰਕਾਰੀ ਖਜ਼ਾਨੇ ਵਿਚ ਲਿਆਏਗਾ ਜਿਸ ਨਾਲ ਇਥੇ ਤਰੱਕੀ ਦੇ ਮੁਖਤਲਿਫ ਕੰਮ ਹੋਣਗੇ ਤੇ ਇਸ ਮਹਿਕਮੇ ਦਾ ਖਰਚਾ ਵੀ ਪੂਰਾ ਕੀਤਾ ਜਾਵੇਗਾ। ਇਹ ਮਹਿਕਮਾ, ਪੁਲਿਸ ਦਾ ਮਹਿਕਮਾ ਤੇ ਅਦਾਲਤ ਦਾ ਮਹਿਕਮਾ ਬਹੁਤ ਪੁਰਾਣੇ ਸਮੇਂ ਤੋਂ ਰਾਜ ਦੀਆਂ ਤਿੰਨ ਨਿਸ਼ਾਨੀਆਂ ਰਹੀਆਂ ਹਨ। ਮੈਂ ਮਨੂ ਸਿਮਰਿਤੀ ਵੀ ਪੜ੍ਹੀ ਹੈ। ਉਸ ਇਤਨੀ ਪੁਰਾਣੀ ਪੁਸਤਕ ਦੇ ਅੰਦਰ ਮਾਲੀਆ ਲੈਣ ਦੇ ਕਵਾਇਦ ਦੱਸੇ ਹੋਏ ਹਨ। ਉਸ ਵਿਚ ਦੱਸਿਆ ਹੋਇਆ ਹੈ ਕਿ ਰਾਜਾ ਘਾ ਵਿਚੋਂ ਐਨਾ ਹਿੱਸਾ, ਸਾਗ ਵਿਚੋਂ ਐਨਾ ਹਿਸਾ ਤੇ ਅਨਾਜ ਵਿਚੋਂ ਐਨਾ ਹਿਸਾ ਬਤੌਰ ਮਾਲੀਏ ਦੇ ਵਸੂਲ ਕਰੇ। ਇਸ ਤੋਂ ਇਹ ਮਾਲੂਮ ਹੁੰਦਾ ਹੈ ਕਿ ਕਿਤਨੇ ਪੁਰਾਣੇ ਸਮੇਂ ਤੋਂ ਜ਼ਮੀਨ ਦੀ ਪੈਦਾਵਾਰ ਦੇ ਸਿਲਸਿਲੇ ਵਿਚ ਇਹ ਚੀਜ਼ ਚਲੀ ਆ ਰਹੀ ਹੈ ਅਤੇ ਬਹੁਤ ਸਮੇਂ ਤਕ ਰਾਜ ਦਾ ਖਰਚਾ ਇਸ ਦੇ ਸਿਰ ਤੇ ਚਲਦਾ ਰਿਹਾ ਹੈ। ਅਤੇ ਹੁਣ ਵੀ ਕਿਸੇ ਹਦ ਤੱਕ ਚਲ ਰਿਹਾ ਹੈ। ਅਜ ਇਸ ਅਗਲੇ ਸਾਲ ਦੇ ਬਜਟ ਵਿਚ ਜਿਹੜਾ ਆਮਦਨੀ ਦਾ ਅਨੁਮਾਨ ਦੱਸਿਆ ਗਿਆ ਹੈ ਉਹ ਲਗਭਗ 60 ਕਰੋੜ ਹੈ ਪਰ ਮਾਲੀਆ ਕੇਵਲ ਪੰਜ ਕਰੋੜ ਤੇ 10 ਲੱਖ ਰੁਪਏ ਹੋਵੇਗਾ। ਲੇਕਿਨ ਕਿਸੇ ਸਮੇਂ ਇਹ ਸਰਕਾਰ ਦੀ ਆਮਦਨੀ ਦਾ ਸਭ ਤੋਂ ਵੱਡਾ ਹਿਸਾ ਹੁੰਦਾ ਸੀ।

ਅਜ ਇਸ demand ਤੇ ਵਿਚਾਰ ਕਰਨ ਲਗਿਆਂ ਜਿਹੜੀ ਗੱਲ ਸਭ ਤੋਂ ਪਹਿਲਾਂ ਇਸ ਹਾਊਸ ਦੇ ਅੰਦਰ ਕਹੀ ਗਈ ਹੈ ਅਤੇ ਜਿਸ ਵਲ ਧਿਆਨ ਦਿਲਾਇਆ ਗਿਆ ਹੈ ਉਹ ਹੈ ਜਿਹੜੀ ਹੁਣ ਕਈ ਇਲਾਕਿਆਂ ਵਿਚ ਗੜੇ ਮਾਰ ਹੋਈ ਹੈ। ਉਸ ਦਾ ਜ਼ਿਕਰ ਕੀਤਾ ਗਿਆ ਹੈ ਕਿ ਕਿਤਨੀਆਂ ਥਾਵਾਂ ਤੇ ਬਰਬਾਦੀ ਹੋਈ ਹੈ ਅਤੇ ਆਪਣੇ ਭਰਾਵਾਂ ਨਾਲ ਉਨ੍ਹਾਂ ਦੇ ਇਸ ਦੁਖ ਵਿਚ ਸਾਨੂੰ ਬੜੀ ਹਮਦਰਦੀ ਹੈ। ਕਿਤਨੇ ਸਾਰੇ ਜ਼ਿਲਿਆਂ ਵਿਚੋਂ ਤਾਂ ਸਾਨੂੰ ਇਬਤਦਾਈ ਰਿਪੋਰਟਾਂ ਵੀ ਪਹੁੰਚ ਚੁਕੀਆਂ ਹਨ ਅਤੇ ਜਿਸ ਬਰਬਾਦੀ ਦਾ ਸਰਦਾਰ ਭੁਪਿੰਦਰ ਸਿੰਘ ਮਾਨ ਨੇ ਨਕਸ਼ਾ ਖਿੱਚਿਆ ਹੈ ਉਹ ਬੜੀ ਤਬਾਹ ਕੁਨ ਤੇ ਹਿਰਦੇ ਨੂੰ ਤੋੜਨ ਵਾਲੀ ਹੈ। ਇਹ ਤਾਂ ਜ਼ਾਹਿਰ ਹੀ ਹੈ ਕਿ ਇਸ ਬਰਬਾਦੀ ਦੇ ਕਾਰਨ ਉਸ ਸਾਰੇ ਇਲਾਕੇ ਦੇ ਲੋਕਾਂ ਨੂੰ ਹਾਲਾ ਤੇ ਆਬਿਆਨਾ ਛੱਡ ਦਿਤਾ ਜਾਵੇਗਾ ਪਰ ਇਸ ਦੇ ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਉਨ੍ਹਾਂ ਤੋਂ ਜੋ ਤਕਾਵੀਆਂ ਦੀ ਵਸੂਲੀ ਹੋਣੀ ਸੀ ਉਸ ਨੂੰ ਵੀ ਮੁਲਤਵੀ ਕਰ ਦਿਤਾ ਜਾਵੇ। ਲੇਕਿਨ ਅਸੀਂ ਸਮਝਦੇ ਹਾਂ ਕਿ ਇਤਨੇ ਨਾਲ ਹੀ ਇਹ ਕੰਮ ਨਹੀਂ ਸਰ ਸਕਣਾ। ਇਸ ਲਈ ਉਥੇ ਹੋਰ ਵੀ relief ਦੇ measures ਦਿੱਤੇ ਜਾਣਗੇ। (ਪਰਸ਼ੰਸਾ) ਤੇ ਉਨ੍ਹਾਂ ਲੋਕਾਂ ਦੀ ਤਕਲੀਫ ਘੱਟ ਕਰਨ ਲਈ ਅਸੀਂ ਉਨ੍ਹਾਂ ਦੀ ਪੂਰੀ ਪੂਰੀ ਮਦਦ ਕਰਾਂਗੇ। (ਫੇਰ ਪਰਸ਼ੰਸਾ) ਇਕ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਸ ਗੜੇ ਮਾਰ ਨਾਲ ਲੋਕਾਂ ਦਾ ਜਿਹੜਾ ਹਰਜਾ ਹੋਇਆ ਹੈ ਉਹ ਪੂਰਾ ਕੀਤਾ ਜਾਣਾ ਚਾਹੀਦਾ ਹੈ। (ਸਰਦਾਰ ਆਤਮਾ ਸਿੰਘ—ਉਹ ਮੈਂਬਰ ਕੌਣ ਹੈ ?) ਉਹ ਮੈਂਬਰ ਸਰਦਾਰ ਆਤਮਾ ਸਿੰਘ ਹਨ ਅਤੇ ਉਨ੍ਹਾਂ ਨੇ ਇਹ ਗਲਤ ਗੱਲ ਕਹੀ ਹੈ। ਉਨ੍ਹਾਂ ਨੂੰ ਵੀ ਤੇ ਬਾਕੀ ਦਿਆਂ ਨੂੰ ਵੀ ਪਤਾ ਹੋਣਾ ਚਾਹੀਦਾ ਹੈ ਕਿ ਇਸ ਦੇਸ਼ ਵਿਚ ਇਕ ਤਰ੍ਹਾਂ ਨਾਲ co-operative ਕੰਮ ਚਲ ਰਿਹਾ ਹੈ। ਲੋਕਾਂ ਦੇ ਪੈਸੇ ਤੇ ਉਨ੍ਹਾਂ ਦੀ ਮਦਦ ਨਾਲ ਸਰਕਾਰ ਨੇ ਇਹ ਕੰਮ ਚਲਾਉਣਾ ਹੈ ਅਤੇ ਹੁਣ ਤਕ ਇਹ ਹੀ ਅਸੂਲ ਰਿਹਾ ਹੈ ਅਤੇ ਇਹੋ ਹੀ ਅਸੂਲ ਚਲਦਾ ਰਹੇਗਾ ਕਿ ਲੋਕਾਂ ਨੂੰ ਆਸਮਾਨੀ ਤਬਾਹੀ ਤੇ ਬਰਬਾਦੀ ਲਈ relief ਦਿੱਤਾ ਜਾਵੇ ਅਤੇ ਇਸ ਦਾ ਪੂਰਾ ਹਰਜਾਨਾ ਦੇਣ ਦਾ ਅਸੂਲ ਕਦੇ ਕਬੂਲ ਨਹੀਂ ਹੋਇਆ ਤੇ ਇਹ ਹੋ ਵੀ ਨਹੀਂ ਸਕਦਾ। ਜੇਕਰ ਇਹ ਹੋ ਜਾਵੇ ਤਾਂ

[ਮਾਲ ਮੰਤ੍ਰੀ]

ਇਸ ਨਾਲ ਸਰਕਾਰੀ ਖਜ਼ਾਨੇ ਵੀ ਖਾਲੀ ਹੋ ਜਾਣਗੇ । ਇਸ ਲਈ ਇਹ ਅਸੂਲ ਇਸੇ ਤਰ੍ਹਾਂ ਹੀ ਰਿਹਾ ਹੈ ਕਿ ਉਨ੍ਹਾਂ ਦੀ ਮਦਦ ਕੀਤੀ ਜਾਵੇ । ਇਸ ਲਈ ਮੈਂ ਕਹਿੰਦਾ ਹਾਂ ਕਿ ਅਸੀ ਦਿਲ ਖੋਲ੍ਹ ਕੇ ਉਨ੍ਹਾਂ ਦੀ ਮਦਦ ਲਈ ਚਾਰਾ ਕਰਾਂਗੇ ।

ਇਸ ਤੋਂ ਅੱਗੇ ਇਸ ਬਹਿਸ ਵਿਚ ਜੋ ਮਸਲੇ ਆਏ ਹਨ, ਮੈਂ ਸਮਝਦਾ ਹਾਂ ਕਿ ਇਹ ਗਿਣਤੀ ਵਿਚ 5 ਜਾਂ 7 ਬਣਦੇ ਹਨ ਤੇ ਇਨ੍ਹਾਂ ਤੋਂ ਇਲਾਵਾ ਕੁਝ ਛੋਟੇ ੨ suggestions ਹੋਰ ਵੀ ਹਨ । ਇਨ੍ਹਾਂ ਸਾਰਿਆਂ ਸਬੰਧੀ ਇਸ time ਦੇ ਅੰਦਰ ਮੈਂ ਅਰਜ਼ ਨਹੀਂ ਕਰ ਸਕਾਂਗਾ ਲੇਕਿਨ ਕੁਝ ਗੱਲਾਂ ਦੇ ਮੁਤੱਲਕ ਮੈਂ ਜ਼ਰੂਰ ਅਰਜ਼ ਕਰਾਂਗਾ । ਉਨ੍ਹਾਂ ਵਿਚੋਂ ਇਕ ਗੱਲ ਇਹ ਕਹੀ ਗਈ ਹੈ ਜਿਸ ਤੇ ਬੜਾ ਜ਼ੋਰ ਦਿੱਤਾ ਗਿਆ ਹੈ ਕਿ ਤਕਾਵੀਆਂ ਦੀ ਜਿਹੜੀ ਵਸੂਲੀ ਹੈ ਉਸ ਵਿਚ ਧਕਾ ਹੋ ਰਿਹਾ ਹੈ । ਇਸ ਸਿਲਸਿਲੇ ਵਿਚ ਇਹ ਵੀ ਕਿਹਾ ਗਿਆ ਹੈ ਕਿ ਅਫਸਰਾਂ ਦਾ attitude ਬਦਲਨਾ ਚਾਹੀਦਾ ਹੈ । ਕਿਉਂਕਿ ਹੁਣ ਦੇਸ਼ ਦੇ ਲੋਕ ਆਜ਼ਾਦ ਸ਼ਹਿਰੀ ਹੋ ਗਏ ਹਨ ਇਸ ਲਈ attitude ਬਦਲਣ ਦੀ ਬੜੀ ਲੋੜ ਹੈ । ਕੁਝ ਅਖਬਾਰਾਂ ਦੇ headings ਵੀ ਪੜ੍ਹ ਕੇ ਸੁਣਾਏ ਗਏ ਹਨ । ਡਿਪਟੀ ਸਪੀਕਰ ਸਾਹਿਬ, ਇਹ ਤਕਾਵੀਆਂ ਦਾ ਸਿਲਸਲਾ ਕਈ ਵਰ੍ਹਿਆਂ ਤੋਂ ਚਲਿਆ ਆ ਰਿਹਾ ਹੈ ਜਿਨ੍ਹਾਂ ਨੂੰ ਹੁਣ ਤਕਾਵੀ ਦਿੱਤੀ ਹੈ ਜਾਂ ਜਿਨ੍ਹਾਂ ਨੂੰ ਪਿਛਲੇ ਸਾਲ ਦਿੱਤੀ ਸੀ ਉਨ੍ਹਾਂ ਤੇ ਕੋਈ ਸਖਤੀ ਨਹੀਂ । ਇਹ ਜ਼ੋਰ ਤਾਂ ਕੇਵਲ ਉਨ੍ਹਾਂ ਤੇ ਪਾਇਆ ਜਾਂਦਾ ਹੈ ਜਿਹੜੇ ਤਕਾਵੀਆਂ ਵਾਪਸ ਨਾ ਕਰਨ ਦੇ defaulters ਹਨ ਅਤੇ ਜਿਨ੍ਹਾਂ ਨੇ ਤਕਾਵੀਆਂ ਦੀਆਂ ਕਈ ਕਈ ਕਿਸ਼ਤਾਂ ਪਿਛਲੇ 12 ਬਰਸਾਂ ਵਿਚ ਅਦਾ ਨਹੀਂ ਕੀਤੀਆਂ, ਸਾਡੇ ਅਫਸਰ ਉਨ੍ਹਾਂ ਨੂੰ ਇਥੋਂ ਦੇ citizens ਅਤੇ ਵਸਨੀਕ ਸਮਝ ਕੇ ਪਰੇਰਨਾ ਦਿੰਦੇ ਰਹੇ ਹਨ ਤੇ ਮਿਨਤਾਈ ਅਤੇ ਹਥ ਜੋੜਨ ਦਾ ਸਲੂਕ ਕਰਦੇ ਰਹੇ ਨੇ । ਮੇਰੀ ਸ਼ਕਾਇਤ ਇਹ ਹੈ ਕਿ ਜਿਹੜੇ ਸੱਜਣ ਇਸ ਹਾਊਸ ਦੇ ਅੰਦਰ ਤਕਾਵੀਆਂ ਦਾ ਜ਼ਿਕਰ ਕਰਦੇ ਨੇ ਉਹ ਉਨ੍ਹਾਂ ਸ਼ਹਿਰੀਆਂ ਨਾਲੋਂ ਵੀ ਮੁਮਤਾਜ਼ ਨੇ ਇਸ ਲਈ ਉਨ੍ਹਾਂ ਨੂੰ ਇਹ ਗੱਲ ਸੋਚਣੀ ਚਾਹੀਦੀ ਹੈ ਕਿ ਇਹ ਰਾਜ ਉਨ੍ਹਾਂ ਨਾਲ ਹੀ ਚਲਣਾ ਹੈ । ਇਸ ਲਈ ਇਹ ਪਰੇਰਨਾ ਉਨ੍ਹਾਂ ਨੂੰ ਕਰਨੀ ਚਾਹੀਦੀ ਸੀ ਕਿ ਉਹ ਤਕਾਵੀਆਂ ਮੋੜਨ ਪਰ ਇਹ ਉਨ੍ਹਾਂ ਨੇ ਨਹੀਂ ਕੀਤਾ । ਮੈਂ ਆਸ ਕਰਦਾ ਹਾਂ ਕਿ ਜਿਤਨੇ ਜ਼ੋਰ ਨਾਲ ਉਨ੍ਹਾਂ ਨੇ ਤਕਾਵੀਆਂ ਦਾ ਇਥੇ ਜ਼ਿਕਰ ਕੀਤਾ ਹੈ ਉਤਨਾ ਜ਼ੋਰ ਸ਼ਹਿਰੀਆਂ ਤੇ ਆਪਣੇ ਫਰਜ਼ ਨੂੰ ਪੂਰਾ ਕਰਨ ਲਈ ਲਗਾਉਣ ਤਾਕਿ ਲੋਕਾਂ ਨੂੰ ਇਹ ਵਿਚਾਰ ਆ ਜਾਏ ਕਿ ਉਨ੍ਹਾਂ ਨੇ ਤਕਾਵੀਆਂ ਦਾ ਪੈਸਾ ਮੋੜਨਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਅਫਸਰਾਂ ਨੂੰ ਬਹੁਤ ਸਾਰੀ ਕਾਰਵਾਈ ਕਰਨ ਦੀ ਲੋੜ ਹੀ ਨਾ ਰਹੇਗੀ । ਇਸ ਲਈ, ਡਿਪਟੀ ਸਪੀਕਰ ਸਾਹਿਬ, ਜਿਹੜੇ ਆਪਣੇ ਅਫਸਰ ਹਨ ਉਨ੍ਹਾਂ ਦੇ ਠੀਕ attitude ਬਾਰੇ ਅਸੀਂ ਹਰ ਵੇਲੇ ਹੀ ਉਨ੍ਹਾਂ ਨਾਲ ਬਾਤ ਕਰਦੇ ਰਹਿੰਦੇ ਹਾਂ ਤੇ ਇਸ ਪਾਸੇ ਉਨ੍ਹਾਂ ਦਾ ਧਿਆਨ ਦਿਵਾਉਂਦੇ ਰਹਿੰਦੇ ਹਾਂ । 12 ਬਰਸਾਂ ਵਿਚ ਜਿਹੜੇ ਲੋਕਾਂ ਨੇ ਤਕਾਵੀਆਂ ਨਹੀਂ ਦਿੱਤੀਆਂ ਉਨ੍ਹਾਂ ਲਈ ਤਕਾਵੀਆਂ ਮੋੜਨਾ ਇਕ ਜ਼ਰੂਰੀ ਗੱਲ ਹੈ ਕਿਉਂਕਿ ਇਹ ਰਕਮ ਲੈ ਕੇ ਅਸੀਂ ਇਸ ਦੇਸ਼ ਦੇ citizens ਤੇ ਖਰਚ ਕਰਨੀ ਹੈ । ਇਹ ਰਕਮ ਉਨ੍ਹਾਂ citizens ਤੇ ਖਰਚ ਕਰਨੀ ਹੈ ਜਿਹੜੇ ਲੋਕ ਬੜੇ ਤੰਗ ਹਾਲ ਹਨ । ਉਨ੍ਹਾਂ ਦੀ ਤਰੱਕੀ ਲਈ ਬਹੁਤ ਰੁਪਿਆ ਚਾਹੀਦਾ ਹੈ । ਇਹ ਰੁਪਿਆ ਲੱਖਾਂ ਬਲਕਿ ਕਰੋੜਾਂ ਦੀ ਗਿਣਤੀ ਵਿਚ ਜਿਹੜੇ ਸ਼ਹਿਰੀ ਇਥੇ ਵਸਦੇ ਨੇ ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਲਈ ਵਸੂਲਣਾ ਬੜਾ ਜ਼ਰੂਰੀ ਹੈ । ਇਹ ਉਨ੍ਹਾਂ ਲੋਕਾਂ

ਤੋਂ ਵਸੂਲੀਆਂ ਜਾ ਰਹੀਆਂ ਹਨ ਜਿਨ੍ਹਾਂ ਦਾ ਰਾਜਸੀ ਅਸਰ ਚਲਦਾ ਰਿਹਾ ਹੈ ਤੇ ਜਿਨ੍ਹਾਂ ਤੋਂ ਤਕਾਵੀਆਂ ਵਸੂਲਣ ਤੋਂ ਅਫਸਰ ਕੰਨੀ ਖਿਸਕਾਉਂਦੇ ਰਹੇ ਹਨ ।

1.00 P. m.

ਇਥੇ ਇਸ House ਅੰਦਰ ਕਿਹਾ ਗਿਆ ਹੈ ਕਿ ਰਾਜਸੀ ਅਸਰ ਦੀ ਸਾਨੂੰ ਸ਼ਿਕਾਇਤ ਹੈ । ਸ਼ਾਇਦ ਇਸ ਤੋਂ ਮੁਰਾਦ ਕਿਸੇ Minister ਦੇ ਨਜ਼ਦੀਕ ਹੋਣ ਜਾਂ ਕਿਸੇ M. L. A. ਦੇ ਨਜ਼ਦੀਕ ਹੋਣ ਦੀ ਹੈ । ਇਹੋ ਜਿਹੀਆਂ ਕਿਤਨੀਆਂ ਅਰਜ਼ੀਆਂ ਹਨ ਜੋ M. L. A. ਸਾਹਿਬਾਨ ਮੇਰੇ ਪਾਸ ਲੈ ਕੇ ਆਉਂਦੇ ਹਨ ਅਤੇ ਕਿੰਨੇ ਕੁ ਇਸ ਤਰ੍ਹਾਂ ਫਾਇਦਾ ਉਠਾ ਗਏ ਹਨ? (*interruptions*) ਬਹੁਤ ਥੋੜੇ । (*interruptions*) ਇਕ ਪਾਸੇ ਰਾਜਸੀ ਅਸਰ ਤੋਂ ਕੰਮ ਲੈਂਦੇ ਹਨ, ਦੂਜੇ ਪਾਸੇ ਕਹਿੰਦੇ ਹਨ ਕਿ ਲੋਕਾਂ ਨੂੰ ਰਾਜਸੀ shelter ਮਿਲਦਾ ਹੈ । ਮੈਂ ਕਹਿ ਦਿੰਦਾ ਹਾਂ ਕਿ ਰਾਜਸੀ shelter ਦੀ ਬਿਨਾ ਤੇ ਕਿਸੇ ਨੂੰ ਇਕ ਪੈਸਾ ਨਹੀਂ ਛਡਾਂਗੇ । (ਤਾੜੀਆਂ) ਸਭ ਤੋਂ ਪੈਸੇ ਲਵਾਂਗੇ ਪਰ ਜਦੋਂ M. L. As. ਮੇਰੇ ਪਾਸ ਛੱਡਣ ਬਾਰੇ ਅਰਜ਼ੀ ਲਿਆਇਆ ਕਰਨ ਤਾਂ ਜਾਂ ਤਾਂ ਸਾਰੇ ਹਲਕੇ ਨੂੰ ਛੱਡਣ ਲਈ ਲਿਆਇਆ ਕਰਨ ਜਾਂ ਕਿਸੇ ਲਈ ਨਾ ਲਿਆਇਆ ਕਰਨ । (ਹਾਸਾ) ਤਦ ਸਮਝਾਂਗਾ ਕਿ ਸਭ ਲਈ ਕੰਮ ਕਰਦੇ ਹਨ । ਰਿਆਇਤ ਕਰਨ ਲਈ ਵੀ ਕਹਿੰਦੇ ਹਨ ਅਤੇ ਸ਼ਿਕਾਇਤ ਵੀ ਕਰਦੇ ਹਨ ਇਹ ਗੱਲ public men ਨੂੰ ਸ਼ੋਭਦੀ ਨਹੀਂ । (*interruptions*)

**Mr. Deputy Speaker:** No interruptions, please.

**ਮਾਲ ਮੰਤ੍ਰੀ** : ਮੈਨੂੰ ਕਹਿੰਦੇ ਹਨ, ਨਾਮ ਦੱਸ ਦਿਉ । ਮੈਂ ਸਮਝਦਾ ਹਾਂ ਕਿ ਇਹ ਗੱਲ ਢਕੀ ਹੀ ਰਹਿਣੀ ਚਾਹੀਦੀ ਹੈ ।

ਇਹ ਗੱਲ ਕਹੀ ਗਈ ਹੈ ਕਿ income tax ਦੀ ਬਿਨਾ ਤੇ ਹਾਲਾ ਲਗੇ ਅਤੇ ਅਸੀਂ ਅੰਗਰੇਜ਼ਾਂ ਦੇ ਰਾਜ ਵਿਚ ਬੜੇ ਜ਼ੋਰ ਨਾਲ ਇਸ ਦਾ ਚਰਚਾ ਕਰਦੇ ਰਹੇ ਹਾਂ । ਰਾਉ ਗਜਰਾਜ ਸਿੰਘ ਜੀ ਨੇ ਕਿਹਾ ਕਿ ਗਾਲਬਨ Revenue Minister ਸਾਹਿਬ ਵੀ ਇਸ ਚਰਚਾ ਵਿਚ ਸ਼ਾਮਲ ਰਹੇ ਹੋਣਗੇ । ਮੈਂ ਤਾਂ ਇਹ ਕਹਿੰਦਾ ਹਾਂ ਕਿ ਕੌਣ ਹੈ ਜਿਹੜਾ ਇਸ ਚਰਚਾ ਵਿਚ ਸ਼ਾਮਿਲ ਨਹੀਂ ਸੀ । ਮੈਂ ਕਹਾਂਗਾ ਕਿ ਕਿਸੇ ਤਰ੍ਹਾਂ graded scale ਤੇ ਹਾਲਾ ਲਗਾਇਆ ਜਾਣਾ ਅਤੇ ਗ਼ਰੀਬ ਨੂੰ ਮਾਫ ਕਰਨ ਦਾ ਜਾਇਜ਼ ਮਤਾਲਬਾ ਹੈ (Hear, hear) ਅਤੇ ਜੇ ਹਾਲਾਤ ਮਾਫਕ ਹੋਣ ਤਾਂ ਪੂਰਾ ਕੀਤਾ ਜਾਣਾ ਚਾਹੀਦਾ ਹੈ । (ਤਾੜੀਆਂ) ਪਰ ਇਕ ਅਜਿਹੇ ਯੁਗ ਵਿਚ ਜਿਸ ਵਿਚ development ਦੇ ਕੰਮਾਂ ਲਈ ਬੇਸ਼ੁਮਾਰ ਪੈਸਾ ਚਾਹੀਦਾ ਹੈ ਇਸ ਅਸੂਲ ਤੇ ਅਮਲ ਕਰਨਾ ਬੜੀ ਕਠਨ ਗੱਲ ਹੈ । (*interruptions*) ਆਜ਼ਾਦੀ ਤੋਂ ਪਹਿਲਾਂ ਅਸੀਂ ਵੀ income tax ਦੇ ਅਸੂਲ ਤੇ ਹਾਲਾ ਲਗਾਉਣ ਲਈ ਕਹਿੰਦੇ ਸੀ ਪਰ ਉਸ ਵੇਲੇ ਇਹ ਪਤਾ ਨਹੀਂ ਸੀ ਕਿ ਅਰਬਾਂ ਰੁਪਏ development ਦੇ ਸਿਲਸਿਲੇ ਵਿਚ ਖਰਚ ਕਰਨੇ ਪੈਣਗੇ । ਇਹ ਵੀ ਕਿਹਾ ਗਿਆ ਕਿ ਅਸੀਂ ਗ਼ਰੀਬ ਜ਼ਿਮੀਂਦਾਰਾਂ ਦਾ ਖਿਆਲ ਨਹੀਂ ਰੱਖਦੇ । ਇਹ ਗਲਤ ਗੱਲ ਹੈ । ਮੈਂ ਇਸ ਦੇ ਸਬੂਤ ਪੇਸ਼ ਕਰਦਾ ਹਾਂ । ਜਦ surcharge ਲਗਾਇਆ ਗਿਆ ਤਾਂ ਇਸ ਬਿਨਾ ਤੇ ਲਗਾਇਆ ਗਿਆ ਕਿ ਬੰਦੋਬਸਤ ਨਹੀਂ ਹੋਇਆ ਅਤੇ ਚੀਜ਼ਾਂ ਦੇ ਮੁੱਲ ਵਧ ਗਏ ਹਨ, ਵੱਧ ਹਾਲਾ ਲਗਣਾ ਚਾਹੀਦਾ ਹੈ । ਅਗਰ ਬੰਦੋਬਸਤ ਹੁੰਦਾ ਤਾਂ ਇਕ ਵੀ ਮਰਲਾ ਹਾਲੇ ਦੀ ਜ਼ਿਆਦਤੀ ਤੋਂ ਬਿਨਾ ਨਹੀਂ ਬਚਣਾ ਸੀ, ਪਰ ਜਿਸ ਵੇਲੇ surcharge ਲਾਉਣਾ ਤਹਿ ਕੀਤਾ ਗਿਆ ਤਾਂ ਸਰਕਾਰ ਨੇ ਗ਼ਰੀਬ ਕਿਸਾਨਾਂ ਦਾ

[ਮਾਲ ਮੰਤ੍ਰੀ]

ਖ਼ਿਆਲ ਰਖਦੇ ਹੋਏ 10 ਰੁਪਏ ਤਕ ਹਾਲਾ ਦੇਣ ਵਾਲਿਆਂ ਤੇ ਇਹ surcharge ਨਹੀਂ ਲਗਾਇਆ। (*Hear, hear*) ਇਸ ਤਰ੍ਹਾਂ ਜੋ 30 ਲਖ ਰੁਪਏ ਦਾ ਭਾਰ ਗ਼ਰੀਬ ਜ਼ਿਮੀਂਦਾਰਾਂ ਤੇ ਪੈਣਾ ਸੀ ਉਹ ਅਸੀਂ ਨਹੀਂ ਪਾਇਆ। (ਤਾੜੀਆਂ) ਅਤੇ ਇਸ ਤੋਂ ਉਪਰ 25 ਰੁਪਏ ਤਕ ਦੇਣ ਵਾਲਿਆਂ ਤੇ ਸਿਰਫ 25% ਰਕਮ ਵਧ ਲਗਾਈ ਅਤੇ ਇਸ ਤੋਂ ਉਪਰ 40 ਫੀ ਸਦੀ ਰਕਮ ਵਧ ਕੀਤੀ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਸਰਕਾਰ ਨੇ ਗਰੀਬ ਅਤੇ ਦਰਮਿਆਨੇ ਦਰਜੇ ਦੇ ਜ਼ਿਮੀਂਦਾਰਾਂ ਦਾ ਖ਼ਿਅਲ ਰਖਿਆ। ਫਿਰ ਇਸੇ House ਵਿਚ ਇਕ special charge ਲਗਾਇਆ ਗਿਆ। ਉਸ ਦੇ ਸਿਲਸਿਲੇ ਵਿਚ ਅਸੀਂ ਫੈਸਲਾ ਕੀਤਾ ਕਿ ਜਿਨ੍ਹਾਂ ਦਾ 50 ਰੁਪਏ ਤਕ ਹਾਲਾ ਹੈ ਉਨ੍ਹਾਂ ਤੇ ਕੋਈ special charge ਨਹੀਂ ਲਗਾਇਆ ਜਾਵੇਗਾ। (ਤਾੜੀਆਂ) ਇਹ ਦੂਸਰੀ ਨਿਸ਼ਾਨੀ ਹੈ ਕਿ ਅਸੀਂ ਗਰੀਬ ਜ਼ਿਮੀਂਦਾਰਾਂ ਦੇ ਹਿਮਾਇਤੀ ਹਾਂ। Deputy Speaker ਸਾਹਿਬ, ਬੰਦੋਬਸਤ ਹੋਣ ਵੇਲੇ ਜਿੰਨੀ ਚੀਜ਼ 2 ਆਨੇ ਨੂੰ ਆਉਂਦੀ ਸੀ ਉਹੀ ਹੁਣ ਇਕ ਰੁਪਏ ਨੂੰ ਆਉਂਦੀ ਹੈ। ਜਿਨਸਾਂ ਦੇ ਭਾ 8 ਗੁਣੇ ਵਧ ਗਏ ਹਨ। ਗਰੀਬ ਜ਼ਿਮੀਂਦਾਰ ਦਾ ਹਾਲਾ ਓਹੀ ਪਹਿਲਾ ਹੀ ਹੈ ਅਤੇ ਉਸ ਤੇ ਕੋਈ ਨਵਾਂ ਭਾਰ ਨਹੀਂ ਪੈਣ ਦਿੱਤਾ। ਜਿਨਸਾਂ ਦੇ ਭਾ ਨੂੰ ਦੇਖਦੇ ਹੋਏ ਇਹ ਹਾਲਾ ਪਹਿਲਾਂ ਦੇ ਮੁਕਾਬਲੇ ਵਿਚ ਅੱਠਵਾਂ ਹਿੱਸਾ ਹੈ। ਇਸ ਲਈ ਇਹ ਕਹਿਣਾ ਕਿ ਅਸੀਂ ਇਸ ਪਾਸੇ ਕੋਈ ਢਿੱਲ ਕੀਤੀ ਹੈ, ਠੀਕ ਨਹੀਂ। ਪੰਜਾਬ ਸਰਕਾਰ ਨੇ ਤਾਂ ਸਿਫ਼ਾਰਿਸ਼ ਕਰ ਕੇ ਉਹ resolution Planning Commission ਪਾਸ ਭੇਜਿਆ। ਪਰ ਉਸ Commission ਨੂੰ ਚੂੰਕਿ ਅਰਬਾਂ ਰੁਪਿਆ ਮੁਹੱਈਆ ਕਰਨਾ ਪੈਂਦਾ ਹੈ development ਦੇ ਸਿਲਸਿਲੇ ਵਿਚ, ਇਸ ਲਈ ਉਸ ਨੇ ਇਸ ਨੂੰ ਮੁਨਾਸਬ ਨਹੀਂ ਸਮਝਿਆ ਕਿ ਕਿਸ ਨੂੰ ਹਾਲਾ ਛੱਡਿਆ ਜਾਵੇ। ਅਗਰ ਇਹ ਗੱਲ ਸਾਡੇ ਹਥ ਵਿਚ ਹੁੰਦੀ ਤਾਂ ਅਸੀਂ ਇਹ ਹਾਲਾ ਛੱਡਣ ਦਾ ਫੈਸਲਾ ਕਰ ਕੇ ਇਹ ਕਦੋ ਦਾ ਛੱਡ ਦਿੱਤਾ ਹੁੰਦਾ। (ਤਾੜੀਆਂ)

ਜਾਗੀਰਾਂ ਦੇ ਸਿਲਸਿਲੇ ਵਿਚ ਕਿਹਾ ਗਿਆ ਕਿ ਫੈਸਲਾ ਜਲਦੀ ਹੋਣਾ ਚਾਹੀਦਾ ਹੈ। ਇਹ ਕੰਮ ਇਕੱਲੇ Financial Commissioner ਤੋਂ ਨਹੀਂ ਹੋ ਸਕਦਾ। ਜਾਗੀਰਾਂ ਦੇ 8000 cases ਹਨ। 2500 ਖ਼ਤਮ ਹੋ ਚੁੱਕੇ ਹਨ। ਹੁਣ ਅਸੀਂ ਇਹ ਤਹਿ ਕਰ ਦਿੱਤਾ ਹੈ ਕਿ ਇਕ ਹਜ਼ਾਰ ਰੁਪਏ ਦੀ value ਤਕ ਦੇ cases D. C. ਕਰੇਗਾ, 5000 ਤਕ Commissioner ਅਤੇ ਇਸ ਤੋਂ ਉਪਰ Financial Commissioner। ਇਸ ਤਰੀਕੇ ਨਾਲ ਮੈਂ ਸਮਝਦਾ ਹਾਂ ਕਿ ਇਹ ਜਾਗੀਰਾਂ ਦੀ compensation ਦੇ ਮਸਲੇ ਜਲਦੀ ਖਤਮ ਹੋ ਜਾਣਗੇ।

**ਇਕ ਆਵਾਜ਼ :** ਮਰਲਾ tax ਬਾਰੇ ਵੀ ਦੱਸੋ।

**ਮਾਲ ਮੰਤ੍ਰੀ :** ਮੈਂ ਇਹ ਗੱਲ ਵੀ ਲਿਖ ਕੇ ਰਖੀ ਸੀ। ਪਰ ਆਪ ਨੇ ਹੁਣ ਪੁਛਿਆ ਹੈ ਤਾਂ ਦਸ ਦਿੰਦਾ ਹਾਂ। Marla Tax 1952 ਵਿਚ ਲਗਾਇਆ ਗਿਆ। ਦੋ ਸਾਲ ਹੋਏ ਇਸੇ House ਨੇ Marla Tax ਕਾਨੂੰਨ ਵਿਚ ਕੁਝ ਤਬਦੀਲੀਆਂ ਕੀਤੀਆਂ ਸਨ। ਇਕ ਇਹ ਸੀ ਕਿ ਪਹਿਲਾਂ ਲਾਲ ਲਕੀਰ ਤੋਂ ਬਾਹਰ ਮਰਲਾ ਟੈਕਸ ਲਗਣਾ ਸੀ। ਇਸ ਕਾਨੂੰਨ ਦਾ ਮਰਲਾ ਟੈਕਸ ਨਾਮ ਤਾਂ ਲੋਕਾਂ ਵਿਚ ਪਰਸਿੱਧ ਹੋ ਗਿਆ ਹੈ। ਅਸੀਂ ਇਸ ਨੂੰ ਹਾਲਾ ਨਹੀਂ ਕਹਿ ਸਕਦੇ, special assessment ਕਹਿ ਸਕਦੇ ਹਾਂ।

[ਸਰਦਾਰ ਰਾਮਦਿਆਲ ਸਿੰਘ]

ਫਿਰ ਸਪੀਕਰ ਸਾਹਿਬ, ਮਾਨ ਸਾਹਿਬ ਨੇ ਸ਼ੈਡੂਲਡ ਕਾਸਟਸ ਦਾ ਜ਼ਿਕਰ ਕੀਤਾ ਸੀ ਅਤੇ ਕਈ ਕੁਝ ਕਿਹਾ । ਪਤਾ ਨਹੀਂ ਮਾਨ ਸਾਹਿਬ ਹਰੀਜਨਾਂ ਨਾਲ ਕਿਉਂ ਨਾਰਾਜ਼ ਹਨ । ਜਿਥੇ ਕੋਈ ਗਲ ਠੀਕ ਨਾ ਹੋਵੇ ਤਾਂ ਉਹ ਠੀਕ ਨਹੀਂ ਕਹਿਣੀ ਚਾਹੀਦੀ ਹੈ ਲੇਕਿਨ ਇਹ ਕਹਿਣਾ ਕਿ ਹਰੀਜਨ ਮੈਂਬਰ ਪੰਚਾਇਤਾਂ ਵਿਚ ਨਾ ਹੋਵੇ ਜਾਂ ਇਸ ਤਰ੍ਹਾਂ ਦੀਆਂ ਗੱਲਾਂ ਕਟਨੀਆਂ ਕਿ ਹਰੀਜਨ ਲੇਡੀ ਘਾਹ ਪੁਟਦੀ ਪੁਟਦੀ ਵਾੜ ਵੀ ਪੁਟ ਲਿਆਂਦੀ ਹੈ ਅਤੇ ਜੇ ਕੁਝ ਕਹੋ ਤਾਂ ਮੋਟਾ ਮੂੰਹ ਕਰਦੇ ਹੋਏ ਜਵਾਬ ਦੇ ਦਿੰਦੀ ਹੈ । ਮੈਂ ਸਮਝਦਾ ਹਾਂ ਠੀਕ ਨਹੀਂ ਲਗਦਾ । ਇਹ ਸਹੀ ਗੱਲ ਹੈ ਕਿ ਆਪ ਉਸ ਜਮਾਤ ਦੇ ਮੈਂਬਰ ਹੋ ਜੋ ਸੋਸ਼ਲਿਸਟ ਨਿਜ਼ਾਮ ਲਿਆ ਰਹੀ ਹੈ, ਐਮ. ਐਲ. ਏ. ਹੋ, ਬੜੀ ਕਾਬਲੀਅਤ ਤੇ intelligence ਰਖਣ ਵਾਲੇ ਹੋ ਅਤੇ ਉਸ ਜਮਾਤ ਦੀ ਪਾਲੇਸੀ carry out ਕਰਦੇ ਹੋ, ਪਰ ਜੇਕਰ socialistic pattern of society ਦੇ ਅੰਦਰ ਜ਼ਮੀਨ ਦਾ ਵੰਡਣਾ ਮੰਜ਼ੂਰ ਨਹੀਂ ਤਾਂ ਕਿਸੇ ਦੇ ਘਾਹ ਪੁਟਣ ਜਾਂ ਰੋਟੀ ਪਕਾਉਣ ਲਈ ਬਾਲਣ ਲਿਆਉਣ ਤੇ ਤਾਂ ਇਤਰਾਜ਼ ਨਾ ਕਰੋ । ਇਸ ਤਰ੍ਹਾਂ ਦਾ ਇਤਰਾਜ਼ ਮੈਂ ਮਾਨ ਸਾਹਿਬ ਕੋਲੋਂ ਹੀ ਸੁਣਿਆ ਹੈ। ਆਖਰ ਜਿਨ੍ਹਾਂ ਬੰਦਿਆਂ ਨੇ ਪਿੰਡ ਵਿਚ ਰਹਿਣਾ ਤੇ ਜੀਣਾ ਹੈ ਉਨ੍ਹਾਂ ਨੇ ਪਿੰਡ ਦੇ ਸਿਰ ਤੇ ਹੀ ਜੀਣਾ ਹੈ ਕਿਤੇ ਬਾਹਰ ਤੇ ਨਹੀਂ ਜਾਣਾ ਹੈ । ਫਿਰ ਉਹ ਕਹਿਣ ਲਗੇ ਕਿ ਹਰੀਜਨਾਂ ਦੀ population ਭਾਵੇਂ ਥੋੜੀ ਹੈ ਜਾਂ ਬਹੁਤ ਹੈ ਪਰ ਉਨ੍ਹਾਂ ਦਾ ਮੈਂਬਰ ਲਿਆ ਜਾਣਾ ਹੈ । ਮੈਂ ਕਹਿੰਦਾ ਹਾਂ ਕਿ ਜੇਕਰ ਹਰੀਜਨਾਂ ਨੂੰ uplift ਕਰਨਾ ਹੈ ਤਾਂ ਉਨ੍ਹਾਂ ਦਾ ਪੰਚਾਇਤਾਂ ਵਿਚ ਲਿਆ ਜਾਣਾ ਲਾਜ਼ਮੀ ਹੈ । ਜੇਕਰ ਹਰੀਜਨਾਂ ਦਾ ਇਥੇ ਅਸੈਂਬਲੀ ਵਿਚ ਆਉਣਾ ਲਾਜ਼ਮੀ ਹੈ, ਕੌਂਸਲ ਵਿਚ ਲਾਜ਼ਮੀ ਹੈ, ਅਤੇ ਪਾਰਲੀਮੈਂਟ ਵਿਚ ਲਾਜ਼ਮੀ ਹੈ ਤਾਂ ਫਿਰ ਪੰਚਾਇਤਾਂ ਵਿਚ ਆਉਣਾ ਕਿਉਂ ਲਾਜ਼ਮੀ ਨਹੀਂ ਹੈ ? ਫੇਰ ਉਹ ਕਹਿਣ ਲਗੇ ਕਿ ਇਸ ਤਰ੍ਹਾਂ ਤਾਂ ਇਹ ਮਾਸਟਰ ਗੁਰਬੰਤਾ ਸਿੰਘ ਹੋਰੀਂ ਅਤੇ ਇਨ੍ਹਾਂ ਦੀ ਜਮਾਤ ਦੇ ਲੋਕ ਹਮੇਸ਼ਾਂ ਲਈ ਹੀ ਹਰੀਜਨ ਰਹਿਣ ਲਈ ਤਿਆਰ ਹੋਣਗੇ । ਮੈਂ ਸਮਝਦਾ ਹਾਂ ਕਿ ਹਰੀਜਨਾਂ ਨੂੰ ਸ਼ੌਕ ਨਹੀਂ ਕਿ ਉਹ ਇਸ ਤਰ੍ਹਾਂ ਰਹਿਣ ਜੇਕਰ ਉਨ੍ਹਾਂ ਨੂੰ ਬਰਾਬਰੀ ਮਿਲ ਜਾਵੇ ਅਤੇ ਉਨ੍ਹਾਂ ਨੂੰ ਇਹ ਯਕੀਨ ਹੋ ਜਾਵੇ ਕਿ ਸਾਨੂੰ ਨੀਵੀਂ ਨਿਗਾਹ ਨਾਲ ਨਹੀਂ ਦੇਖਿਆ ਜਾਵੇਗਾ. । ਤਾਂ ਮੇਰੀ ਅਰਜ਼ ਹੈ ਕਿ ਮੈਂਬਰ ਹੋਣਾ ਲਾਜ਼ਮੀ ਹੈ । ਲੇਕਿਨ ਜਿਹੜੀ ਗੱਲ ਇਸ ਵਿਚ ਠੀਕ ਨਹੀਂ ਉਹ ਇਹ ਹੈ ਕਿ ਇਥੇ ਵੀ prescribed authority ਵਾਲੀ ਬੀਮਾਰੀ ਹੈ । ਹਰੀਜਨ ਮੈਂਬਰ ਲਈ, ਜੋ provision ਕੀਤਾ ਗਿਆ ਹੈ ਉਹ ਇਸ ਤਰ੍ਹਾਂ ਹੈ ਕਿ ਜਿਸ ਪਿੰਡ ਵਿਚ ਪੰਜ ਫੀ ਸਦੀ ਜਾਂ ਵਧ ਹਰੀਜਨਾਂ ਦੀ ਆਬਾਦੀ ਹੈ ਉਥੇ ਇਕ ਹਰੀਜਨ ਮੈਂਬਰ ਅਤੇ ਜਿਥੇ 10 ਫੀ ਸਦੀ ਜਾਂ ਇਸ ਤੋਂ ਵਧ ਆਬਾਦੀ ਹੈ ਉਥੇ ਦੋ ਮੈਂਬਰ ਚੁਣੇ ਜਾਣਗੇ ਅਤੇ ਵੋਟ ਪੈਣਗੇ । ਪਰ ਜੇਕਰ ਕੋਈ ਹਰੀਜਨ ਮੈਂਬਰ ਨਹੀਂ ਆਉਂਦਾ ਹੈ ਤਾਂ ਫੇਰ prescribed authority nominate ਕਰੇਗੀ । ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਮਾਸਟਰ ਜੀ ਦੇ ਦਿਮਾਗ ਵਿਚ ਇਹ prescribed authority ਕਿਉਂ ਇਸ ਤਰ੍ਹਾਂ ਘੁਸ ਗਈ ਹੈ । ਮੈਂ ਕਹਿੰਦਾ ਹਾਂ ਕਿ ਹਰੀਜਨਾਂ ਦੇ ਭਾਵੇਂ ਦੋ ਚਾਰ ਘਰ ਹੀ ਕਿਉਂ ਨਾ ਹੋਣ ਵੋਟ ਪੈਣੇ ਚਾਹੀਦੇ ਹਨ ਅਤੇ ਜੋ ਵਧ ਵੋਟ ਲੈ ਲੈਂਦਾ ਹੈ ਉਸਨੂੰ ਮੈਂਬਰ ਬਣਾ ਦੇਣਾ ਚਾਹੀਦਾ ਹੈ ਅਤੇ ਇਸ ਵਿਚ prescribed authority ਦੀ ਕੋਈ ਲੋੜ ਨਹੀਂ ਹੈ ਕਿ ਉਹ nominate ਕਰਦੀ ਫਿਰੇ । ਇਸ ਤਰ੍ਹਾਂ nominate ਕਰਕੇ ਅਤੇ ਹਰੀਜਨ ਮੈਂਬਰਾਂ ਤੇ ਇਹਸਾਨ ਕਰਕੇ ਤਾਂ ਤੁਸੀਂ ਉਨ੍ਹਾਂ ਵਿਚ ਉਹ ਹਰੀਜਨਾਂ ਵਾਲੀ ਜ਼ਹਨੀਅਤ ਕਾਇਮ ਰਖਣਾ ਚਾਹੁੰਦੇ ਹੋ ਤਾਕਿ ਉਹ ਸਰਕਾਰ ਦੇ ਜ਼ੇਰੇ ਅਸਰ ਕੰਮ

ਕਰਨ। ਇਹ ਬਿਲਕੁਲ ਗਲਤ ਚੀਜ਼ ਹੈ । ਫਿਰ ਇਸ ਵਿਚ ਅਦਾਲਤੀ ਪੰਚਾਇਤਾਂ ਦੀ ਵੀ ਗੱਲ ਹੈ ਅਤੇ ਇਸ ਵਿਚ ਵੀ ਸਹੀ procedure ਨਹੀਂ adopt ਕੀਤੀ ਗਈ ਹੈ । ਅਦਾਲਤੀ ਪੰਚਾਇਤਾਂ ਦੇ ਚੁਣਾਉ ਬਾਰੇ ਇਹ provision ਹੈ ਕਿ ਗੌਰਮੈਂਟ ਕੁਝ ਪੰਚਾਂ, ਸਰਪੰਚਾਂ ਅਤੇ ਪੰਚਾਇਤਾਂ ਨੂੰ special powers confer ਕਰੇਗੀ ਅਤੇ ਉਹ ਸਾਰੇ ਮਿਲ ਕੇ ਆਪਣੇ ਵਿਚੋਂ ਪੰਚ ਅਦਾਲਤੀ ਪੰਚਾਂ ਦਾ ਚੁਣਾਉ ਕਰਨਗੇ । ਇਸ ਦਾ ਮਤਲਬ ਹੈ ਕਿ ਸਿਰਫ ਉਨ੍ਹਾਂ special powers ਵਾਲਿਆਂ ਨੂੰ ਹੀ ਚੁਣਨ ਦਾ ਅਧਿਕਾਰ ਹੋਵੇਗਾ । ਮੈਂ ਮਾਸਟਰ ਜੀ ਕੋਲੋਂ ਪੁਛਦਾ ਹਾਂ ਕਿ ਉਨ੍ਹਾਂ particular ਆਦਮੀਆਂ ਨੂੰ ਯਾਨੀ particular ਪੰਚਾਂ ਸਰਪੰਚਾਂ ਨੂੰ ਹੀ ਇਹ ਅਧਿਕਾਰ ਕਿਉਂ ਹੋਵੇ ਕਿ ਉਹ ਚੁਣਾਉ ਕਰਨ ਅਤੇ ਉਨ੍ਹਾਂ ਨੂੰ ਇਹ special powers ਦੇਣ ਦਾ ਕੀ ਮਤਲਬ ਹੈ ? ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਸਮਝਦੇ ਹੋ ਕਿ ਇਹ democratic measure ਹੈ ਅਤੇ ਇਸ ਨੂੰ democratic ਬਣਾਉਣਾ ਚਾਹੁੰਦੇ ਹੋ ਤਾਂ ਇਸ ਤਰ੍ਹਾਂ ਕਰੋ ਕਿ ਜਿਸ ਏਰੀਏ ਵਿਚ ਅਦਾਲਤੀ ਪੰਚਾਇਤ ਬਣਨੀ ਹੈ ਉਸ ਦਾਇਰੇ ਵਿਚ ਜਿਤਨੇ 20, 30 ਜਾਂ 40 ਪਿੰਡ ਹਨ ਉਨ੍ਹਾਂ ਸਾਰੀਆਂ ਪੰਚਾਇਤਾਂ ਦੇ ਪੰਚਾਂ ਨੂੰ ਚੁਣਨ ਦਾ ਅਧਿਕਾਰ ਦਿਤਾ ਜਾਵੇ । ਇਸ ਤਰ੍ਹਾਂ ਦੀਆਂ special powers ਕੁਝ ਪੰਚਾਂ ਨੂੰ ਦੇਣਾ ਮੈਂ ਪਸੰਦ ਨਹੀਂ ਕਰਦਾ ਹਾਂ ।

ਫਿਰ, ਸਪੀਕਰ ਸਾਹਿਬ, ਇਸੇ ਤਰ੍ਹਾਂ ਦਾ ਇਕ ਹੋਰ provision ਕੀਤਾ ਗਿਆ ਹੈ ਕਿ ਚੁਣਾਉ ਵਿਚ ਜੇਕਰ ਕਿਤੇ ਪੰਚ ਜਾਂ ਸਰਪੰਚ ਨਾ ਚੁਣਿਆ ਜਾਵੇ ਅਤੇ ਸਰਕਾਰ ਸਮਝਦੀ ਹੈ ਕਿ ਕਿਸੇ ਵਜ੍ਹਾ ਨਾਲ ਜੇ population ਦੇ ਗਲਤ basis ਦੀ ਵਜ੍ਹਾ ਨਾਲ ਇਸ ਤਰ੍ਹਾਂ ਹੋ ਜਾਂਦਾ ਹੈ ਤਾਂ ਉਸ ਸਿਲਸਿਲੇ ਵਿਚ ਇਹ provision ਰਖਿਆ ਹੈ ਕਿ prescribed authority nominate ਕਰ ਦੇਵੇ । ਮੈਂ ਪੁਛਦਾ ਹਾਂ ਕਿਉਂ ਕਰੇ ਜਦੋਂ voters ਮੌਜੂਦ ਹਨ ਅਤੇ ਪਿੰਡਾਂ ਦੇ ਲੋਕ ਮੌਜੂਦ ਹਨ । ਮਹਿਜ਼ hypothetical ਗੱਲਾਂ ਕਰਨੀਆਂ ਕਿ ਇਸ ਤਰ੍ਹਾਂ ਹੋ ਜਾਵੇ ਤਾਂ ਇਸ ਤਰ੍ਹਾਂ ਕੀਤਾ ਜਾਵੇ, ਠੀਕ ਨਹੀਂ ਹੈ ਅਤੇ ਇਹ provision ਗਲਤ ਹੈ । ਜਦੋਂ ਪਿੰਡਾਂ ਵਿਚ voters ਮੌਜੂਦ ਹਨ ਤਾਂ ਚੁਣਾਉ ਦੀ ਸਿਰਫ date ਮੁਕਰਰ ਕਰਨ ਦੀ ਲੋੜ ਹੈ । ਭਾਵੇਂ ਉਥੇ 10 voters ਹੋਣ, 20 ਹੋਣ ਜਾਂ 40 ਹੋਣ ਚੁਣਾਉ ਕਰਾ ਦਿਉ । ਇਸ ਵਿਚ ਕਿਹੜੀ ਦਿੱਕਤ ਆਉਂਦੀ ਹੈ। ਮੈਂ ਮਾਸਟਰ ਜੀ ਨੂੰ ਪੁਛਦਾ ਹਾਂ ਕਿ ਕਿਉਂ ਚਾਹੁੰਦੇ ਹੋ ਕਿ ਹਰ ਜਗ੍ਹਾ ਇਹ prescribed authority ਦਖਲ ਅੰਦਾਜ਼ੀ ਕਰੇ ।

ਫਿਰ, ਸਪੀਕਰ ਸਾਹਿਬ, ਕਲਾਜ਼ 25 ਦਾ ਮਾਨ ਸਾਹਿਬ ਨੇ ਜ਼ਿਕਰ ਕੀਤਾ ਹੈ ਅਤੇ ਮੈਂ ਕਹਿੰਦਾ ਹਾਂ ਕਿ ਇਹ ਕਲਾਜ਼ ਹਰ ਇਕ ਨੂੰ ਚੁਭਦੀ ਹੈ। ਮੈਨੂੰ ਸਮਝ ਨਹੀਂ ਲਗਦੀ ਹੈ ਕਿ ਆਖਰ ਇਸ ਦਾ ਮਤਲਬ ਕੀ ਹੈ । ਮੇਰੀ ਅਰਜ਼ ਹੈ ਕਿ ਜਿਸ ਵਕਤ ਕਾਨੂੰਨ ਬਣਦਾ ਹੈ ਜਾਂ draft ਹੁੰਦਾ ਹੈ ਤਾਂ ਉਸਨੂੰ cabinet ਸੋਚਦੀ ਹੈ ਅਤੇ Legal Remembrancer ਦੀ opinion ਵੀ ਲਈ ਜਾਂਦੀ ਹੈ ਅਤੇ ਸਾਰੀ ਗਲ ਸੋਚ ਸਮਝ ਕੇ ਬਿਲ ਬਣਦਾ ਹੈ। ਉਸ ਤੋਂ ਬਾਅਦ ਫੇਰ ਜੇਕਰ ਇਹ power ਮੰਗੀ ਜਾਵੇ ਕਿ ਜੇਕਰ ਕੋਈ difficulty ਆਵੇ ਤਾਂ ਉਸਨੂੰ remove ਕਰਨ ਲਈ ਇਸ ਕਾਨੂੰਨ ਨੂੰ ਮੋੜ ਤੋੜ ਕੇ ਇਸਤੇਮਾਲ ਕਰ ਲਈਏ ਇਹ ਗੱਲ ਜਚਦੀ ਨਹੀਂ । ਮੈਂ ਕਹਿੰਦਾ

[ਸਰਦਾਰ ਰਾਮਦਿਆਲ ਸਿੰਘ]

ਹਾਂ ਕਿ ਕਾਨੂੰਨ ਬਣਾਉਣ ਦਾ ਅਧਿਕਾਰ ਅਸੈਂਬਲੀ ਨੂੰ ਹੀ ਹੈ ਅਤੇ ਜੇਕਰ ਲੋੜ ਪਵੇ ਤਾਂ ਇਸ ਨੂੰ ਹੀ ਕੋਈ ਤਬਦੀਲੀ ਕਰਨ ਦਾ ਅਧਿਕਾਰ ਹੈ । ਪਰ ਮਾਸਟਰ ਜੀ ਤਾਂ ਚਾਹੁੰਦੇ ਹਨ ਕਿ ਇਸ ਗੱਲ ਤੇ ਵੀ ਅਸੈਂਬਲੀ ਦੀ ਮੁਹਰ ਲਗਵਾ ਲਈ ਜਾਵੇ ਅਤੇ ਫੇਰ ਮੋੜ ਤੋੜ ਕੇ ਜਿਸ ਤਰ੍ਹਾਂ ਮਰਜ਼ੀ ਹੋਵੇ ਇਸਤੇਮਾਲ ਕਰ ਲਈਏ । ਮੈਂ ਕਹਿੰਦਾ ਹਾਂ ਕਿ ਇਹ provision ਬਹੁਤ ਖਤਰਨਾਕ ਹੈ।

ਇਥੇ ਪਾਸ ਕੀਤੇ ਜਾਣ ਦੇ ਬਾਅਦ ਵੀ ਇਹੋ ਜਿਹੀ ਰੱਦੋਬਦਲ ਕੀਤੀ ਜਾਏਗੀ । ਮੈਂ ਇਹ ਕਹਿੰਦਾ ਹਾਂ ਕਿ ਇਹ ਗੌਰਮਿੰਟ ਹਮੇਸ਼ਾ ਮੌਜੂਦ ਨਹੀਂ ਰਹਿਣੀ, ਕਲ੍ਹ ਨੂੰ ਕੋਈ ਹੋਰ ਵੀ Power ਵਿਚ ਆ ਸਕਦੀ ਹੈ । ਕਾਨੂੰਨ ਇਹੋ ਜਿਹਾ ਹੋਣਾ ਚਾਹੀਦਾ ਹੈ ਕਿ ਜਿਸ ਵਿਚ Assembly ਤੋਂ ਮੁਹਰ ਲੱਗਣ ਤੋਂ ਬਾਅਦ ਕੋਈ ਰੱਦੋਬਦਲ ਨਹੀਂ ਹੋਣੀ ਚਾਹੀਦੀ । ਜੇ ਇਨ੍ਹਾਂ ਨੂੰ difficulties remove ਕਰਨ ਦੇ ਅਧਿਕਾਰ ਦੇ ਦਿਤੇ ਗਏ ਤਾਂ ਇਸ ਨਾਲ ਸਾਰਾ ਮਤਲਬ ਹੀ ਬਦਲ ਸਕਦਾ ਹੈ । ਇਹ ਸਾਡੇ ਕੋਲੋਂ ਇਹ ਤਾਕਤ ਬਖਸ਼ਵਾਉਣਾ ਚਾਹੁੰਦੇ ਹਨ ਤਾਕਿ ਬਾਅਦ ਵਿਚ ਜਿਸ ਤਰ੍ਹਾਂ ਚਾਹੁਣ ਕਰ ਸਕਣ । ਇਸ ਲਈ ਮੈਂ ਸਮਝਦਾ ਹਾਂ ਕਿ ਅਸੈਂਬਲੀ ਤੋਂ ਇਲਾਵਾ ਸਰਕਾਰ ਨੂੰ ਕੋਈ Power ਨਹੀਂ ਦੇਣੀ ਚਾਹੀਦੀ ਕਿ ਉਹ ਕਾਨੂੰਨ ਵਿਚ ਰੱਦੋਬਦਲ ਕਰ ਸਕੇ ।

12.00 noon

ਸਪੀਕਰ ਸਾਹਿਬ, ਮੁਨੀ ਲਾਲ ਜੀ ਨੇ ਸਰਪੰਚਾਂ ਦੀ ਚੋਣ ਬਾਰੇ ਜੋ ਗੱਲ ਕਹੀ ਮੈਂ ਉਸ ਨਾਲ ਇਖਤਲਾਫ ਰਖਦਾ ਹਾਂ ਅਤੇ ਸਰਪੰਚਾਂ ਦੀ ਸਿੱਧੀ ਚੋਣ ਨੂੰ welcome ਕਰਦਾ ਹਾਂ । ਮੈਨੂੰ ਪਿੰਡ ਦੀ ਪੰਚਾਇਤ ਦਾ ਤਜਰਬਾ ਹੈ । ਉਥੇ ਕੀ ਹੁੰਦਾ ਹੈ ? ਲੋਕ ਅਨਪੜ੍ਹ ਹੁੰਦੇ ਹਨ ਅਤੇ ਮੈਂਬਰ ਅਨਪੜ੍ਹ ਹੁੰਦੇ ਹਨ । ਐਨੇ ਸਿਆਣੇ ਨਹੀਂ ਹੁੰਦੇ ਕਿ ਹਰ ਲਿਹਾਜ਼ ਨਾਲ ਚੀਜ਼ ਨੂੰ ਸੋਚ ਸਕਣ । ਇਹ ਠੀਕ ਹੈ ਕਿ majority ਤਾਂ ਫਿਰ ਵੀ prevail ਰਹੇਗੀ ਲੇਕਿਨ ਉਸ ਨਾਲ ਸਰਪੰਚ ਕੁਝ independent ਹੋਵੇਗਾ ਕਿਉਂਕਿ ਉਹ ਦੂਜੇ ਪੰਚਾਂ ਦੀ mercy ਤੇ ਨਹੀਂ ਹੋਵੇਗਾ । ਅਗਰ ਦੋ ਮੈਂਬਰਾਂ ਦੀ ਮਰਜ਼ੀ ਨਾਲ ਸਰਪੰਚ ਬਣ ਜਾਂਦਾ ਹੈ ਤਾਂ ਉਸ ਨੂੰ ਫੈਸਲਾ ਕਰਨ ਵਿਚ ਝਕਣਾ ਪੈਂਦਾ ਸੀ ਅਤੇ ਸੋਚਣਾ ਪੈਂਦਾ ਸੀ ਕਿ ਨੱਥਾ ਸਿੰਘ ਤੇ ਸੁਰਜੀਤ ਸਿੰਘ ਮੇਰੇ ਨਾਲ ਰਹਿਣਗੇ ਕਿ ਨਹੀਂ, ਇਸ ਕਰਕੇ ਉਸ ਨੂੰ ਝਿਜਕ ਕੇ action ਲੈਣਾ ਪੈਂਦਾ ਸੀ । ਇਸ ਲਈ ਮੈਂ ਸਮਝਦਾ ਹਾਂ ਕਿ ਸਿੱਧੀ election ਵਾਜਬ ਹੈ । ਮੁਨੀ ਲਾਲ ਜੀ ਦੀ ਗੱਲ ਨਾਲ ਮੈਂ agree ਨਹੀਂ ਕਰਦਾ ।

ਜਿਥੋਂ ਤਕ taxes ਦਾ ਸਵਾਲ ਹੈ ਮੈਨੂੰ ਤਜਰਬਾ ਹੈ ਕਿ ਚੁਲ੍ਹਾ ਟੈਕਸ ਬਾਰੇ ਭਾਵੇਂ ਲੱਖ ਹਿਦਾਇਤਾਂ ਹੋਣ ਇਸ ਟੈਕਸ ਦੀ ਉਗਰਾਹੀ ਨਹੀਂ ਹੋ ਸਕਦੀ । ਮੈਂ ਪੁਛਦਾ ਹਾਂ ਕਿ taxes ਦੇ ਕਿੰਨੇ arrears ਰਹਿੰਦੇ ਹਨ । ਕਿੰਨੀ ਉਗਰਾਹੀ ਹੋਣੀ ਕਾਹੀਦੀ ਸੀ ਤੇ ਕਿੰਨੀ ਹੋਈ ਹੈ ? ਮੈਂ ਦਸਣਾ ਚਾਹੁੰਦਾ ਹਾਂ ਕਿ tax ਇਸ ਤਰ੍ਹਾਂ ਨਹੀਂ ਉਗਰਾਹੇ ਜਾ ਸਕਦੇ । ਇਨ੍ਹਾਂ ਦੀ ਉਗਰਾਹੀ ਲਈ ਪੰਚਾਇਤਾਂ ਪਾਸ ਅਧਿਕਾਰ ਹੀ ਨਹੀਂ ਅਤੇ ਪੰਚਾਇਤਾਂ ਦੀ ਹਾਲਤ ਇਹ ਹੈ ਕਿ ਜਦੋਂ ਜਟ ਦੇ ਪਾਸ tax ਵਸੂਲ ਕਰਨ ਜਾਂਦੇ ਹਨ ਤਾਂ ਜੱਟ ਟੰਬਾ ਚੁਕ ਲੈਂਦਾ ਹੈ । ਇਸ ਕਰਕੇ ਚੁਲ੍ਹਾ ਟੈਕਸ ਦੀ ਉਗਰਾਈ ਕੋਈ ਨਹੀਂ ਹੁੰਦੀ । ਇਹ provision ਇਸ ਲਈ ਕੀਤੀ ਗਈ ਹੈ ਕਿ ਪੰਚਾਇਤਾਂ ਦੀ income ਵਧ ਜਾਏ । ਲੇਕਿਨ ਇਹ ਕਹਿੰਦੇ ਹਨ ਕਿ ਜੇਕਰ ਪੰਚਾਇਤਾਂ ਨਾ ਲੈਣਗੀਆਂ ਤਾਂ ਗੌਰਮਿੰਟ ਲਵੇਗੀ । ਜੇਕਰ ਪੰਚਾਇਤਾਂ ਵਾਜਬ ਨਹੀਂ ਸਮਝਦੀਆਂ ਕਿ ਲੋਕਾਂ ਤੇ ਇਹ ਭਾਰ ਪਾਇਆ ਜਾਏ ਤਾਂ

ਫੇਰ ਜੇ ਗੌਰਮਿੰਟ ਟੈਕਸ ਲਾਏਗੀ ਤਾਂ ਇਹ ਸਮਝਿਆ ਜਾਏਗਾ ਕਿ ਪੰਚਾਇਤ ਨੇ ਲਾਇਆ ਹੈ। ਮੈਂ ਪੁੱਛਦਾ ਹਾਂ ਕਿ ਕੀ ਉਸ ਵੇਲੇ ਉਗਰਾਹੀ ਤੰਗ ਨਹੀਂ ਕਰੇਗੀ ? ਸਿੱਧੀ ਗੱਲ ਹੈ ਕਿ ਹਰ ਇਕ land-holder, ਜੋ 5 ਵਿਘੇ ਜ਼ਮੀਨ ਦਾ ਮਾਲਕ ਹੈ, land revenue pay ਕਰਦਾ ਹੈ। ਇਸ ਲਈ ਤੁਸੀਂ ਸਿੱਧੀ ਗੱਲ ਕਿਉਂ ਨਹੀਂ ਕਰਦੇ ਕਿ land revenue ਦਾ ਹਿੱਸਾ 10% ਦੀ ਬਜਾਏ 20% ਕਰ ਦਿਤਾ ਜਾਏ। ਜੇਕਰ ਇਸ ਤਰ੍ਹਾਂ ਕਰੋਗੇ ਤਾਂ ਇਸ ਕਿਸਮ ਦੇ taxes enforce ਨਹੀਂ ਕਰਨੇ ਪੈਣਗੇ। ਵੈਸੇ ਤਾਂ ਗੌਰਮਿੰਟ ਕੋਲ ਹੋਰ ਕਈ resources ਹਨ, ਮੈਂ ਮਹਿਕਮਿਆਂ ਦਾ ਨਾਂ ਨਹੀਂ ਲੈਣਾ ਚਾਹੁੰਦਾ ਜਿਥੇ ਕਿ ਮਹਿਜ਼ luxury ਲਈ provision ਹੁੰਦੀ ਹੈ ਲੇਕਿਨ ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਹ ਟੈਕਸ ਲਾਉਣਾ ਹੀ ਹੈ ਤਾਂ land revenue 10% ਦੀ ਬਜਾਏ 20% ਕਰ ਦਿਉ। ਜਿਥੋਂ ਤਕ ਹਰੀਜਨ ਭਰਾਵਾਂ ਦਾ ਸਵਾਲ ਹੈ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਪੈਸੇ ਦੀ ਤੰਗੀ ਹੈ ਅਤੇ ਉਹ ਡੰਗਰ ਪਸ਼ੂ ਪਾਲ ਕੇ ਰੋਟੀ ਖਾਂਦੇ ਹਨ ਇਸ ਲਈ ਉਨ੍ਹਾਂ ਕੋਲੋਂ ਉਗਰਾਹੁਣਾ ਵਾਜਬ ਨਹੀਂ। Professional Tax ਦੁਕਾਨਦਾਰਾਂ ਤੇ ਲਾਉਣਾ ਚਾਹੀਦਾ ਹੈ ਜਿਹੜੇ ਕਿ ਲੋਕਾਂ ਦਾ ਸਿਰ ਮੁੰਨਦੇ ਹਨ ਅਤੇ ਅੱਧੀ ਜਿਣਸ ਦੀ ਡਿਉੜੀ ਕਰ ਲੈਂਦੇ ਹਨ। ਜੇਕਰ ਹਰੀਜਨਾਂ ਤੇ ਨਾ ਲਾਉ ਤਾਂ ਕੋਈ ਹਰਜ ਨਹੀਂ। ਏਨੇ ਲਫਜ਼ ਕਹਿ ਕੇ ਮੈਂ ਬੈਠਦਾ ਹਾਂ।

**ਸਰਦਾਰ ਪਰੀਤਮ ਸਿੰਘ ਸਾਹੋਕੇ** ( ਸੁਨਾਮ, ਰਿਜ਼ਰਵਡ ) : ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਅੱਜ ਸਾਡੇ ਸਾਹਮਣੇ ਪੰਚਾਇਤ ਰਾਜ ਐਕਟ ਆਇਆ ਹੈ। ਇਸ ਤੇ ਵਿਚਾਰ ਕਰਦੇ ਹੋਏ ਸਰਦਾਰ ਭੂਪਿੰਦਰ ਸਿੰਘ ਜੀ ਮਾਨ ਨੇ, ਸ਼ਾਇਦ ਇਸ ਕਰਕੇ ਕਿ ਮਾਸਟਰ ਗੁਰਬੰਤਾ ਸਿੰਘ ਹਰੀਜਨ ਵਜ਼ੀਰ ਨੇ, ਇਹ ਬਿਲ ਪੇਸ਼ ਕੀਤਾ ਹੈ, ਪੰਚਾਇਤ ਐਕਟ ਦੀ ਥਾਂ ਇਸ ਨੂੰ ਹਰੀਜਨਾਂ ਦਾ ਐਕਟ ਸਮਝ ਲਿਆ ਹੈ। ਉਨ੍ਹਾਂ ਦੀ ਸਪੀਚ ਤੋਂ ਇਹ ਜਾਪਦਾ ਹੈ ਕਿ ਉਨ੍ਹਾਂ ਨੂੰ ਕਿਸੇ ਹਰੀਜਨ ਨੇ ਘੂਰਿਆ ਹੈ। ਉਨ੍ਹਾਂ ਨੇ ਆਪਣੀ ਸਪੀਚ ਵਿਚ ਜ਼ਿਕਰ ਕੀਤਾ ਕਿ ਹਰੀਜਨ ਮੁਜ਼ਾਰੇ ਖੇਤਾਂ ਵਿਚ ਘਾ ਖੋਤਣ ਜਾਂਦੇ ਹਨ ਤਾਂ ਨਾਲ ਵਾੜ ਵੀ ਪੁਟ ਲਿਆਂਦੇ ਹਨ। ਜਿਸ ਦਾ ਨਤੀਜਾ ਇਹ ਹੈ—ਕਿ ਕਹਿੰਦੇ ਹਨ ਕਿ ਇਕ ਘੁਮਾਰੀ ਨੂੰ ਘੁਮਾਰ ਨੇ ਕੁਟਿਆ। ਘੁਮਾਰੀ ਦਾ ਘੁਮਾਰ ਤੇ ਤਾਂ ਜ਼ੋਰ ਨਹੀਂ ਚਲਿਆ, ਉਹ ਖੋਤੇ ਦੇ ਕੰਨ ਮਰੋੜਨ ਲਗ ਪਈ।

ਇਸੇ ਤਰ੍ਹਾਂ ਇਨ੍ਹਾਂ ਦਾ ਹੋਰ ਤੇ ਕਿਤੇ ਜ਼ੋਰ ਨਹੀਂ ਚਲਿਆ ਇਹ ਹਰੀਜਨਾਂ ਦੇ ਕੰਨ ਪੁਟਣ ਲਗ ਪਏ ਹਨ। ਇਸ ਤੋਂ ਅਗੇ ਸਪੀਕਰ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਹਰੀਜਨਾਂ ਨੂੰ ਸਰਪੰਚ ਬਣਾਇਆ ਜਾਂਦਾ ਹੈ। ਮੈਂ ਪੁੱਛਦਾ ਹਾਂ ਕਿ ਇਸ ਵਿਚ ਹਰੀਜਨਾਂ ਦਾ ਕੀ ਕਸੂਰ ਹੈ ਜੇ ਕਿਸੇ ਥਾਂ ਤੇ ਹਰੀਜਨ ਜ਼ਿਆਦਾ ਹੋਣ ਅਤੇ ਉਥੇ ਹਰੀਜਨ ਸਰਪੰਚ ਬਣ ਜਾਏ। ਅੱਜ ਦਾ ਜ਼ਮਾਨਾ ਜਮਹੂਰੀਅਤ ਦਾ ਜ਼ਮਾਨਾ ਹੈ। ਇਸ ਵਿਚ ਜ਼ਰੂਰੀ ਨਹੀਂ ਕਿ ਭੂਪਿੰਦਰ ਸਿੰਘ ਮਾਨ ਜਿਹੜਾ ਸਾਰੇ ਪਿੰਡ ਵਿਚ ਹੈਂਕੜ ਰਖਦਾ ਹੈ, ਪਿੰਡ ਵਾਲੇ ਉਸੇ ਨੂੰ ਸਰਪੰਚ ਬਣਾਉਣ। ਪਿੰਡ ਦਾ ਕੋਈ ਵੀ ਆਦਮੀ, ਚਾਹੇ ਉਹ ਹਰੀਜਨ ਹੋਵੇ, ਚਾਹੇ ਤਰਖਾਣ, ਚਾਹੇ ਕਿਸੇ ਹੋਰ ਕੌਮ ਨਾਲ ਸਬੰਧ ਰਖਦਾ ਹੋਵੇ, ਜੋ ਸੱਚੇ ਮਾਨਿਆਂ ਵਿਚ ਪਿੰਡ ਦੀ ਸੇਵਾ ਕਰਦਾ ਹੈ, ਜ਼ਾਤ, ਪਾਤ, ਦੇ ਝਗੜਿਆਂ ਤੋਂ ਉੱਚਾ ਉਠ ਕੇ ਸਹੀ ਮਾਨਿਆਂ ਵਿਚ ਸੇਵਾ ਕਰਦਾ ਹੈ ਤਾਂ ਜੇ ਉਸ ਨੂੰ ਸਰਪੰਚ ਬਣਾਇਆ ਜਾਏ ਤਾਂ ਇਨ੍ਹਾਂ ਨੂੰ ਇਹ ਗੱਲ ਕਿਉਂ ਚੁੱਭਦੀ ਹੈ।

[ਸਰਦਾਰ ਪ੍ਰੀਤਮ ਸਿੰਘ ਸਾਹੋਕੇ]

ਉਹ ਚਾਹੁੰਦੇ ਹਨ ਕਿ ਪੁਰਾਣੇ ਤਰੀਕੇ ਨਾਲ ਜਿਵੇਂ ਬਿਸਵੇਦਾਰਾਂ ਦਾ ਰਾਜ ਹੁੰਦਾ ਸੀ, ਰਾਜਿਆਂ ਦਾ ਰਾਜ ਹੁੰਦਾ ਸੀ, ਉਸੇ ਤਰ੍ਹਾਂ ਹੀ ਰਹੇ। ਮੈਂ ਮਾਨ ਸਾਹਿਬ ਨੂੰ, ਸਪੀਕਰ ਸਾਹਿਬ, ਆਪ ਦੇ ਰਾਹੀਂ ਦਸ ਦੇਣਾ ਚਾਹੁੰਦਾ ਹਾਂ ਕਿ ਉਹ ਮਾਂ ਮਰ ਗਈ ਹੈ ਜਿਹੜੀ ਦਹੀਂ ਨਾਲ ਟੁਕਰ ਦਿਆ ਕਰਦੀ ਸੀ। ਅੱਜ ਇਸ ਤਰ੍ਹਾਂ ਨਹੀਂ ਹੋ ਸਕਦਾ ਕਿ ਜਿਸ ਨੂੰ ਚਾਹੁਣ ਉਸ ਨੂੰ ਰਾਜ ਤਿਲਕ ਦੇਣ। ਉਹ ਮਾਵਾਂ ਮਰ ਗਈਆਂ ਜਿਹੜੀਆਂ ਰਾਜਿਆਂ ਨੂੰ ਜਨਮ ਦੇਂਦੀਆਂ ਸਨ। ਕਈ ਪਿੰਡਾਂ ਵਿਚ ਹਰੀਜਨ ਸਰਪੰਚ ਨੇ, ਉਨ੍ਹਾਂ ਥਾਵਾਂ ਵਿਚ ਵੀ ਜਿੱਥੇ ਜ਼ਿਮੀਂਦਾਰਾਂ ਦੀ ਜ਼ਿਆਦਾ ਆਬਾਦੀ ਹੈ, ਉਨ੍ਹਾਂ ਪਿੰਡਾਂ ਵਿਚ ਜਿਥੇ ਸ਼ਾਹੂਕਾਰਾਂ ਦੀ ਜ਼ਿਆਦਾ ਆਬਾਦੀ ਹੈ। ਰਾਮਦਾਸੀਆਂ ਤੇ ਚੁਮਾਰਾਂ ਨੂੰ ਸਰਪੰਚ ਬਣਾਉਣਾ ਮੈਂ ਸਮਝਦਾ ਹਾਂ ਕਿ ਅੱਜ ਦੇ ਜ਼ਮਾਨੇ ਨਾਲ ਢੁਕਦਾ ਹੈ। ਇਸ ਦਾ ਅਸਲ ਕਾਰਨ ਕੀ ਹੈ ? ਪਿੰਡਾਂ ਵਾਲੇ ਸਮਝਦੇ ਹਨ ਕਿ ਅਗਰ ਅਸੀਂ ਸਰਦਾਰ ਭੁਪਿੰਦਰ ਸਿੰਘ ਮਾਨ ਵਰਗੇ ਨੂੰ ਸਰਪੰਚ ਬਣਾਇਆ ਤਾਂ ਉਸ ਨੇ ਲੋਕਾਂ ਦੀ ਕੀ ਭਲਾਈ ਕਰਨੀ ਹੈ। ਉਹ ਕਹਿਣਗੇ ਕਿ law ਇਹ ਕਹਿੰਦਾ ਹੈ, ਮੇਰਾ lecture ਸੁਣੋ ਤੇ ਮੇਰੀ ਐਨਕ ਵਲ ਵੇਖੋ। ਸਪੀਕਰ ਸਾਹਿਬ, ਲੋਕ ਇਹ ਨਹੀਂ ਵੇਖਣਾ ਚਾਹੁੰਦੇ ਕਿ ਖਿਚਵੀਂ ਪੱਗ ਕੌਣ ਬੰਨ੍ਹਦਾ ਹੈ, ਅਸੈਂਬਲੀ ਵਿਚ lecture ਕੌਣ ਦੇਂਦਾ ਹੈ। ਲੋਕ ਇਹ ਚਾਹੁੰਦੇ ਹਨ ਕਿ ਜੋ ਸਹੀ ਮਹਿਨਿਆਂ ਵਿਚ ਲੋਕ ਸੇਵਾ ਕਰਦਾ ਹੈ ਉਸ ਨੂੰ ਸਰਪੰਚ ਬਣਾਇਆ ਜਾਏ। ਜਨਾਬ ਸਪੀਕਰ ਸਾਹਿਬ, ਭੁਪਿੰਦਰ ਸਿੰਘ ਮਾਨ ਬੜੇ ਪੁਰਾਣੇ parliamentarian ਹਨ। ਉਹ ਪਾਰਲੀਮੈਂਟ ਦੇ ਮੈਂਬਰ ਵੀ ਰਹੇ ਹਨ ਸਾਬਕ ਵਜ਼ੀਰ ਵੀ ਰਹੇ ਹਨ ਤੇ ਅਸੈਂਬਲੀ ਵਿਚ ਦੋ ਵਾਰ ਮੈਂਬਰ ਵੀ ਮੁੰਤਖਿਬ ਹੋ ਕੇ ਆਏ ਹਨ। ਅਗਲੇ ਦਿਨ ਉਨ੍ਹਾਂ ਨੇ ਬੀਬੀਆਂ ਦੀ ਮੁਖਾਲਫਤ ਕੀਤੀ ਸੀ। ਅੱਜ ਪੰਚਾਇਤ ਬਿਲ ਵਿਚ ਉਨ੍ਹਾਂ ਨੇ ਬੀਬੀਆਂ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਕਿਹਾ ਕਿ ਹਰੀਜਨ ਜਦ ਵਜ਼ੀਰ ਬਣ ਸਕਦੇ ਹਨ ਤਾਂ ਹਰੀਜਨ ਇਸਤਰੀਆਂ ਨੂੰ ਵੀ ਨੁਮਾਇੰਦਗੀ ਮਿਲਣੀ ਚਾਹੀਦੀ ਹੈ। ਸਰਦਾਰ ਭੁਪਿੰਦਰ ਸਿੰਘ ਮਾਨ ! ਇਸਤਰੀ ਜਾਤੀ ਭੁੱਲ ਨਹੀਂ ਸਕਦੀ, ਤੂੰ ਜੋ ਸਾਡੇ ਹੱਕਾਂ ਤੇ ਛਾਪਾ ਮਾਰਨ ਲਗਾ ਹੈਂ, ਇਸਤਰੀ ਜਾਤੀ ਖੁਸ਼ ਨਹੀਂ ਹੋਣ ਲੱਗੀ। ਜਿਥੋਂ ਤਕ ਭੁਪਿੰਦਰ ਸਿੰਘ ਮਾਨ ਦੇ ਆਪਣੇ ਪਿੰਡ ਦਾ ਤਾਲੁਕ ਹੈ ਪਹਿਲਾਂ ਇਹ ਬਰਨਾਲੇ ਵਿਚ ਰਹਿੰਦੇ ਸੀ। ਅੱਜ ਕਲ੍ਹ ਆਮ ਰਿਵਾਜ ਚਲਿਆ ਹੈ ਕਿ ਬਰਾਦਰੀ ਦੀਆਂ ਵੋਟਾਂ ਪੈਂਦੀਆਂ ਨੇ। ਉਨ੍ਹਾਂ ਨੇ ਸਮਝਿਆ ਕਿ ਉਸ ਥਾਂ ਤੇ ਚਲੇ ਜਾਈਏ ਜਿਥੇ ਮਾਨਾਂ ਦੀ ਆਬਾਦੀ ਜ਼ਿਆਦਾ ਹੋਵੇ। ਮਾਨਾਂ ਨੇ ਬੜੀ ਕਿਰਪਾ ਕੀਤੀ ਭੁਪਿੰਦਰ ਸਿੰਘ ਮਾਨ ਨੂੰ ਜਿਤਾ ਦਿਤਾ। ਇਹ ਵਜ਼ੀਰ ਬਣ ਗਏ ਤੇ ਇਲਾਕੇ ਦੇ ਲੋਕ ਇਨ੍ਹਾਂ ਕੋਲ ਕੰਮ ਵਾਸਤੇ ਆਇਆ ਕਰਨ।

**Mr. Speaker** : Please don't be personal.

**ਸਰਦਾਰ ਪ੍ਰੀਤਮ ਸਿੰਘ ਸਾਹੋਕੇ** : ਜਨਾਬ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਹ ਕੁਦਰਤੀ ਗੱਲ ਹੈ ਕਿ ਜਿਸ ਕਿਸੇ ਥਾਂ ਤੇ ਆਦਮੀ ਵਸਦਾ ਹੈ ਉਸਦੀ ਖਾਹਸ਼ ਹੁੰਦੀ ਹੈ ਕਿ ਮੇਰੀ ਸ਼ਾਨ ਹੋਵੇ। ਬਦਕਿਸਮਤੀ ਹੈ ਕਿ ਕਈ ਥਾਵਾਂ ਤੇ ਹਰੀਜਨਾਂ ਦੀ ਆਬਾਦੀ ਜ਼ਿਆਦਾ ਹੁੰਦੀ ਹੈ। ਜਿਥੇ ਕਿਸੇ ਸ਼ਰੇਣੀ ਦੀ ਆਬਾਦੀ ਜ਼ਿਆਦਾ ਹੋਵੇ ਉਥੇ ਕੁਦਰਤੀ ਤੌਰ ਤੇ ਉਸ ਆਬਾਦੀ ਦਾ ਸਰਪੰਚ ਚੁਣਿਆ ਜਾਂਦਾ ਹੈ। ਮਿਊਂਸਪਲ ਕਮੇਟੀ ਦਾ ਮੈਂਬਰ ਚੁਣਿਆ ਜਾਂਦਾ ਹੈ। ਉਥੇ ਸਰਪੰਚ ਹਰੀਜਨਾਂ ਨੇ ਬਣਨਾ ਹੈ, ਹੋਰ ਆਦਮੀ ਨੇ

ਲਾਜ਼ਮੀ ਤੌਰ ਤੇ ਹਾਰ ਜਾਣਾ ਹੈ । ਘੋੜੀ ਾਂਗੀ ਸੀ ਚੜ੍ਹਨ ਨੂੰ ਵਛੇਰਾ ਢੁਕਣਾ ਪਿਆ । ਵੋਟਾਂ ਕਰ ਕੇ ਚੌਧਰ ਕਿਸੇ ਹੋਰ ਦੀ ਬਣ ਗਈ । ਸਪੀਕਰ ਸਾਹਿਬ, ਸ਼੍ਰੀ ਮੂਨੀ ਲਾਲ ਨੇ ਕਿਹਾ ਕਿ ਸਰਪੰਚ direct election ਨਾਲ ਨਾ ਚੁਣਿਆ ਜਾਏ । ਪੈਪਸੂ ਵਿਚ ਸਰਪੰਚ direct Election ਨਾਲ ਹੁੰਦੇ ਸਨ । ਉਹ ਲੋਕ ਸਮਝਦੇ ਸਨ ਕਿ ਜਿਹੜਾ ਸਰਪੰਚ ਬਣੇ ਉਹ ਸਾਰਿਆਂ ਨੂੰ ਇਕ ਨਜ਼ਰ ਨਾਲ ਵੇਖੇ । ਜੇ ਸਰਕਾਰ ਇਹ ਗੱਲ ਰਖੇ ਕਿ ਸਰਪੰਚ ਦੀ ਸਿੱਧੀ election ਹੋਵੇ ਤਾਂ ਇਹ ਬੜੀ ਚੰਗੀ ਗੱਲ ਹੈ ।

ਇਸ ਦੇ ਇਲਾਵਾ ਮੈਂ ਇਕ ਹੋਰ ਅਰਜ਼ ਕਰਨਾ ਚਾਹੁੰਦਾ ਹਾਂ । ਪੰਚਾਇਤਾਂ ਦੀਆਂ elections ਹੋਇਆਂ ਬੜੀ ਦੇਰ ਹੋ ਗਈ ਹੈ । ਇਹ elections ਛੇਤੀ ਤੋਂ ਛੇਤੀ ਹੋਣੇ ਚਾਹੀਦੇ ਹਨ । ਦੂਜੀ ਗੱਲ ਇਹ ਹੈ ਕਿ ਪੁਰਾਣੀਆਂ ਪੰਚਾਇਤਾਂ ਨੂੰ ਸਰਕਾਰ ਵਲੋਂ ਕੁਝ ਸਹੂਲਤਾਂ ਮਿਲੀਆਂ ਹੋਈਆਂ ਹਨ । ਉਹ ਰੁਪਿਆ ਪੰਚਾਇਤਾਂ ਕੋਲ ਪਿਆ ਹੈ ਤੇ ਉਹ ਖਰਚ ਨਹੀਂ ਕਰ ਸਕੀਆਂ । ਜਿਸ ਲਈ ਮੈਂ ਅਰਜ਼ ਕਰਾਂਗਾ ਕਿ elections ਤੋਂ ਪਹਿਲਾਂ ਪਹਿਲਾਂ ਪੁਰਾਣੀਆਂ ਪੰਚਾਇਤਾਂ ਦੇ ਹਿਸਾਬ ਕਿਤਾਬ check ਕੀਤੇ ਜਾਣ ਤੇ ਫੇਰ elections ਕਰਾਈਆਂ ਜਾਣ ।

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ): ਸ਼੍ਰੀਮਾਨ ਸਪੀਕਰ ਸਾਹਿਬ, ਬੜੀ ਹਿਚਕਚਾਹਟ ਦੇ ਬਾਅਦ ਸਾਡੀ ਸਰਕਾਰ ਨੇ ਇਹ ਬਿਲ ਅਸੈਂਬਲੀ ਵਿਚ ਲਿਆਂਦਾ ਹੈ । ਪੰਜਾਬ ਵਿਚ ਪੰਚਾਇਤਾਂ ਦੀਆਂ elections 1953 ਵਿਚ ਹੋਈਆਂ ਸਨ । ਉਸ ਦੇ ਬਾਅਦ ਇਹ elections ਤਿੰਨ ਸਾਲ ਦੇ ਬਾਅਦ ਯਾਨੀ 1956 ਵਿਚ ਹੋਣੀਆਂ ਸਨ ਤੇ ਫੇਰ 1959 ਵਿਚ । ਪਰ ਸਾਡੀ ਸਰਕਾਰ ਨੇ ਆਪਣੀ ਨਾਅਹਿਲੀਅਤ ਦਾ ਸਬੂਤ ਦਿਤਾ ਹੈ ਤੇ 1,18,800 ਰੁਪਏ ਖ਼ਰਚ ਕਰਨ ਦੇ ਬਾਵਜੂਦ elections ਨਾ ਕਰਵਾਈਆਂ । ਇਸ ਸਬੰਧ ਵਿਚ bogus ਦਲੀਲਾਂ ਦਿੱਤੀਆ ਗਈਆਂ ਹਨ । ਹੁਣ ਵੀ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ ਉਸ ਦੇ $\frac{2}{3}$ ਅੰਗ ਚੰਗੇ ਹਨ ਜਿਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ । ਕੁਝ ਕਮਜ਼ੋਰੀਆਂ ਵੀ ਹਨ, ਜਿਹੜੀਆਂ ਮੈਂ ਤੁਹਾਡੀ ਮਾਰਫ਼ਤ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ । ਜਿਥੋਂ ਤਕ ਸਰਪੰਚ ਦੀ ਸਿੱਧੀ ਚੋਣ ਦਾ ਸਬੰਧ ਹੈ, ਇਹ ਅੰਗ ਬਹੁਤ ਚੰਗਾ ਹੈ । ਮੈਂ ਇਸ ਦਾ ਸਵਾਗਤ ਕਰਦਾ ਹਾਂ ।

ਦੂਜੀ ਗੱਲ ਇਹ ਹੈ ਕਿ ਔਰਤਾਂ ਨੂੰ reservation ਦਿੱਤੀ ਗਈ ਹੈ । ਇਹ provision ਵੀ ਬਹੁਤ ਚੰਗਾ ਹੈ । ਲੇਕਿਨ ਇਸ ਦੇ ਨਾਲ ਪਿਛੜੇ ਹੋਏ ਲੋਕਾਂ ਨੂੰ ਦਿੱਕਤ ਆਵੇਗੀ । ਇਸ ਬਿਲ ਵਿਚ ਕੁਝ ਨਾ ਕੁਝ ਲਚਕ ਰਹਿਣੀ ਚਾਹੀਦੀ ਹੈ । ਜਿਹੜੇ backward ਲੋਕ ਹਨ, ਉਨ੍ਹਾਂ ਵਿਚ ਲੜਕੀ ਸਰਪੰਚ ਨਹੀਂ ਬਣੇਗੀ ਕਿਉਂਕਿ ਸ਼ਾਦੀ ਦੇ ਬਾਅਦ ਉਹ ਦੂਜੇ ਘਰ ਜਾਏਗੀ । ਜਿਹੜੀ ਪਿੰਡ ਦੀ ਔਰਤ ਹੈ ਉਹ ਮੈਂਬਰ ਬਣੇਗੀ । ਉਹ ਔਰਤਾਂ ਜਿਹੜੀਆਂ ਮਰਦਾਂ ਦੇ ਸਾਹਮਣੇ ਘੁੰਡ ਕਢਦੀਆਂ ਹਨ ਜੇ ਉਨ੍ਹਾਂ ਨੂੰ ਪਾਰਟੀਆਂ ਨੇ Co-opt ਕਰ ਲਿਆ ਤਾਂ ਉਹ ਜ਼ਿਆਦਾ ਫ਼ਾਇਦਾਮੰਦ ਸਾਬਤ ਨਹੀਂ ਹੋ ਸਕਣਗੀਆਂ । Rules ਬਣਾਉਣ ਵੇਲੇ ਇਸ ਵਿਚ ਲਚਕ ਰਖੀ ਜਾਏ । ਦੂਜੀ ਚੀਜ਼ ਇਹ ਹੈ ਕਿ ਔਰਤਾਂ ਵਾਸਤੇ ਸਿੱਧੀ ਚੋਣ ਨਾ ਹੋਵੇ, Co-opt ਕਰ ਲਿਆ ਜਾਏ । ਬਿਲ ਵਿਚ ਇਹ ਕਮਜ਼ੋਰੀ ਹੈ । ਉਨ੍ਹਾਂ ਨੂੰ ਵੋਟ ਦਾ ਹੱਕ ਲਾਜ਼ਮੀ ਤੌਰ ਤੇ ਹੋਣਾ ਚਾਹੀਦਾ ਹੈ ।

[ਪੰਡਤ ਰਾਮ ਕਿਸ਼ਨ ਭੜੋਲੀਆਂ]

ਤੀਸਰੀ ਗੱਲ ਜੋ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਸ ਤਰ੍ਹਾਂ ਸਰਪੰਚ voters ਦੀਆਂ ਵੋਟਾਂ ਨਾਲ ਚੁਣੇ ਜਾਂਦੇ ਨੇ ਇਸੇ ਤਰ੍ਹਾਂ Adalti Panchayats ਵੀ ਸਿੱਧੀਆਂ ਆਮ ਵੋਟਾਂ ਨਾਲ ਚੁਣੀਆਂ ਜਾਣੀਆਂ ਚਾਹੀਦੀਆਂ ਹਨ ਕਿਉਂਕਿ ਪੈਪਸੂ ਵਿਚ ਆਮ ਵੋਟਾਂ ਨਾਲ Adalti Panchayats ਚੁਣੀਆਂ ਗਈਆਂ ਸਨ। ਇਹ ਬਿਲ ਪੇਸ਼ ਕਰਦੇ ਹੋਏ ਵਜ਼ੀਰ ਸਾਹਬ ਨੇ ਨਹੀਂ ਦੱਸਿਆ ਕਿ ਆਖ਼ਰ ਕਿਹੜਾ ਨੁਕਸ ਸੀ ਕਿ ਸਿੱਧੀਆਂ ਚੋਣਾਂ ਬੰਦ ਕਰ ਦਿੱਤੀਆਂ ਗਈਆਂ ਨੇ। ਇਸ ਤੇ ਪਾਬੰਦੀ ਕਿਉਂ ਲਗਾਈ ਗਈ ਹੈ। ਅਦਾਲਤੀ ਪੰਚਾਇਤਾਂ ਦੀ ਚੋਣ ਵੀ ਸਿੱਧੀ ਲੋਕਾਂ ਦੀਆਂ ਵੋਟਾਂ ਨਾਲ ਹੋਣੀ ਚਾਹੀਦੀ ਹੈ। ਜਮਹੂਰੀਅਤ ਦਾ ਜਿਹੜਾ ਆਮ ਹੱਕ ਹੈ ਉਸ ਨੂੰ ਕਾਇਮ ਰਖਣਾ ਚਾਹੀਦਾ ਹੈ ਤੇ ਉਨ੍ਹਾਂ ਤੇ ਕਿਸੇ ਕਿਸਮ ਦੀ ਪਾਬੰਦੀ ਨਹੀਂ ਰਹਿਣੀ ਚਾਹੀਦੀ। ਇਸ ਦੇ ਵਿਚ ਇਹ provision ਰੱਖਿਆ ਗਿਆ ਹੈ ਕਿ ਹਰ 6 ਮਹੀਨੇ ਬਾਅਦ ਹਾੜੀ ਅਤੇ ਸੌਣੀ ਦੇ ਮੌਕੇ ਗਰਾਮ ਸਭਾ ਇਕੱਠੀ ਹੋਏਗੀ ਅਤੇ ਗਰਾਮ ਪੰਚਾਇਤ ਤੋਂ ਉਸ ਦੇ ਕੰਮਾਂ ਬਾਰੇ ਪੁਛ ਗਿਛ ਕਰੇਗੀ ਅਤੇ ਦੇਖੇਗੀ ਕਿ ਉਸ ਨੇ ਪਿਛਲੇ 6 ਮਹੀਨਿਆਂ ਵਿਚ ਕੀ progress ਕੀਤੀ ਹੈ। ਉਸ ਦਾ ਠੀਕ ਜਾਇਜ਼ਾ ਲੈ ਸਕੇਗੀ। ਪੰਚਾਇਤਾਂ ਵਿਚ ਜਿਹੜੀ ਰੁਪਏ ਦੀ ਗੜ ਬੜ ਹੁੰਦੀ ਹੈ, ਨਹੀਂ ਹੋ ਸਕੇਗੀ। ਹਰ 6 ਮਹੀਨੇ ਬਾਅਦ ਪੰਚਾਇਤਾਂ ਦਾ ਹਿਸਾਬ ਦੇਖਿਆ ਜਾਏਗਾ। ਉਹ ਆਮ ਲੋਕਾਂ ਦੇ ਸਾਹਮਣੇ ਜ਼ਾਹਰ ਹੋ ਜਾਣਗੇ। ਇਹ ਇਕ ਨਿਹਾਇਤ ਅੱਛੀ ਗੱਲ ਹੈ। ਏਸ ਤੇ ਪੂਰੇ ਤੌਰ ਤੇ ਅਮਲ ਹੋਵੇ।

ਇਸ ਬਿਲ ਦੇ ਵਿਚ ਕੁਛ ਕਮਜ਼ੋਰੀਆਂ ਹਨ। ਉਹ ਕਾਫ਼ੀ ਗੰਭੀਰ ਕਮਜ਼ੋਰੀਆਂ ਹਨ ਮੈਂ ਸਮਝਦਾ ਹਾਂ ਕਿ ਜਦੋਂ ਤੱਕ ਉਹ ਕਮਜ਼ੋਰੀਆਂ ਦੂਰ ਨਾ ਕੀਤੀਆਂ ਜਾਣ ਇਹ ਬਿਲ ਜਿਸ purpose ਲਈ ਲਿਆਂਦਾ ਜਾ ਰਿਹਾ ਹੈ ਉਹ purpose ਪੂਰਾ ਨਹੀਂ ਹੋ ਸਕਦਾ। ਪਿੰਡਾਂ ਵਿਚ ਪੰਚਾਇਤਾਂ ਦੀ ਬਹੁਤ ਬੜੀ ਅਹਮੀਅਤ ਹੈ। ਇਸ Bill ਦੇ ਵਿਚ ਨੁਕਾਇਸ ਹਨ, ਕਮਜ਼ੋਰੀਆਂ ਜ਼ਰੂਰ ਹਨ। ਜਨਾਬ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਕੂਮਤ ਅੱਗੇ ਇਹ ਰੱਖਣਾ ਚਾਹੁੰਦਾ ਹਾਂ। ਇਹ ਜ਼ਰੂਰੀ ਨਹੀਂ ਕਿ ਇਸ ਬਿਲ ਨੂੰ ਅਫ਼ਰਾ ਤਫ਼ਰੀ ਵਿਚ ਪਾਸ ਕੀਤਾ ਜਾਏ। ਅਸੀਂ ਤਜਰਬੇ ਨਾਲ ਦੇਖਿਆ ਹੈ ਕਿ ਸਾਡੀ ਸਰਕਾਰ ਨੇ ਬਹੁਤ ਸਾਰੇ ਕਾਨੂੰਨ majority ਦੀ ਤਾਕਤ ਨਾਲ ਏਥੋਂ ਪਾਸ ਕਰਵਾਏ ਹਨ। ਹਰ 6 ਮਹੀਨੇ ਯਾ ਸਾਲ ਮਗਰੋਂ ਉਸ ਦੇ ਵਿਚ ਤਰਮੀਮਾਂ ਲਿਆਉਣ ਦੀ ਲੋੜ ਪੈਂਦੀ ਹੈ। ਇਸ ਲਈ ਅਗਰ ਸਰਕਾਰ ਅਜਿਹਾ ਬਿਲ ਲਿਆਉਂਦੀ ਹੈ ਤਾਂ ਇਹ ਕੋਈ ਅਕਲ ਦੀ ਗੱਲ ਨਹੀਂ ਕਿ ਹਰ 6 ਮਹੀਨੇ ਯਾ ਸਾਲ ਮਗਰੋਂ ਉਸ ਦੇ ਵਿਚ ਤਰਮੀਮਾਂ ਲਿਆਂਦੀਆਂ ਜਾਣ ਉਹ ਸਰਕਾਰ ਚੰਗੀ ਸਮਝੀ ਜਾਂਦੀ ਹੈ ਜਿਸ ਦਾ ਇਕ ਵਾਰ ਦਾ ਬਣਾਇਆ ਹੋਇਆ ਬਿਲ 20, 30, 40 ਜਾਂ 50 ਸਾਲ ਤੱਕ, ਇਕ ਲੰਮਾ ਅਰਸਾ ਕੱਟ ਜਾਏ। ਜਿਸ ਬਿਲ ਵਿਚ ਹਰ ਵਾਰ ਤਰਮੀਮ ਹੋਵੇ ਇਹ ਸਰਕਾਰ ਦੀ ਅਕਲ ਦੀ ਨਿਸ਼ਾਨੀ ਨਹੀਂ। ਇਸ ਵਾਸਤੇ ਮੈਂ ਵਜ਼ੀਰ ਸਾਹਿਬ ਅੱਗੇ ਇਕ request ਕਰਨਾ ਚਾਹੁੰਦਾ ਹਾਂ ਅਤੇ ਸਰਕਾਰ ਅੱਗੇ ਵੀ ਜਿਹੜੀਆਂ ਤਜਵੀਜ਼ਾਂ ਮੈਂ ਉਨ੍ਹਾਂ ਦੇ ਸਾਹਮਣੇ ਰਖਣ ਲੱਗਾ ਹਾਂ ਉਨ੍ਹਾਂ ਦੇ ਉਤੇ ਗੌਰ ਕਰਨ ਤਾਕਿ ਉਹ ਇਸ ਬਿਲ ਵਿਚ ਇਸ ਤਰ੍ਹਾਂ ਦੀਆਂ ਤਰਮੀਮਾਂ ਹੁਣੇ ਲਿਆਉਣ ਜਿਨ੍ਹਾਂ ਰਾਹੀਂ ਬਿਲ ਦੀਆਂ ਕਮਜ਼ੋਰੀਆਂ ਦੂਰ ਕੀਤੀਆਂ ਜਾ ਸਕਣ।

ਨੰਬਰ 1–ਇਸ ਦੇ ਵਿਚ ਇਹ ਗੱਲ ਰੱਖੀ ਗਈ ਹੈ ਕਿ ਪਿੰਡ ਵਿਚ ਜਿਸ ਔਰਤ ਜਾਂ ਮਰਦ ਦੀ ਉਮਰ 21 ਸਾਲ ਹੈ ਉਸ ਨੂੰ ਵੋਟ ਪਾਉਣ ਦਾ ਹੱਕ ਹੈ ਅਤੇ 25 ਸਾਲ ਦੀ ਉਮਰ ਵਾਲਾ ਪੰਚ ਜਾਂ ਸਰਪੰਚ ਦੀ election ਲਈ ਖੜਾ ਹੋ ਸਕਦਾ ਹੈ। ਅਸੈਂਬਲੀ ਦੀ ਚੋਣ ਲਈ ਵੀ ਏਹੀ ਸ਼ਰਤ ਹੈ। ਜਨਾਬ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਣਾ ਚਾਹੁੰਦਾ ਹਾਂ ਕਿ ਜੇ ਅਸੈਂਬਲੀ ਦੀ ਚੋਣ ਲਈ 21 ਸਾਲ ਦਾ ਵੋਟਰ ਹੋ ਸਕਦਾ ਹੈ ਅਤੇ 25 ਸਾਲ ਦਾ M.L.A. ਬਣ ਸਕਦਾ ਹੈ ਅਤੇ ਇਸ ਲਈ ਉਮੀਦਵਾਰ ਖੜਾ ਹੋ ਸਕਦਾ ਹੈ, ਅਸੈਂਬਲੀ ਦਾ ਮੈਂਬਰ ਬਣ ਸਕਦਾ ਹੈ, ਸਾਰੇ ਸੂਬੇ ਦੇ ਕੰਮ ਨੂੰ ਸਮਝ ਸਕਦਾ ਹੈ ਤਾਂ ਫੇਰ ਪਿੰਡਾਂ ਵਿਚ ਪੰਚਾਇਤ ਦੇ ਵੋਟਰ ਲਈ 18 ਸਾਲ ਦੀ ਉਮਰ ਕਿਉਂ ਨਾ ਰੱਖੀ ਜਾਏ ? 18 ਸਾਲ ਦਾ ਬਾਲਗ ਸਮਝਿਆ ਜਾਂਦਾ ਹੈ। 18 ਸਾਲ ਦੀ ਉਮਰ ਦੇ ਬਾਲਗ ਨੂੰ ਪੰਚਾਇਤਾਂ ਦੀ ਚੋਣ ਲਈ ਵੋਟ ਦਾ ਹੱਕ ਦੇਣਾ ਚਾਹੀਦਾ ਹੈ। ਏਸ ਲਈ ਮੈਂ ਇਹ ਤਜਵੀਜ਼ ਕਰ ਰਿਹਾ ਹਾਂ। ਕਈ ਮੁਲਕ ਐਸੇ ਹਨ ਜਿਥੇ 18 ਸਾਲ ਦੇ ਲੜਕੇ ਅਤੇ ਲੜਕੀ ਨੂੰ ਵੋਟ ਪਾਉਣ ਦਾ ਹੱਕ ਦਿਤਾ ਜਾਂਦਾ ਹੈ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਅੱਜ ਮਾਲੀਏ ਵਿਚੋਂ ਪੰਚਾਇਤਾਂ ਨੂੰ ਸਿਰਫ਼ 10% ਦਿੰਦੀ ਹੈ ਹਾਲਾਂਕਿ ਦੂਸਰੇ ਸੂਬੇ, ਜਿਥੇ ਕਾਂਗਰਸ ਦੀਆਂ ਸਰਕਾਰਾਂ ਹਨ, ਮਾਲੀਏ ਵਿਚੋਂ ਇਸ ਦੇ ਨਾਲੋਂ ਬਹੁਤ ਜ਼ਿਆਦਾ ਹਿੱਸਾ ਪੰਚਾਇਤਾਂ ਨੂੰ ਅਦਾ ਕਰਦੇ ਹਨ। ਮਿਸਾਲ ਦੇ ਤੌਰ ਤੇ ਮਸੂਰ ਸਟੇਟ ਪੰਚਾਇਤਾਂ ਨੂੰ ਮਾਲੀਏ ਦਾ 60% ਦਿੰਦੀ ਹੈ, ਕੇਰੇਲਾ ਸਰਕਾਰ 50 % ਦਿੰਦੀ ਹੈ, ਮਧਯ ਪਰਦੇਸ਼ ਦੀ ਸਰਕਾਰ 35 % ਦਿੰਦੀ ਹੈ। ਮੈਨੂੰ ਇਹ ਸਮਝ ਨਹੀਂ ਆਈ ਕਿ ਸਾਡੀ ਸਰਕਾਰ ਕਿਉਂ ਘੱਟ ਦਿੰਦੀ ਹੈ।

**ਸਾਮੂਹਿਕ ਵਿਕਾਸ ਮੰਤ੍ਰੀ:** ਇਹ figures ਕਿਥੋਂ ਲਏ ਹਨ ?

**ਪੰਡਤ ਰਾਮ ਕਿਸ਼ਨ ਭੜੋਲੀਆਂ :** ਜੇ ਮਾਸਟਰ ਜੀ ਨੂੰ figures ਮਿਲ ਸਕਦੇ ਹਨ ਤਾਂ ਮੇਰੇ ਕੋਲ ਵੀ ਆ ਸਕਦੇ ਹਨ, ਮੇਰੇ ਕੋਲ ਵੀ ਸਾਧਨ ਹਨ। ਮੈਸੂਰ ਸਰਕਾਰ ਨੇ ਪੰਚਾਇਤਾਂ ਲਈ ਮਾਲੀਏ ਦਾ 60 % ਹਿੱਸਾ ਰੱਖਿਆ ਹੈ। ਅਗਰ ਵਜ਼ੀਰ ਸਾਹਿਬ ਇਸ ਨੂੰ challenge ਕਰਦੇ ਹਨ ਤਾਂ ਮੈਂ ਇਸ challenge ਨੂੰ ਮੰਨਣ ਲਈ ਤਿਆਰ ਹਾਂ। ਮੈਂ ਬੜੀ ਜ਼ਿੰਮੇਂਦਾਰੀ ਨਾਲ ਕਹਿ ਰਿਹਾ ਹਾਂ ਜੋ ਕੁਛ ਕਹਿ ਰਿਹਾ ਹਾਂ। ਪੰਚਾਇਤਾਂ ਦੀ ਆਮਦਨ ਵਧਾਉਣ ਲਈ ਇਹ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਕਮ ਅਜ਼ ਕਮ ਮਾਲੀਏ ਦਾ 50% ਦਿਤਾ ਜਾਵੇ। ਸਾਡੇ ਸੂਬੇ ਦਾ ਬਜਟ ਤਕਰੀਬਨ 59 ਕਰੋੜ ਹੈ। ਇਸ ਵਿਚ ਮਾਲੀਏ ਦੀ ਆਮਦਨ 5 ਕਰੋੜ 10 ਲੱਖ ਹੈ। ਅਗਰ ਸਰਕਾਰ ਇਸ ਵਿਚੋਂ ਪੰਚਾਇਤਾਂ ਨੂੰ 50 % ਦੇ ਦੇਵੇ ਤਾਂ ਸਰਕਾਰੀ ਖ਼ਜ਼ਾਨੇ ਵਿਚ ਕੋਈ ਲੰਮਾ ਫ਼ਰਕ ਨਹੀਂ ਪਏਗਾ, ਲੇਕਿਨ ਪੰਚਾਇਤਾਂ ਦੇ ਕੰਮ ਵਿਚ ਜ਼ਿਆਦਾ ਸਹੂਲਤ ਪੈਦਾ ਹੋਏਗੀ ਅਤੇ ਪਿੰਡਾਂ ਦੇ ਵਿਚ ਇਸ ਰੁਪਏ ਨਾਲ ਕਾਫ਼ੀ ਤਰੱਕੀ ਕੀਤੀ ਜਾ ਸਕਦੀ ਹੈ। ਇਸ ਵਾਸਤੇ ਮੇਰੀ ਇਹ ਮੰਗ ਹੈ ਕਿ ਪੰਚਾਇਤਾਂ ਨੂੰ ਮਾਲੀਏ ਦਾ 10 % ਦੇਣ ਦੀ ਬਜਾਏ 50 % ਦਿਤਾ ਜਾਏ।

ਤੀਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਅੱਜ ਕਾਗਜ਼ਾਂ ਵਿਚ ਪੰਜਾਬ ਦੀਆਂ ਪੰਚਾਇਤਾਂ ਕੋਲ 16 ਲੱਖ ਏਕੜ ਜ਼ਮੀਨ ਹੈ। ਲੇਕਿਨ ਇਸ ਸਾਰੀ ਜ਼ਮੀਨ ਦਾ

[ ਪੰਡਤ ਰਾਮ ਕਿਸ਼ਨ ਭੜੋਲੀਆਂ]

ਉਨ੍ਹਾਂ ਨੂੰ ਅਜੇ ਤੱਕ ਕਬਜ਼ਾ ਨਹੀਂ ਮਿਲ ਸਕਿਆ । ਕਈ ਪਿੰਡ ਐਸੇ ਹਨ ਜਿਥੇ ਪੰਚਾਇਤ ਉਸ ਜ਼ਮੀਨ ਦਾ ਮਾਲੀਆ ਦਿੰਦੀ ਹੈ ਲੇਕਿਨ ਉਹ ਸਰਕਾਰੀ ਜ਼ਮੀਨ ਪੰਚਾਇਤ ਦੇ ਕਬਜ਼ੇ ਵਿਚ ਨਹੀਂ । ਸ਼ਾਮਲਾਤ ਦੇਹ ਦੀ ਜ਼ਮੀਨ ਕਾਗਜ਼ਾਂ ਵਿਚ ਪੰਚਾਇਤ ਕੋਲ ਹੈ । ਪੰਚਾਇਤ ਉਸ ਦਾ ਮਾਲੀਆ ਦਿੰਦੀ ਹੈ । ਲੇਕਿਨ ਅਜੇ ਤੱਕ ਪੰਚਾਇਤ ਨੂੰ ਉਸ ਦਾ ਕਬਜ਼ਾ ਨਹੀਂ ਮਿਲਿਆ । ਸਰਕਾਰ ਦਾ ਫ਼ਰਜ਼ ਹੈ ਕਿ ਸ਼ਾਮਲਾਤ ਦੇਹ ਦੀਆਂ ਜ਼ਮੀਨਾਂ ਤੇ ਪੰਚਾਇਤਾਂ ਦਾ ਕਬਜ਼ਾ ਛੇਤੀ ਤੋਂ ਛੇਤੀ ਕਰਵਾਇਆ ਜਾਏ ।

ਇਸ ਤੋਂ ਅਗਲੀ ਗੱਲ ਇਹ ਹੈ ਕਿ ਪੰਚਾਇਤਾਂ ਦੀਆਂ ਜ਼ਮੀਨਾਂ ਨੂੰ develop ਕਰਨ ਲਈ, ਉਨ੍ਹਾਂ ਨੂੰ ਤਰੱਕੀ ਦੇਣ ਲਈ ਸਰਕਾਰ ਦਾ ਫ਼ਰਜ਼ ਹੈ ਕਿ ਉਨ੍ਹਾਂ ਨੂੰ ਟਰੈਕਟਰ ਦਿਤੇ ਜਾਣ । ਓਥੇ pumping sets ਲਗਾਏ ਜਾਣ, ਉਨ੍ਹਾਂ ਨੂੰ tube-wells ਦਿਤੇ ਜਾਣ, ਉਨ੍ਹਾਂ ਨੂੰ ਚੰਗੇ ਬੀਜ ਦਿਤੇ ਜਾਣ, ਉਨ੍ਹਾਂ ਨੂੰ ਚੰਗੀ ਖਾਦ ਦੇਣੀ ਚਾਹੀਦੀ ਹੈ ਤਾਕਿ ਪੈਦਾਵਾਰ ਵਧ ਸਕੇ । ਉਨ੍ਹਾਂ ਨੂੰ ਹੋਰ ਵੀ ਇਸ ਕਿਸਮ ਦੀ ਮਦਦ ਦੇਣੀ ਚਾਹੀਦੀ ਹੈ ਤਾਕਿ ਉਸ ਜ਼ਮੀਨ ਤੋਂ ਪੰਚਾਇਤਾਂ ਨੂੰ ਜ਼ਿਆਦਾ ਆਮਦਨ ਹੋ ਸਕੇ ਅਤੇ ਉਹ ਪਿੰਡਾਂ ਦੀ ਭਲਾਈ ਅਤੇ ਤਰੱਕੀ ਲਈ ਉਸ ਰੁਪਏ ਨੂੰ ਖ਼ਰਚ ਕਰ ਸਕਣ ।

ਜਿਥੋਂ ਤੱਕ ਟੈਕਸ ਲਾਉਣ ਦਾ ਸਵਾਲ ਹੈ ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਕੋਈ ਟੈਕਸ ਨਹੀਂ ਲਾਉਣਾ ਚਾਹੀਦਾ । ਸਰਕਾਰ ਨੇ ਪਹਿਲਾਂ ਆਪਣੇ ਕਾਗਜ਼ਾਂ ਵਿਚ ਟੈਕਸ ਲਗਾਏ ਹੋਏ ਹਨ ਪਰ ਉਹ ਵਸੂਲ ਨਹੀਂ ਕਰਦੀ । ਸਰਕਾਰ ਦੇ ਆਪਣੇ ਅਦਾਦੋ ਸ਼ੁਮਾਰ ਦਸਦੇ ਹਨ ਕਿ ਪੰਚਾਇਤਾਂ ਦੇ ਟੈਕਸਾਂ ਦਾ ਬਕਾਇਆ 40 ਲੱਖ ਰੁਪਏ ਦੇ ਕਰੀਬ ਹੈ । ਇਹ ਇਤਨਾ ਬਕਾਇਆ ਕਿਉਂ ਹੈ ? ਇਹ arrear ਕਿਉਂ ਵਸੂਲ ਨਹੀਂ ਹੋ ਸਕਿਆ ? ਇਸ ਦੀ ਵਜ੍ਹਾ ਇਹ ਹੈ ਕਿ ਲੋਕਾਂ ਤੇ ਇਹ ਟੈਕਸ ਐਵੇਂ ਲੱਦ ਦਿਤੇ ਗਏ ਹਨ । ਪਿੰਡਾਂ ਦੀ ਜਨਤਾ ਤੋਂ ਪਹਿਲਾਂ ਹੀ ਬੇਸ਼ੁਮਾਰ ਟੈਕਸ ਨਹੀਂ ਦਿਤੇ ਜਾਂਦੇ, ਲੇਕਿਨ ਉਨ੍ਹਾਂ ਤੇ ਟੈਕਸਾਂ ਦਾ ਹੋਰ ਭਾਰ ਪਾਇਆ ਜਾਂਦਾ ਹੈ । ਮੈਂ ਸਮਝਦਾ ਹਾਂ ਇਹ ਤਰੀਕਾ ਬਿਲਕੁਲ ਗ਼ਲਤ ਹੈ । ਪਿੰਡਾਂ ਦੇ ਲੋਕਾਂ ਤੇ ਟੈਕਸ ਲਾਉਣ ਦਾ ਅਧਿਕਾਰ ਪੰਚਾਇਤਾਂ ਨੂੰ ਹੋਣਾ ਚਾਹੀਦਾ ਹੈ । ਉਹ ਆਪਣੇ ਆਪ ਲਾਉਣ । ਇਸ ਦੇ ਲਈ ਖ਼ਾਸ ਤੌਰ ਤੇ ਕੋਈ ਅਫ਼ਸਰ ਨਾ ਹੋਵੇ । ਇਹ ਕਿਸੇ ਐਕਟ ਜਾਂ ਕਿਸੇ ਕਲਾਜ਼ ਰਾਹੀਂ ਨਹੀਂ ਲਾਉਣਾ ਚਾਹੀਦਾ ।

ਬਲਕਿ ਜਿਹੜੀ ਪਿੰਡ ਦੀ ਗ੍ਰਾਮ ਸਭਾ ਹੈ ਉਸ ਦੀ ਮਰਜ਼ੀ ਨਾਲ ਪਿੰਡਾਂ ਦੀ ਗ੍ਰਾਮ ਪੰਚਾਇਤ ਲਗਾਏ । ਕਿਉਂਕਿ ਅਸਲ ਵਿਚ ਇਹ ਵੇਖਿਆ ਗਿਆ ਹੈ ਕਿ ਜਦੋਂ ਕਦੀ ਪਿੰਡਾਂ ਵਿਚ ਜ਼ਰੂਰਤ ਪੈਂਦੀ ਹੈ, ਸਰਾਂ ਬਣਾਉਣ ਦੀ, ਸਕੂਲ ਬਣਾਉਣ ਦੀ, ਧਰਮਸ਼ਾਲਾ, ਮੰਦਰ ਜਾਂ ਗੁਰਦਵਾਰਾ ਬਣਾਉਣ ਦੀ ਜ਼ਰੂਰਤ ਹੁੰਦੀ ਹੈ ਜਾਂ ਹੋਰ ਕੋਈ ਸਾਂਝਾ ਕੰਮ ਕਰਨਾ ਹੁੰਦਾ ਹੈ ਤਾਂ ਪਿੰਡਾਂ ਦੇ ਲੋਕ ਇਕੱਠੇ ਹੋ ਜਾਂਦੇ ਹਨ । ਉਨਾਂ ਉਪਰ ਕਾਨੂੰਨ ਦਾ ਡੰਡਾ ਨਹੀਂ ਹੁੰਦਾ ਪਰ ਉਹ ਜ਼ਰੂਰਤ ਮਹਿਸੂਸ ਕਰਦੇ ਹਨ ਅਤੇ ਇਕ ਦੂਜੇ ਨਾਲੋਂ ਵਧ ਚੜ੍ਹਕੇ ਆਪਣੀ ੨ ਹੈਸੀਅਤ ਦੇ ਮੁਤਾਬਿਕ ਕੋਈ ਪੰਜ ਰੁਪਏ ਦਿੰਦਾ ਹੈ, ਕੋਈ ਦਸ ਰੁਪਏ ਦਿੰਦਾ ਹੈ । ਇਹੋ ਜਿਹੀਆਂ ਮਿਸਾਲਾਂ ਹਨ ਜਿਨ੍ਹਾਂ ਵਿਚ ਕਿ ਕਈ ਆਦਮੀਆਂ ਨੇ ਸਕੂਲ ਬਣਾਉਣ ਲਈ ਪੰਜ ਪੰਜ ਅਤੇ ਦਸ ਦਸ ਹਜ਼ਾਰ ਰੁਪਏ ਚੰਦਾ ਦਿਤਾ ਹੈ ਅਤੇ ਇਕ ਇਕ ਆਦਮੀ ਨੇ ਦੋ ਦੋ ਚਾਰ ਚਾਰ ਏਕੜ ਜ਼ਮੀਨ ਸਕੂਲਾਂ ਵਾਸਤੇ ਦਿਤੀ ਹੈ । ਪਰ ਜੇਕਰ ਕਾਨੂੰਨ ਦਾ ਕੁਲਾਹੜਾ ਉਨ੍ਹਾਂ ਦੇ ਸਿਰ ਉਪਰ ਹੋਵੇਗਾ ਤਾਂ ਕਾਮਯਾਬੀ ਨਹੀਂ ਹੋਵੇਗੀ । ਮੇਰੇ ਪਾਸ ਦਲੀਲ ਹੈ ਅਤੇ ਉਹ ਇਹ ਹੈ ਕਿ ਜਿਹੜੇ ਟੈਕਸ

1958-59 ਵਿਚ ਲਗਾਏ ਗਏ ਸਨ ਉਨ੍ਹਾਂ ਦਾ 40 ਲੱਖ ਰੁਪਿਆ ਅਜੇ ਤਕ ਬਕਾਇਆ ਵਸੂਲ ਹੋਣ ਵਾਲਾ ਪਿਆ ਹੋਇਆ ਹੈ । ਉਹ ਕਿਸਾਨਾਂ ਨੇ ਅਜੇ ਤਕ ਨਹੀਂ ਦਿਤਾ । ਇਸ ਕਰ ਕੇ ਮੈਂ ਅਰਜ਼ ਕਰਦਾ ਹਾਂ ਕਿ ਟੈਕਸ ਲਗਾਉਣ ਦਾ ਅਖਤਿਆਰ ਸਿਰਫ ਗ੍ਰਾਮ ਪੰਚਾਇਤ ਨੂੰ ਹੋਣਾ ਚਾਹੀਦਾ ਹੈ, ਨਹੀਂ ਤਾਂ ਟੈਕਸ ਨਹੀਂ ਲਗਣੇ ਚਾਹੀਦੇ ।

ਇਕ ਗਲ ਮੈਂ ਮਾਸਟਰ ਜੀ ਦੇ ਸਾਹਮਣੇ ਹੋਰ ਰਖਣਾ ਚਾਹੁੰਦਾ ਹਾਂ । ਉਹ ਇਹ ਹੈ ਕਿ ਪਟਵਾਰੀਆਂ ਦੇ ਜਿਹੜੇ ਕਾਗਜ਼ਾਤ ਹਨ ਉਹ ਪੰਚਾਇਤਾਂ ਦੇ ਸਪੁਰਦ ਹੋਣੇ ਚਾਹੀਦੇ ਹਨ, ਉਨ੍ਹਾਂ ਦੀ ਨਗਰਾਨੀ ਵਿਚ ਰਹਿਣੇ ਚਾਹੀਦੇ ਹਨ । ਇਸ ਦੀ ਵਜ੍ਹਾ ਇਹ ਹੈ ਕਿ ਪਿੰਡਾਂ ਵਿਚ ਜਿੰਨੇ ਵੀ ਜ਼ਮੀਨਾਂ ਦੇ ਝਗੜੇ ਚਲ ਰਹੇ ਹਨ ਇਹ ਹਕੀਕਤ ਵਿਚ ਪਟਵਾਰੀਆਂ ਦੀ ਵਜ੍ਹਾ ਕਰਕੇ ਹੀ ਚਲ ਰਹੇ ਹਨ। ਪਟਵਾਰੀ ਲੋਕ ਉਨ੍ਹਾਂ ਝਗੜਿਆਂ ਨੂੰ ਆਪਣੇ ਮਕਸਦ ਨੂੰ ਹਾਸਲ ਕਰਨ ਦੀ ਖਾਤਰ ਅਤੇ ਵੱਢੀ ਖਾਣ ਦੀ ਖਾਤਰ ਪੈਦਾ ਕਰਦੇ ਹਨ ਅਤੇ ਇਸ ਮਤਲਬ ਵਾਸਤੇ ਬੇਸ਼ੁਮਾਰ ਗਿਰਦਾਵਰੀਆਂ ਗਲਤ ਕਰਦੇ ਹਨ । ਚਾਰ ਮਹੀਨੇ ਹੋਏ ਹਨ ਕਿ ਸਾਡੇ ਜ਼ਿਲੇ ਦੇ ਅੰਦਰ ਜ਼ਿਲੇ ਦੀ development council ਦੀ ਇਕ meeting ਹੋਈ ਸੀ ਜਿਸ ਵਿਚ ਤਹਿਸੀਲ ਉਨਾਂ ਦੇ A. D. M. ਮੌਜੂਦ ਸਨ, Deputy Commissioner ਸਾਹਿਬ ਅਤੇ ਹੋਰ ਵੀ ਤਮਾਮ ਅਫਸਰ ਬੈਠੇ ਹੋਏ ਸਨ । ਮੈਂ ਉਨ੍ਹਾਂ ਦੇ ਸਾਹਮਣੇ ਕਈਆਂ ਪਿੰਡਾਂ ਦੀਆਂ ਮਿਸਾਲਾਂ ਦਿਤੀਆਂ । ਮੈਂ ਉਨ੍ਹਾਂ ਨੂੰ ਦਸਿਆ ਕਿ ਇਕ ਪਿੰਡ ਵਿਚ S. D. O. (civil) ਨੇ ਆਪ ਜਾ ਕੇ ਅੱਠ ਗਿਰਦਾਵਰੀਆਂ ਵੇਖੀਆਂ ਅਤੇ ਉਹ ਅੱਠੇ ਦੀਆਂ ਅੱਠੇ ਗਲਤ ਸਨ । ਦੂਸਰੇ ਪਿੰਡ ਵਿਚ ਗਏ ਤਾਂ ਉਥੇ ਸਾਰੀਆਂ ਗਿਰਦਾਵਰੀਆਂ ਗਲਤ ਸਨ । ਉਥੇ ਇਕ ਰਾਏ ਸੁਮਿਤ੍ਰਾ ਚੰਦ ਇਕੱਲਾ Land lord ਸੀ । ਬਾਕੀ ਸਾਰੇ ਮੁਜ਼ਾਰੇ ਸਨ । ਉਸ ਪਟਵਾਰੀ ਨੇ ਹਾੜ੍ਹੀ ਅਤੇ ਸੌਣੀ ਵਿਚ ਖੁਦਕਾਸ਼ਤ ਦਾ ਇਕ ਖਾਨਾ ਖਾਲੀ ਛਡਿਆ ਹੋਇਆ ਸੀ, ਬਾਕੀ ਸਾਰੇ ਖਾਨੇ ਪੁਰ ਸਨ । ਉਹ ਕਿਉਂ ਖਾਲੀ ਛਡਿਆ ਹੋਇਆ ਸੀ, ਇਸ ਕਰਕੇ ਕਿ ਜੇ ਕਰ ਜਾਗੀਰ-ਦਾਰ ਰੁਪਏ ਦੇਵੇਗਾ ਤਾਂ ਉਸ ਦੇ ਨਾਂ ਤੇ ਖੁਦਕਾਸ਼ਤ ਲਿਖ ਦੇਵੇਗਾ ਅਤੇ ਜੇ ਮੁਜ਼ਾਰੇ ਰੁਪਏ ਦੇਣਗੇ ਤਾਂ ਮੁਜ਼ਾਰਿਆਂ ਦੇ ਨਾਂ ਤੇ ਖੁਦ ਕਾਸ਼ਤ ਲਿਖ ਦੇਵੇਗਾ । ਇਸੇ ਤਰ੍ਹਾਂ ਉਸ ਪਿੰਡ ਵਿਚ ਦੋ ਪੁਸ਼ਤਾਂ ਤੋਂ ਇਕ ਮੁਜ਼ਾਰਾ ਬੈਠਾ ਹੋਇਆ ਹੈ । ਉਸ ਦਾ ਮਕਾਨ ਵੀ ਉਸੇ ਜ਼ਮੀਨ ਵਿਚ ਹੈ । ਪਰ ਪਟਵਾਰੀ ਨੇ ਕਾਗਜ਼ਾਂ ਵਿਚ ਲਿਖਿਆ ਹੋਇਆ ਹੈ "ਖੁਦ ਕਾਸ਼ਤ ਰਾਏ ਸੁਮਿਤ੍ਰਾ ਚੰਦ" । ਮੈਂ ਇਹ ਮਿਸਾਲ ਦੇ ਕੇ ਦਸਿਆ ਹੈ ਕਿ ਪਟਵਾਰੀ ਗੜਬੜ ਕਰਦੇ ਹਨ । ਇਸ ਲਈ ਮੇਰੀ ਤਜਵੀਜ਼ ਹੈ ਕਿ ਪਟਵਾਰੀ ਦੇ ਜਿਹੜੇ ਕਾਗਜ਼ਾਤ ਹਨ ਉਹ ਪੰਚਾਇਤ ਦੀ ਤਹਿਵੀਲ ਵਿਚ ਹੋਣੇ ਚਾਹੀਦੇ ਹਨ ਤਾਂ ਜੋ ਗਿਰਦਾਵਰੀਆਂ ਵਿਚ ਗੜਬੜ ਨਾ ਹੋਵੇ, ਪਿੰਡਾਂ ਵਿਚ ਇਕ ਦੂਸਰੇ ਨਾਲ ਲੜਾਈ ਨਾ ਹੋਵੇ, ਕਿਸਾਨਾਂ ਵਿਚ ਮੁਕਦਮੇਬਾਜ਼ੀ ਨਾ ਚਲੇ ਅਤੇ ਉਨ੍ਹਾਂ ਦਾ ਬੇਸ਼ੁਮਾਰ ਰੁਪਿਆ ਬਰਬਾਦ ਨਾ ਹੋਵੇ । ਇਸ ਦੇ ਨਾਲ ਉਨ੍ਹਾਂ ਕਾਨੂੰਨਾਂ ਨੂੰ ਲਾਗੂ ਕਰਨ ਵਿਚ ਵੀ ਸਹੂਲਤ ਹੋਵੇਗੀ, ਜਿਹੜੇ ਕਿ ਸਾਡੀ ਸਰਕਾਰ ਬਣਾਉਂਦੀ ਹੈ ਉਨ੍ਹਾਂ ਨੂੰ ਆਸਾਨੀ ਨਾਲ ਚਲਾਇਆ ਜਾ ਸਕੇਗਾ । ਅੱਜ ਪਟਵਾਰੀ ਦੀ ਹਾਲਤ ਇਹ ਹੈ ਕਿ ਉਹ ਮਾਨ ਸਾਹਿਬ ਜਿਹੇ, ਪਿੰਡ ਦੇ ਕਿਸੇ ਵਡੇ ਆਦਮੀ ਦੇ ਕੋਲ ਜਾਵੇਗਾ ਜਿਥੇ ਉਸ ਨੂੰ ਪਲੰਗ ਮਿਲੇਗਾ, ਬਿਸਤਰਾ ਮਿਲੇਗਾ, ਦੁਧ ਮਿਲੇਗਾ, ਕੁਕੱੜ ਮਿਲੇਗਾ ਅਤੇ ਹੋਰ ਸਾਰੀਆਂ ਜ਼ਰੂਰਤਾਂ ਪੂਰੀਆਂ ਹੋਣਗੀਆਂ । ਇਸ ਕਰਕੇ ਉਹ ਗਰੀਬ ਨਾਲ ਇਨਸਾਫ ਨਹੀਂ ਕਰ ਸਕਦਾ । ਜੇ ਕਰ ਸਾਰੇ ਕਾਗਜ਼ਾਤ ਪੰਚਾਇਤ ਦੇ ਸਾਹਮਣੇ

[ਪੰਡਤ ਰਾਮ ਕਿਸ਼ਨ ਭੜੋਲੀਆਂ]
ਰਹਿਣਗੇ ਤਾਂ ਕਿਸੇ ਤਰ੍ਹਾਂ ਦੀ ਹੇਰਾਫੇਰੀ ਅਤੇ ਠੱਗੀ ਨਹੀਂ ਹੋਸਕੇਗੀ। ਇਸ ਕਰਕੇ ਮੈਂ ਜ਼ੋਰ ਦਿੰਦਾ ਹਾਂ ਕਿ ਪਟਵਾਰੀਆਂ ਦੇ ਕਾਗਜ਼ਾਤ ਪੰਚਾਇਤਾਂ ਦੀ ਤਹਿਵੀਲ ਵਿਚ ਰਹਿਣੇ ਚਾਹੀਦੇ ਹਨ ਤਾਂ ਜੋ ਪੰਜਾਬ ਵਿਚ ਮੁਕਦਮੇਬਾਜ਼ੀ ਰੋਕੀ ਜਾ ਸਕੇ ਅਤੇ ਕਾਨੂੰਨ ਨੂੰ ਲਾਗੂ ਕੀਤਾ ਜਾ ਸਕੇ, ਇਕ ਦੂਸਰੇ ਨਾਲ ਲੜਾਈ ਫਸਾਦ ਨੂੰ ਖਤਮ ਕੀਤਾ ਜਾ ਸਕੇ ਅਤੇ ਪੰਜਾਬ ਵਿਚ corruption ਨੂੰ ਰੋਕਿਆ ਜਾ ਸਕੇ। ਇਸ ਨਾਲ ਪਟਵਾਰੀ ਜਿਹੜੀ ਗੜਬੜ ਕਰਦੇ ਹਨ ਉਸ ਨੂੰ ਬੰਦ ਕੀਤਾ ਜਾ ਸਕੇਗਾ। ਇਸ ਲਈ ਇਹ ਬਹੁਤ ਜ਼ਰੂਰੀ ਹੈ। ਅਗਲੀ ਗਲ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ ਉਹ ਚੌਕੀਦਾਰੇ ਦੀ ਬਾਬਤ ਹੈ--(Interruptions)

श्री अध्यक्ष : Order please. पंडित जी, आज तो आप पटवारियों के खिलाफ बोल रहे हैं लेकिन आप की पार्टी तो strike करने में उन की मदद करती थी। (Order please. Today the hon. Member is speaking against the Patwaris but his party had been helping them in resorting to the strike.)

**ਪੰਡਤ ਰਾਮ ਕਿਸ਼ਨ ਭੜੋਲੀਆਂ :** ਸਪੀਕਰ ਸਾਹਿਬ, ਹੜਤਾਲ ਅਸੀਂ ਨਹੀਂ ਕਰਵਾਉਂਦੇ। ਜੇਕਰ ਸਾਡੀ ਸਰਕਾਰ ਪੂਰੀ ਤਨਖਾਹ ਦੇਵੇ, ਬੇਈਮਾਨੀ ਨਾ ਕਰਵਾਏ, ਵੱਢੀ ਨੂੰ ਰੋਕੇ ਤਾਂ ਹੜਤਾਲ ਕੋਈ ਕਰੇ ਹੀ ਨਾ। ਸਾਡੀ ਸਰਕਾਰ ਖੁਦ ਅਜਿਹਾ ਰੌਣਕ ਮੇਲਾ ਵੇਖਣਾ ਚਾਹੁੰਦੀ ਹੈ ਅਤੇ ਉਹ ਚਾਹੁੰਦੀ ਹੈ ਕਿ ਲੋਕਾਂ ਦੀ ਤਵਜੋਹ ਉਧਰ ਲਗੀ ਰਹੇ ਅਤੇ ਇਨ੍ਹਾਂ ਦਾ ਰਾਜ ਮਜ਼ਬੂਤੀ ਨਾਲ ਕਾਇਮ ਰਹੇ। ਹੜਤਾਲਾਂ ਅਸੀਂ ਨਹੀਂ ਕਰਵਾਉਂਦੇ। ਅਸੀਂ ਸਰਕਾਰ ਦੀ ਹਰ ਚੰਗੀ ਚੀਜ਼ ਨੂੰ ਸਰਾਹਾਂਗੇ ਅਤੇ ਹਰ ਬੁਰੀ ਚੀਜ਼ ਦੀ ਮੁਖਾਲਫਿਤ ਕਰਾਂਗੇ। ਮੁਖਾਲਫਿਤ ਕਰਨ ਤੋਂ ਅਸੀਂ ਡਰਦੇ ਨਹੀਂ।

ਮੈਂ ਕਹਿ ਰਿਹਾ ਸਾਂ ਕਿ ਚੌਕੀਦਾਰ ਦੀ ਜਿਹੜੀ ਤਨਖਾਹ ਹੁੰਦੀ ਹੈ ਉਹ ਪਿੰਡ ਵਾਲੇ ਅਦਾ ਕਰਦੇ ਹਨ। ਚੌਕੀਦਾਰੇ ਦੇ ਪੈਸੇ ਪਿੰਡ ਵਾਲਿਆਂ ਉਪਰ ਤਕਸੀਮ ਕਰ ਦਿਤੇ ਜਾਂਦੇ ਹਨ। ਜਿਹੜੇ ਵੱਡੇ ਵੱਡੇ ਪਿੰਡ ਹੁੰਦੇ ਹਨ ਉਥੋਂ ਦਿਆਂ ਲੋਕਾਂ ਨੂੰ ਥੋੜੇ ਥੋੜੇ ਪੈਸੇ ਦੇਣੇ ਪੈਂਦੇ ਹਨ। ਪਰ ਜਿਹੜੇ ਛੋਟੇ ਪਿੰਡ ਹੁੰਦੇ ਹਨ ਅਤੇ ਜਿਥੇ ਥੋੜੇ ਘਰ ਹੁੰਦੇ ਹਨ ਉਥੇ ਚੌਕੀਦਾਰੇ ਦੇ ਪੈਸੇ ਉਨ੍ਹਾਂ ਨੂੰ ਘਰ ਪਰਤੀ ਬਹੁਤੇ ਦੇਣੇ ਪੈਂਦੇ ਹਨ। ਬਾਜ਼ਦਫਾ ਇਸ ਤਰ੍ਹਾਂ ਹੁੰਦਾ ਹੈ ਕਿ ਕਿਸਾਨ ਜਿਹੜਾ ਇਕ ਜਾਂ $1\frac{1}{2}$ ਘੁਮਾਂ ਦਾ ਮਾਲਕ ਹੁੰਦਾ ਹੈ ਉਸ ਦਾ ਮਾਲੀਆ ਤਾਂ ਘਟ ਹੁੰਦਾ ਹੈ ਪਰ ਉਸ ਨੂੰ ਚੌਕੀਦਾਰੇ ਦੇ ਪੈਸੇ ਜ਼ਿਆਦਾ ਦੇਣੇ ਪੈਂਦੇ ਹਨ। ਚੌਕੀਦਾਰਾ ਤਾਂ ਪਿੰਡ ਵਾਲੇ ਅਦਾ ਕਰਦੇ ਹਨ ਲੇਕਿਨ ਚੌਕੀਦਾਰ ਸਰਕਾਰੀ ਮੁਲਾਜ਼ਮ ਸਮਝਿਆ ਜਾਂਦਾ ਹੈ ਅਤੇ ਉਸ ਕੋਲੋਂ ਕੰਮ ਵੀ ਸਰਕਾਰ ਹੀ ਲੈਂਦੀ ਹੈ। ਪਿੰਡ ਦਾ ਕੋਈ ਕੰਮ ਉਹ ਨਹੀਂ ਕਰਦਾ। ਇਸ ਲਈ ਮੈਂ ਤਜਵੀਜ਼ ਰਖਦਾ ਹਾਂ ਕਿ ਚੌਕੀਦਾਰ ਪੰਚਾਇਤ ਦੇ ਮਾਤਹਿਤ ਹੋਣਾ ਚਾਹੀਦਾ ਹੈ। ਜਦੋਂ ਉਸ ਦੀ ਤਨਖਾਹ ਪਿੰਡ ਵਾਲੇ ਦਿੰਦੇ ਹਨ ਤਾਂ ਉਸ ਉਪਰ ਸਰਕਾਰ ਦਾ control ਨਹੀਂ ਹੋਣਾ ਚਾਹੀਦਾ।

ਇਕ ਹੋਰ ਚੀਜ਼ ਮੈਂ ਵਜ਼ੀਰ ਸਾਹਿਬ ਦੇ ਅਗੇ ਰਖਣਾ ਚਾਹੁੰਦਾ ਹਾਂ। ਅਜਕਲ Red Cross ਦਾ ਚੰਦਾ ਲੈਣ ਲਈ, District Relief Fund ਉਗ੍ਰਾਹੁਣ ਲਈ Small Savings Scheme ਵਾਸਤੇ ਅਤੇ ਇਹ ਕਹਿ ਕੇ ਕਿ Variety Show

ਹੋਣਾ ਹੈ, ਤਹਿਸੀਲ ਪੰਚਾਇਤ ਅਫਸਰ ਆ ਜਾਂਦਾ ਹੈ । ਉਹ ਪੰਚਾਇਤ ਨੂੰ ਕਹਿੰਦਾ ਹੈ ਕਿ ਤੁਸੀਂ ਰੁਪਿਆ ਦਿਉ । ਕਦੀ Co-operative Society ਦੇ ਬੈਂਕਾਂ ਦਾ ਅਫਸਰ ਆ ਜਾਂਦਾ ਹੈ ਅਤੇ ਉਹ ਕਹਿੰਦਾ ਹੈ ਕਿ ਪੈਸੇ ਅਦਾ ਕਰੋ । ਉਹ ਆਪਣਾ ਡੰਡਾ ਪੰਚਾਇਤਾਂ ਦੇ ਸਿਰ ਉਪਰ ਰਖਦਾ ਹੈ । ਕਦੇ ਹੋਰ ਅਫਸਰ ਆ ਜਾਏਗਾ । ਇਸ ਤਰ੍ਹਾਂ ਦੇ ਚੰਦੇ ਪੰਚਾਇਤ ਤੋਂ ਅਫਸਰਾਂ ਦੇ ਜ਼ਰੀਏ ਵਸੂਲ ਕੀਤੇ ਜਾਂਦੇ ਹਨ । ਬਲਕਿ ਡੰਡੇ ਦੇ ਜ਼ੋਰ ਨਾਲ ਵਸੂਲ ਕੀਤੇ ਜਾਂਦੇ ਹਨ । ਉਨ੍ਹਾਂ ਨੂੰ ਡਰਾ ਧਮਕਾ ਕੇ ਪੈਸਾ ਇਕੱਠਾ ਕੀਤਾ ਜਾਂਦਾ ਹੈ । ਇਸ ਲਈ ਇਸ ਵਿਚ ਕੋਈ provision ਕੀਤਾ ਜਾਣਾ ਚਾਹੀਦਾ ਹੈ ਤਾਕਿ ਇਸ ਤਰ੍ਹਾਂ ਦੀ ਜਬਰੀ ਵਸੂਲੀ ਨਾ ਕੀਤੀ ਜਾਵੇ । ਜਦ ਤਕ ਇਸ ਕਮਜ਼ੋਰੀ ਨੂੰ ਇਸ ਬਿਲ ਵਿਚੋਂ ਦੂਰ ਨਾ ਕੀਤਾ ਗਿਆ ਤਦ ਤਕ, ਸਪੀਕਰ, ਸਾਹਿਬ, ਪੰਚਾਇਤਾਂ ਚੰਗੀ ਤਰ੍ਹਾਂ ਨਾਲ ਕੰਮ ਨਹੀਂ ਕਰ ਸਕਣਗੀਆਂ । ਇਸ ਲਈ ਮੈਂ ਸਰਦਾਰ ਗੁਰਬੰਤਾ ਸਿੰਘ ਨੂੰ, ਜਿਹੜੇ ਕਿ ਇਸ ਮਹਿਕਮੇ ਦੇ ਵਜ਼ੀਰ ਹਨ, request ਕਰਦਾ ਹਾਂ ਕਿ ਹਠਧਰਮੀ ਕੋਈ ਚੰਗੀ ਗੱਲ ਨਹੀਂ ਹੁੰਦੀ । ਪਿਛਲੀ ਵਾਰੀ ਵੀ ਜਦੋਂ ਅਜਿਹਾ ਬਿਲ ਆਇਆ ਤਾਂ opposition ਵਲੋਂ ਕਾਫੀ ਮੁਖਾਲਫਤ ਹੋਈ ਲੇਕਿਨ ਡੰਡੇ ਦੇ ਜ਼ੋਰ ਨਾਲ, majority ਦੇ ਜ਼ੋਰ ਨਾਲ ਪਾਸ ਕਰਵਾ ਲਿਆ । ਆਖ਼ਿਰ ਫੇਰ ਅਕਲ ਆਈ ਅਤੇ ਉਸ ਵਿਚ ਫੇਰ ਤਰਮੀਮ ਕਰਨੀ ਪਈ । ਇਸ ਲਈ ਜ਼ਿੱਦ ਨਾ ਕਰੋ । ਜੋ ਵਿਚਾਰ opposition ਨੇ ਤੁਹਾਡੇ ਸਾਹਮਣੇ ਰਖੇ ਹਨ ਉਨ੍ਹਾਂ ਤੇ ਤੁਹਾਨੂੰ ਸੋਚ ਵਿਚਾਰ ਕਰਨੀ ਚਾਹੀਦੀ ਹੈ । ਇਹ ਸਾਰੀਆਂ suggestions ਤੁਸੀਂ ਆਪਣੀ Cabinet ਵਿਚ ਰਖੋ ਅਤੇ ਉਨ੍ਹਾਂ ਤੇ ਮਨਜ਼ੂਰੀ ਲਉ ਕਿਉਂਕਿ ਇਹ ਚੀਜ਼ਾਂ ਲੋਕਾਂ ਦੀ ਭਲਾਈ ਦੀਆਂ ਹਨ । ਜਿਥੇ ਲੋਕ ਭਲਾਈ ਹੋਵੇਗੀ ਉਥੇ ਸਰਕਾਰ ਦੀ ਵੀ ਸ਼ੋਭਾ ਹੋਵੇਗੀ । ਜਿਥੇ ਆਮ ਲੋਕਾਂ ਦਾ ਫਾਇਦਾ ਹੋਵੇਗਾ ਉਥੇ ਸਾਰੇ ਸੂਬੇ ਦਾ ਫਾਇਦਾ ਹੋਵੇਗਾ, ਸੂਬੇ ਵਿਚ ਅਮਨ ਅਤੇ ਸ਼ਾਂਤੀ ਹੋਵੇਗੀ ਅਤੇ ਲੋਕ ਤਰੱਕੀ ਵਲ ਜਾਣਗੇ । ਐਨੀ ਗੱਲ ਕਹਿ ਕੇ ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ।

**चौधरी चम्बेल सिंह** (बुटाना) : स्पीकर साहिब, आज इस House में पंचायत बिल पेश है। इसपर बहुत चर्चा हो चुकी है। गांव में रहने के कारण ही नहीं बल्कि पंचायत का सरपंच होने के नाते आठ दस साल से पंचायतों के काम करने में जो दिक्कतें महसूस हुईं हैं उनकी बिना पर मैं आप के ज़रिए मिनिस्टर साहिब की खिदमत में कुछेक suggestions देना चाहता हूँ। यह दिक्कतें ऐसी हैं जो शायद यह बिल भी दूर नहीं कर सकता इसलिये मैं उम्मीद करता हूँ कि वह इन बातों पर खास तौर से ध्यान देंगे।

सब से पहली चीज़ जो इस बिल के अन्दर रखी गई है वह यह है कि सरपंच की election direct तरीके से होगी यानी गांव में बसने वाले हर voter को अधिकार होगा कि वह अपना वोट देकर जिसको चाहे पंचायत का सरपंच चुन ले। मैं मानता हू कि direct election का तरीका कोई बुरा नहीं है। मैं इस को अच्छा समझता हूँ क्योंकि गांव की—सारे गांव की उसमें representation होगी। यह बात ठीक है कि सरपंच को चुनने का अधिकार सिर्फ चार पांच पंचों को नहीं होना चाहिए बल्कि सारे गांव को होना चाहिए। लेकन सवाल इस बात का है कि इस के बाद जो यह step उठाया गया है कि जो बाकी के पंच होंगे वह उसकी executive होगी ; यह कहां तक कामयाब

[चौधरी चम्बेल सिंह]

साबित होगा। दरअसल चाहिए तो यह था कि अगर सरपंच direct election से चुना जाता है तो उसे पंचायत के बाकी मैम्बरों को चुनने का खुद अधिकार हो। यह आम कायदा है कि जो President direct election के ज़रिए चुना जाता है उसको अपनी executive खुद चुनने का अधिकार होता है। मेरी समझ में नहीं आता कि जो सरपंच चुना गया हो उसके विचार ही अगर बाकी पंचों के साथ न मिलें तो गांव की पंचायत उस उद्देश्य को पूरा करने में कैसे सफल होगी जिसके लिए उन्हें बनाया जा रहा है? अगर उनके विचार उस के साथ न मिलें तो वह कैसे उनसे काम करवा सकता है? इस तरह पंचों और सरपंच में ही आपसी झगड़े चलते रहेंगे। इसलिए मेरी एक suggestion तो यह है कि सरपंचों को ही अपनी executive चुनने का अधिकार दिया जाए। उस में किसी तरह की कोई खराबी नहीं होगी। हां, इतनी पाबन्दी बेशक लगा दी जाए कि इतने per cent Scheduled Castes या हरिजन भाइयों को उस में ज़रूर नुमाइंदगी देनी पड़ेगी।

दूसरी बात इसमें यह रखी गई है कि अगर किसी गांव में हरिजनों की आबादी 10 per cent हो तो उनके दो मैम्बर पंचायत में लिए जाएंगे। मेरा point यह है कि वह अपनी दस दस या बीस बीस वोटें देकर दो Scheduled Castes के मैम्बरों को तो भेज ही देंगे लेकिन जो और voters होंगे वह बाकी पंचों में से भी कुछ अपनी मरज़ी के भेज देंगे यानी इस तरह से दो की जगह पर पंचायत के अन्दर उन के तीन या चार पंच आ जाएंगे। मतलब यह है कि अगर उनको right देना है तो उन के दो नुमाइन्दे ले लो, लेकिन उनको यह अधिकार नहीं होना चाहिए कि तीसरा और चौथा नुमाइन्दा भी भेज दें।

अब मैं funds के बारे में अर्ज़ करना चाहता हूँ। मैं अपने तजरबे की बिना पर कह सकता हूँ कि पंचायतों के अन्दर जो भी tax लगाए जाते हैं उनकी वसूली करना कोई आसान काम नहीं होता। पहले चूल्हा टैक्स लगता था और उसे House tax कहा जाता है। पहले तो उसकी तशखीस ही नहीं होती और अगर तशखीस हो जाए तो वसूली नहीं होती। उसकी वजह यह है। कि उसकी शरह बहुत ज़्यादा रखी जाती है। ज़मींदारों और दुकानदारों के लिए पांच रुपए, दस्तकारों के लिए दो रुपए और जो मज़दूर हों या मुलाज़मत में हों, चाहे उनकी आमदन दो सौ, चार सौ या पांच सौ रुपया हो, उनके लिए एक रुपया का rate रखा हुआ है। यह बहुत पुराने rates रखे हुए हैं। इनको तब्दील किया जाना चाहिए और इस tax की वसूली का कोई अच्छा इन्तज़ाम होना चाहिए। इसके लिए पहले Act में एक provision है कि A.D.M. या D.M. को लिख कर भेज दिया जाए और फिर वह बतौर arrears of land revenue वसूल किया जाए। मुझे अपनी पंचायत का तजरबा है कि दो-तीन बार हमने defaulters के cases भेजे लेकिन अभी तक कोई action नहीं हुआ। आखिर A.D.M. या D.M. को इतनी फ़ुर्सत ही कहां होती है कि वह पंचायतों के कामों में दिलचस्पी ले सकें। ठीक है कि अब थोड़े से अधिकार पंचायत अफ़सरों को दिए गए हैं ताकि उनकी मदद से वसूली की जा

सके, लेकिन मैं समझता हूँ कि वसूली होनी बहुत मुश्किल है। इसके लिए, जैसा कि पहले भी hon. Members की तरफ से तजवीज की गई है, land revenue की मद में अगर पंचायतों को ज्यादा रकम दे दी जाए तो वह बेहतर होगा। जो taxes लगाए जाते हैं उनकी वसूली ग्राम पंचायतों के जरिए होना बहुत impracticable सी बात है।

एक चीज और कही गई है कि अदालती पंचायतें बनेंगी। जिस ढंग से यह अदालती पंचायतें बनाई जा रही हैं यह इन्साफ वाली बात नहीं है। मैं समझता हूँ कि अगर अदालती पंचायतें बनानी ही हैं तो उनके लिए कोई हलका मुकर्रर कर दें--चाहे 10 पंचायतों का कर दें, 15 का कर दें या 20 का कर दें। उन पंचायतों के पंचों को ही यह अधिकार होना चाहिए कि वह अपने हलके की अदालती पंचायत के पंचों को चुनें। जैसा कि महता कमेटी की रिपोर्ट में यह सिफारिश की गई है कि पंचायतें सहायक समितियों को चुनेंगी और सहायक समितियां आगे जिला परिषद् का चुनाव करेंगी, इसी तरह अदालती पंचायतों का चुनाव भी उस हलके की पंचायतों के जरिए ही होना चाहिए। जब हम सारा सिलसिला एक democratic तरीके से चलाने जा रहे हैं तो panches की nomination करनी या selected panchayats को ही अदालती पंचायतों को चुनने का अधिकार देना मुनासिब और इनसाफ वाली बात न होगी। अगर आप इस तरह से करेंगे और सभी पंचायतों को यह अधिकार न देंगे तो panches और अदालती panches में friction पैदा होने का डर है (*interruptions*) अब भी बेशुमार तादाद अनपढ़ पंचों की है। कई जगह तो सरपंच भी अनपढ़ हैं। और सैक्रेटरी साहिबान ही सारा काम करते हैं। ऐसे cases भी हमारे notice में आते हैं। जहां पंचायत के अन्दर सभी के सभी पंच अनपढ़ होते हैं और सैक्रेटरी साहिबान कार्रवाई लिखकर उन से अंगूठे लगवा लेते हैं। पंचों को पता ही नहीं होता कि उसमें फैसला क्या लिखा गया है। हमारे notice में ऐसे cases भी आए हैं कि पंचायत ने फैसला कुछ और किया होता है और सैक्रेटरी कुछ और लिख देते हैं। उस पर अंगूठा लगवा लेते हैं और 15--20 दिन के बाद जब दूसरी meeting में पंचायत पूछती है तो उसको बताते हैं कि आपने यही फैसला दिया था। पंच कहते हैं कि हमने तो यह फैसला नहीं दिया।

जब तक ये difficulties हैं, जब तक पंच पढ़े-लिखे नहीं होंगे उस वक्त तक वे अपने अख्तियारात का इस्तेमाल पूरी तरह नहीं कर सकेंगे ; उस वक्त तक उन्हें secretaries के सहारे चलना पड़ेगा। उस वक्त तक उन्हें उन पर depend करना पड़ेगा। यह बात तो है नहीं कि पंचों की election के लिए यह जरूरी हो कि सिर्फ पढ़े-लिखे ही खड़े हों, यह अधिकार तो अनपढ़ों को भी है। पंचायत का election तो क्या, अन-पढ़ लोग तो असेम्बली का election भी लड़ सकते हैं। इसलिए अनपढ़ों से पंचायत का election लड़ने का हक छीनना कोई इन्साफ वाली बात न होगी। इसलिए secretaries की powers पर सरकार को बड़ा ध्यान रखना चाहिए ताकि वे पंचों और सरपंचों के अनपढ़ होने का नाजायज फायदा न उठाएं।

[चौधरी चम्बेल सिंह]

फिर, स्पीकर साहिब, दस, दस और बारह २ पंचायतों के लिए एक secretary मुकर्रर होता है। इसलिए वह अपनी duty को पूरी तरह निभा भी नहीं सकता और बाज़ पंचायतों में तो वह तीन २ या चार २ महीने पहुँच ही नहीं पाता। इसलिए उन की meetings भी नहीं होतीं क्योंकि पंच अकसर पढ़े-लिखे नहीं होते। फिर इस बारे में secretaries की यह शिकायत भी है कि उन की कोई graded तनख्वाहें मुकर्रर नहीं हैं। फी पंचायत उन्हें पांच या छः रुपए मिलते हैं। अगर गवर्नमैंट चाहती है कि सैक्रेटरीज़ ठीक प्रकार से काम करें तो उन के बाकायदा grade हों और वे बाकायदा सरकारी मुलाज़िम हों। दो मामले चल रहे हैं। एक तो यह कि secretaries के बाकायदा grade मुकर्रर हों और दूसरा यह कि उन्हें गवर्नमैंट service में ले लिया जाए। इस तरह जब वे आप के under होंगे तो काम भी ठीक तरह से करेंगे। इस वक्त एक तो उन के grades का सवाल है और एक उन की तरक्की का सवाल है। इस वक्त जो उन्हें fixed पैसे मिलते हैं इस की वजह से वे अपने काम में दिलचस्पी नहीं लेते।

एक बात सरदार राम दयाल सिंह ने यह कही थी कि पंचायतों के जो सरपंच हैं वे direct election द्वारा लिए जाने चाहिएं क्योंकि वे ऐसी बातें करेंगे जो सारे गांव को मंज़ूर हों। लेकिन ऐसी बात नहीं है कि सारे अधिकार केवल सरपंच के पास हों। सरपंच के पास न मौजूदा ऐक्ट में कोई इस किस्म का अधिकार है और न ही इस बिल में है। अधिकार तो सारी पंचायत के पास होते हैं और सरपंच के पास कोई अलहदा अधिकार नहीं हैं। यह ठीक है कि बाज़ दफा कहीं २ कोई थोड़ा कमज़ोर पंच या सरपंच आ जाए तो यह बात बेशक हो जाए कि कोई अपने दबाव से अपनी मर्ज़ी चला ले वरना ऐसा नहीं होता। वैसे पार्टी बाज़ी तो हर जगह होती है लेकिन अकेला सरपंच कुछ नहीं कर सकता और जो चीज़ें पंच या सरपंच करते हैं वह पंचायत as a whole करती है। सरपंच को कोई चीज़ अपनी मर्ज़ी से करने का कोई अधिकार नहीं है।

मैं यह चाहता हूँ कि मास्टर गुरबन्ता सिंह जी इस बात का ध्यान रखें कि आप power को इस बिल द्वारा decentralize करने जा रहे हैं और पंचायतों को अख्तियारात देने जा रहे हैं। दरअसल बात यह है कि अख्तियारात तो न उन्हें पहले ही कुछ मिले हैं और न अब मिलने हैं; बल्कि मैं तो कहूँगा कि उन के अख्तियारात ज़्यादा limited होते जा रहे हैं और बजाए decentralize होने के यह ज़्यादा centralize होते जा रहे हैं। जैसा कि अभी यहां पर कई मैम्बर साहिबान ने बताया है हर जगह पर और हर stage पर इस बिल में prescribed authority के इलफाज़ आ जाते हैं। Power decentralize करते हुए हरेक बात में अपना हाथ रख लेना गवर्नमैंट के लिए मुनासिब बात नहीं। अगर आप उन पर इस तरह से restrictions डालेंगे तो यह intolerable हो जाएगा। अगर आप इस तरह से उन के काम में ज़्यादा दखल देने लगेंगे तो यह democratic तरीका नहीं होगा। आप उन्हें latitude दीजिए और अगर उन्हें अख्तियारात देने हैं तो फराख दिली से दीजिए। आप का aim तो यहां पंचायत राज्य कायम करना है। इस लिए अगर आप पंचायत राज्य कायम

करना चाहते हैं तो उन्हें restricted powers न दीजिए। यह ठीक है यह powers उन्हें यकदम नहीं देनी चाहिएं लेकिन यह ज्यादा जरूरी है कि जितनी powers उन्हें आप दें उन में आप दखल न दें। उन में इस तरह से दखल देना ठीक नहीं है। आप उन्हें powers दें और अगर वे उन का ठीक इस्तेमाल न कर सकें तो फिर आप पर कौनसी बन्दिश है कि वे आप वापस न ले सकेंगे? अगर पंचायतें अपने अख्तियारात को abuse करें तो आप उन से वह अख्तियारात हर वक्त वापस ले सकते हैं। यह आप की powers में है।

इतनी चीजें कह कर मैं वजीर साहिब से दरखास्त करता हूँ कि इस बिल पर दोबारा विचार करने के लिए आप या तो ज्यादा time ले लें और इस में amendments लायें या इसे वापस ले कर फिर इसे ज्यादा अच्छे ढंग से लायें ताकि इस में जो २ कमियां रह गई हैं वह दूर हो जायें।

(At this stage the Minister for Community Development wanted to rise to speak.)

**श्री अध्यक्ष** : यह बड़ा अहम बिल है। और हाउस भी खाली है और बहुत से मैम्बर साहिबान जो नहीं आए उन्हों ने अभी बोलना है। आप देहात की जनता के राज्य की बुनियाद रख रहे हैं इसलिए अभी और कई मैम्बरों को बोल लेने दें। अभी तो सिर्फ पांच या सात मैम्बर ही बोले हैं। (This is a very important Bill. Although the attendance in the House today happens to be very thin yet many hon. Members who are absent would like to speak on it. Since the Government is laying the foundations of the Panchayat Raj in the State by this legislation, the hon. Minister should let others express themselves on it. So far only five to seven Members have taken part in the discussion.)

**चौधरी लहरी सिंह** (गनौर) : स्पीकर साहिब, हमारी गवर्नमैंट पंचायतों के बारे में जो यह बिल लाई है हम ने इस को भी देखना है और जो मौजूदा ऐक्ट है उस के तहत जो पंचायतें बनी हुई हैं उन की working को भी देखना है। बाज देहात के अन्दर जहां २ पंचायतें काम कर रही हैं वहां मैं गया हूँ और वहां मैं ने देखा है कि पंचायतों के जो मैम्बर चुन कर बने हैं वहां उन में पार्टी बाजी है. . . .

**श्री अध्यक्ष** : इस से पहले कि मैं House को adjourn करूँ मैं यह बता देना जरूरी समझता हूँ कि 28 और 29 तारीख को बैठिक नहीं होगी और 30 तारीख को जब कि हाउस लग रहा है उस दिन P.A.C. और Estimates कमेटियों के मैम्बरों की election होगी। इसलिए मैं सुबह का time रख रहा हूँ। आप में से शायद कई मैम्बर साहिबान को यही ख्याल हो कि हाउस दो बजे लगेगा। इसलिए मैं उन को यह खास तौर पर बता देना चाहता हूँ कि उस दिन हाउस सुबह 11 बजे से लेकर $3\frac{1}{2}$ बजे बाद दुपहर तक लगेगा।

[श्री अध्यक्ष]

जो मैम्बर साहिबान चले गए हैं उन्हें डाक के जरिए इत्तलाह भेज दी जाएगी। (Before I adjourne the House, I feel it necessary to inform the hon. Members that the Assembly would not meet on the 28th and 29th March. But on the 30th March, when it meets again, election of Members to the public Accounts Committee and the Estimates Committee will be held. I am, therefore, fixing the meeting of the Assembly in the morning instead of in the afternoon. Some of the hon. Members may be having this impression that the Assembly would meet at 2 p.m. on that day. I would particularly draw their attention to the fact that the House would meet on that day at 11 a.m. and adjourn at 3.30 p.m. Those hon. Members who have already left would be informed accordingly by post.)

1 .p m.

(*The Sabha then adjourned till* 11 *a.m. on Wednesday, the* 30*th March*, 1960.)

8898P.V.S.—349—23-8-60 C.P. and S., Pb. Chandigarh.